ਅੰਤਰ-ਭਾਰਤੀ ਪੁਸਤਕ-ਮਾਲਾ

# ਤਿੰਨ ਮਲਿਆਲਮ ਨਾਟਕ

ਕੰਨਿਅਕਾ

**ਐੱਨ. ਕ੍ਰਿਸ਼ਣ ਪਿੱਲੈ**

ਉਹ ਫਿਰ ਆ ਰਿਹਾ ਹੈ

**ਸੀ. ਜੇ. ਟੌਮਸ**

ਇਹ ਧਰਤੀ ਹੈ

**ਕੇ. ਟੀ. ਮੁਹੰਮਦ**

ਅਨੁਵਾਦਕ

**ਅਮਰਜੀਤ ਚੰਦਨ**



ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ

# ਤਰਤੀਬ

ਭੂਮਿਕਾ ੳ

ਕੰਨਿਅਕਾ 1
ਐੱਨ. ਕ੍ਰਿਸ਼ਣ ਪਿੱਲੈ

ਉਹ ਫਿਰ ਆ ਰਿਹਾ ਹੈ 75
ਸੀ. ਜੇ. ਟੌਮਸ

ਇਹ ਧਰਤੀ ਹੈ 127
ਕੇ. ਟੀ. ਮੁਹੰਮਦ

# ਭੂਮਿਕਾ

ਮਲਿਆਲਮ ਨਾਟਕ ਸਾਹਿੱਤ ਵਿਚ ਯਥਾਰਥਵਾਦ ਦੀ ਜ਼ਮੀਨ ਵਿਚ ਤਿੰਨ ਵੱਡੇ ਦਰਖ਼ਤ ਸਿਰ ਉੱਚਾ ਕਰਕੇ ਖੜੇ ਹਨ; ਇਹ ਤਿੰਨ ਵੱਡੇ ਰੁੱਖ ਹਨ—ਐੱਨ. ਕ੍ਰਿਸ਼ਣ ਪਿੱਲੈ ਦਾ ਨਾਟਕ 'ਕੰਨਿਅਕਾ', ਸੀ. ਜੇ. ਟੌਮਸ ਦਾ 'ਉਹ ਫੇਰ ਆ ਰਿਹਾ ਹੈ' ਅਤੇ ਕੇ. ਟੀ. ਮੁਹੰਮਦ ਦਾ ਨਾਟਕ 'ਇਹ ਧਰਤੀ ਹੈ'।

ਈ. ਵੀ. ਕ੍ਰਿਸ਼ਣ ਪਿੱਲੈ ਤੇ ਐੱਨ. ਪੀ. ਚੇਲਪੱਨ ਪਹਿਲੇ ਯੁਗ ਦੇ ਪ੍ਰਮੁਖ ਨਾਟਕਕਾਰ ਸਨ। ਇਕ ਪਾਸੇ ਇਤਿਹਾਸ ਤੇ ਬੀਰ ਗਾਥਾਵਾਂ ਨੂੰ ਲੈ ਕੇ ਬੇਸਿਰ ਪੈਰ ਦੀਆਂ ਕਹਾਣੀਆਂ ਤੇ ਲੱਫ਼ਾਜ਼ੀ ਨਾਲ ਭਰੇ ਲੰਮੇ-ਲੰਮੇ ਭਾਸ਼ਣਾਂ ਨਾਲ ਲੱਦੇ ਮੈਲੋਡਰਾਮੇ ਅਤੇ ਦੂਜੇ ਪਾਸੇ ਹਾਸ ਰਸ ਦੇ ਨਾਂ ਉਤੇ ਲਿਖੇ ਯਥਾਰਥ ਨਾਲੋਂ ਅਸਲੋਂ ਟੁੱਟੇ ਮਜ਼ਾਹੀਆ ਨਾਟਕ ਹੁੰਦੇ ਸਨ।[1] ਇਸ ਵੇਲੇ ਦੂਜੀ ਕਿਸਮ ਦੇ ਨਾਟਕ ਵੀ ਲਿਖੇ ਜਾਣ ਲੱਗੇ ਸਨ। ਸਮਾਜ ਸੁਧਾਰ ਤੇ ਰਾਜਨੀਤਕ ਜਾਗ੍ਰਤੀ ਦੇ ਮਨੋਰਥ ਨਾਲ ਲਿਖੇ ਗਏ 'ਰਸੋਈ ਘਰ ਤੋਂ ਰੰਗਮੰਚ ਤਕ', 'ਭੂਮੀ ਕਰ ਬਾਕੀ' ਆਦਿ ਬਾਰੇ ਮੈਂ ਵਿਚਾਰ-ਚਰਚਾ ਕਰਾਂਗਾ। ਪਰ ਇਨ੍ਹਾਂ ਦੀ ਸੰਕੇਤਕਤਾ ਅਕਸਰ ਪਹਿਲੀ ਕਿਸਮ ਦੇ ਨਾਟਕਾਂ ਵਰਗੀ ਹੀ ਸੀ। ਆਪਣੀ ਗੱਲ ਸਮਝਾਉਣ ਤੇ ਚਿੰਨ੍ਹਵਾਦ ਵਿਚ ਬੜੀ ਛੇਤੀ ਤਬਦੀਲੀ ਆ ਗਈ। ਸੰਨ 1934 ਵਿਚ ਐੱਨ. ਬਾਲਕ੍ਰਿਸ਼ਣ ਪਿੱਲੈ ਨੇ ਨਾਰਵੇ ਦੇ ਨਾਟਕਕਾਰ ਹੈਨਰਿਕ ਇਬਸਨ ਦੇ ਨਾਟਕ 'ਭੂਤ' (The Ghosts) ਦਾ ਮਲਿਆਲਮ ਵਿਚ ਅਨੁਵਾਦ ਕੀਤਾ ਅਤੇ ਉਹਨੇ ਇਸ ਅਨੁਵਾਦ ਦੀ ਭੂਮਿਕਾ ਵਿਚ ਯੂਰਪ ਵਿਚ ਪ੍ਰਚਲਿਤ ਯਥਾਰਥਵਾਦੀ ਨਾਟਕ-ਸ਼ੈਲੀ ਦੀਆਂ ਸੱਤ ਖ਼ਾਸੀਅਤਾਂ ਦੱਸੀਆਂ :—[2]

---

1. ਮਲਿਆਲਮ ਨਾਟਕ—ਕਾਟੂੱ ਮਾਟੰ ਨਾਰਾਇਣਨ
2. ਭੂਤ—ਬਾਲਕ੍ਰਿਸ਼ਣ ਪਿੱਲੈ ਦੇ ਅਨੁਵਾਦ ਦੀ ਭੂਮਿਕਾ

1. ਅੱਜ ਦੇ ਨਾਟਕ ਦਾ ਵਿਸ਼ਾ, ਸਥਾਨ ਜਾਂ ਸਮਾਂ ਸਾਥੋਂ ਦੂਰ ਨਹੀਂ ਰਹਿੰਦਾ। ਦੁਰਾਡੀ ਪਰਾਈ ਧਰਤੀ ਦੇ ਪਿਛੋਕੜ ਵਿਚ ਲਿਖੇ ਗਏ ਨਾਟਕਾਂ ਦਾ ਅੱਜ ਦੇ ਨਾਟਕ-ਸੰਸਾਰ ਵਿਚ ਕੋਈ ਥਾਂ ਨਹੀਂ ਹੈ। ਸਾਡੇ ਆਲੇ-ਦੁਆਲੇ ਨਿੱਤ ਵਾਪਰਨ ਵਾਲੀਆਂ ਘਟਨਾਵਾਂ ਹੀ ਅਜੋਕੇ ਨਾਟਕ ਦਾ ਵਿਸ਼ਾ ਹਨ। ਇਸਦੇ ਉਲਟ ਇਤਿਹਾਸਕ ਘਟਨਾਵਾਂ, ਅਸਾਧਾਰਣ ਘਟਨਾਵਾਂ, ਲੁਟਮਾਰ ਲੜਾਈ-ਮਾਰਕੁਟਾਈ ਆਦਿ ਪੁਰਾਣੇ ਨਾਟਕ ਦੇ ਵਿਸ਼ੇ ਹੁੰਦੇ ਸਨ।

2. ਜਦ ਰੋਜ਼ਾਨਾ ਜ਼ਿੰਦਗੀ ਨਾਟਕ ਦਾ ਵਿਸ਼ਾ ਹੋ ਗਈ, ਤਾਂ ਨਾਟਕ ਸਿੱਧੇ ਜਾਂ ਅਸਿੱਧੇ ਤੌਰ ਉਤੇ ਵਿਚਾਰਾਂ ਦਾ ਨਾਟਕ ਹੋ ਗਿਆ। ਪੁਰਾਣੇ ਨਾਟਕਾਂ ਵਿਚ ਘਟਨਾਵਾਂ ਤੇ ਸਰੀਰਕ ਰੁਝਾਨਾਂ ਦਾ ਜ਼ਿਕਰ ਨਹੀਂ ਹੁੰਦਾ ਸੀ। ਪ੍ਰੋਫ਼ੈਸਰ ਵੋਗਨ ਦਾ ਕਥਨ ਹੈ : "ਨਾਟਕਾਂ ਦੀ ਗਤੀ ਬਾਹਰੀ ਚਿਤ੍ਰਣ ਤੋਂ ਅੰਦਰੂਨੀ ਚਿਤ੍ਰਣ ਵਲ ਰਹਿੰਦੀ ਹੈ।"[3]

3. ਨਵੇਂ ਨਾਟਕ ਜ਼ਿਆਦਾਤਰ ਪੁਰਾਣੇ ਵਿਚਾਰਾਂ ਤੇ ਸੰਸਥਾਵਾਂ ਦੀ ਈਮਾਨਦਾਰੀ ਉਤੇ ਕਿੰਤੂ ਕਰਦੇ ਸਨ। ਪੁਰਾਣੇ ਨਾਟਕ ਸਨਾਤਨ ਰਹੁਰੀਤਾਂ ਤੇ ਸੰਸਥਾਵਾਂ ਨੂੰ ਪਵਿੱਤਰ ਤੇ ਅਟੱਲ ਸਮਝਦੇ ਸਨ। ਨਵੇਂ ਨਾਟਕਾਂ ਵਿਚ ਲਿੰਗ-ਸੰਬੰਧ ਤੇ ਮਜ਼ਦੂਰਾਂ ਦੀਆਂ ਸਮੱਸਿਆਵਾਂ ਦਾ ਉੱਨਤ ਸਥਾਨ ਹੈ।

4. ਪੁਰਾਣੇ ਨਾਟਕ ਗਤੀਸ਼ੀਲ ਸਨ, ਪਰ ਅੱਜ ਦੇ ਨਾਟਕ ਗਤੀਹੀਨ ਹਨ। ਘਟਨਾਵਾਂ ਨੂੰ ਛੱਡ ਕੇ ਵਿਚਾਰ-ਪ੍ਰਬਲ ਨਵੀਨ ਨਾਟਕ ਗਤੀਸ਼ੀਲ ਨਹੀਂ ਹੋ ਸਕਦਾ। ਪੁਰਾਣੇ ਨਾਟਕ ਦੇ ਸਰੀਰਕ ਕ੍ਰਿਆ ਦੀ ਥਾਂ ਮਾਨਸਿਕ ਕਾਰਜ ਅਜੋਕੇ ਨਾਟਕ ਦਾ ਵਿਸ਼ਾ ਬਣ ਗਿਆ।

5. ਇਹ ਮਾਨਸਿਕ ਕਾਰਜ ਤੇ ਮਾਨਸਿਕ ਇੱਛਾਵਾਂ ਦਾ ਬਿਆਨ ਸਰੀਰਕ ਕਾਰਜਾਂ ਵਾਂਗ ਸਾਧਾਰਣ ਸ਼ਬਦਾਂ ਵਿਚ ਨਹੀਂ ਹੋ ਸਕਦਾ। ਇਸ ਲਈ ਅਜੋਕੇ ਨਾਟਕ ਸ਼ਬਦਾਂ ਦੇ ਇਲਾਵਾ ਚਿੰਨ੍ਹਾਂ ਦੀ ਵੀ ਵਰਤੋਂ ਕਰਨ ਲੱਗੇ ਹਨ।

6. ਜਦ ਅਜੋਕੇ ਨਾਟਕ ਵਿਚ ਮਾਨਸਿਕ ਕਾਰਜ ਦਾ ਬਿਆਨ ਵਧਦਾ ਗਿਆ, ਫੇਰ ਵਿਅਕਤੀਆਂ ਦੀ ਥਾਂ ਜਨਸਮੂਹ, ਮਰਦ ਤੇ ਔਰਤ ਦੇ ਨਾਂ ਉਤੇ ਪੂਰੇ ਤਬਕਿਆਂ ਤੇ ਮਨੁੱਖਾਂ ਦੀ ਥਾਂ ਅਦਿੱਖ ਵਿਅਕਤੀਆਂ ਨੂੰ ਪੇਸ਼ ਕੀਤਾ ਜਾਣ ਲੱਗਾ।

7. ਨਾਟਕ ਰਚਨਾ ਦੀ ਸੰਕੇਤਕਤਾ ਵਿਚ ਪੁਰਾਣੇ ਤੇ ਨਵੇਂ ਨਾਟਕਾਂ ਵਿਚ ਵੱਡਾ ਫ਼ਰਕ ਹੈ।

'ਭੂਤ' ਦੇ ਅਨੁਵਾਦ ਤੇ ਇਹਦੀ ਭੂਮਿਕਾ ਤੋਂ ਪ੍ਰੇਰਿਤ ਹੋ ਕੇ ਸੀ. ਨਾਰਾਇਣ ਪਿੱਲੈ ਨੇ ਇਬਸਨ ਦੇ ਨਾਟਕ 'ਰੋਸਮਾਸ਼ਾ' ਦੀ 'ਮੁਲਕੱਲ ਭਵੰਨਮ' ਦੇ ਨਾਂ ਉਤੇ ਅਨੁਸਿਰਜਣਾ ਕੀਤੀ। ਇਹ ਅਤੇ ਅੰਗ੍ਰੇਜ਼ੀ ਤੋਂ ਅਨੁਵਾਦਤ ਇਬਸਨ ਦੇ ਹੋਰ ਨਾਟਕ ਪੜ੍ਹ ਕੇ ਜੋ ਨਿਚੋੜ ਕੱਢ ਸਕੇ, ਉਸਦੇ ਅਨੁਸਾਰ ਸ੍ਰੀ ਐਨ. ਕ੍ਰਿਸ਼ਣ ਪਿੱਲੈ ਵਰਗੇ ਇਕ ਨੌਜਵਾਨ ਨੇ

---

3. ਟਾਈਪਸ ਆਫ ਟ੍ਰੈਜਿਕ ਡਰਾਮਾ—ਪ੍ਰੋ. ਵੋਗਨ

ਨਾਟਕ ਵਿਚ ਪਰਿਵਰਤਨ ਲਿਆਉਣ ਦਾ ਯਤਨ ਕੀਤਾ। ਇਬਸਨ ਦੇ ਨਾਟਕਾਂ ਦੇ ਪ੍ਰਭਾਵ ਨੂੰ ਕਬੂਲ ਕਰਦਿਆਂ ਪਿੱਲੈ ਨੇ ਖ਼ੁਦ ਲਿਖਿਆ :

"ਮੈਂ ਕੋਈ ਇਹੋ ਜਿਹਾ ਨਾਟਕ ਲਿਖਣਾ ਚਾਹੁੰਦਾ ਸੀ, ਜਿਸ ਵਿਚ ਸਾਡੇ ਸ਼ਾਨਦਾਰ ਜੀਵਨ ਦੀ ਕਿਸੇ ਸਮੱਸਿਆ ਨੂੰ ਲੈ ਕੇ ਆਮ ਜ਼ਿੰਦਗੀ ਦੀ ਕੋਈ ਕਹਾਣੀ ਹੋਵੇ, ਇਹਦੇ ਪਾਤਰ ਸਾਧਾਰਣ ਬੋਲੀ ਬੋਲਣ। ਇਬਸਨ ਦੇ ਇਨ੍ਹਾਂ ਨਾਟਕਾਂ ਨੇ ਮੈਨੂੰ ਇਸ ਟੀਚੇ ਉਤੇ ਪੁੱਜਣ ਵਿਚ ਪ੍ਰੇਰਣਾ ਕੀਤੀ। ਦੋ ਸੂਤਰਾਂ ਨੂੰ ਲੈ ਕੇ ਕਹਾਣੀ ਬੁਣਨ ਦੀ ਪੁਰਾਣੀ ਪ੍ਰਥਾ ਇਕਰੂਪਤਾ ਦੀ ਸਮੱਸਿਆ ਪੈਦਾ ਕਰਦੀ ਹੈ। ਇਸ ਲਈ, ਇਕ ਸੂਰਤ ਦੀ ਕਹਾਣੀ ਲੈਣੀ, ਵਾਧੂ ਖਲਾਰਾ ਨਾ ਪੈਣ ਦੇਣ ਲਈ ਦ੍ਰਿਸ਼ ਘਟ ਰਖਣੇ ਤੇ ਇਨ੍ਹਾਂ ਨੂੰ ਜਿੰਨਾ ਹੋ ਸਕੇ, ਉੱਨਾ ਵੇਗਵਾਨ ਬਣਾਉਣਾ, ਤਾਕਤਵਰ ਕਹਾਣੀ ਦੇ ਯੋਗ ਘਟ ਪਾਤਰ ਰਖਣੇ; ਲੰਮੀ ਭਾਸ਼ਣਕਾਰੀ, ਅੱਤਭਾਵਕ ਤੇ ਅਸੁਭਾਵਕ ਗੱਲਾਂ ਨੂੰ ਛੱਡਣਾ—ਇਹ ਮਾਰਗ ਮੈਂ ਆਪਣੇ ਮਨੋਰਥ ਤਕ ਪੁੱਜਣ ਲਈ ਕਬੂਲ ਕੀਤਾ।"[4]

ਉਪਰਲੀਆਂ ਸਾਰੀਆਂ ਵਿਸ਼ੇਸ਼ਤਾਵਾਂ 'ਕੰਨਿਅਕਾ' ਨਾਟਕ ਵਿਚ ਮੌਜੂਦ ਹਨ। ਇਹ ਨਹੀਂ ਕਿਹਾ ਜਾ ਸਕਦਾ ਕਿ ਐੱਨ. ਕ੍ਰਿਸ਼ਣ ਪਿੱਲੈ ਦਾ ਪਹਿਲਾ ਨਾਟਕ 'ਭਗਨ ਭਵਨ' ਇਬਸਨ ਨੂੰ ਸਾਹਮਣੇ ਰਖ ਕੇ ਲਿਖਿਆ ਗਿਆ ਹੈ। ਕਹਾਣੀ ਦੇ ਵੇਗ ਤੇ ਆਪਣੀ ਡੂੰਘਾਈ ਕਰਕੇ ਹੀ 'ਭਗਨ ਭਵਨ' ਇਬਸਨ ਦੇ ਨਾਟਕਾਂ ਦੇ ਬਹੁਤ ਨੇੜੇ ਹੈ। 'ਕੰਨਿਅਕਾ' ਤਾਂ ਹਰ ਲਿਹਾਜ਼ ਨਾਲ ਇਬਸਨ ਦੇ ਨਾਟਕਾਂ ਨੂੰ ਆਦਰਸ਼ ਬਣਾ ਕੇ ਲਿਖਿਆ ਗਿਆ ਹੈ। ਇਸ ਨਾਟਕ ਦੀ ਕਹਾਣੀ ਇੰਜ ਹੈ : ਦੇਵਕੀ ਕੁੱਟੀ ਨਾਂ ਦੀ ਮੁਟਿਆਰ ਬਿਨਾਂ ਵਿਆਹ ਕਰਾਇਆਂ ਕਈ ਸਾਲ ਨੌਕਰੀ ਕਰਦੀ ਹੈ; ਉਹਦੀ ਤਰੱਕੀ ਵੀ ਹੁੰਦੀ ਹੈ; ਪਰ ਉਹਨੂੰ ਇਹ ਮਹਿਸੂਸ ਨਹੀਂ ਹੁੰਦਾ ਕਿ ਉਹ ਕੋਈ ਜ਼ਿੰਦਗੀ ਜੀਉ ਰਹੀ ਹੈ। ਉਹਦੀ ਛੋਟੀ ਭੈਣ ਉਹਨੂੰ ਦਸਦੀ ਹੈ ਕਿ ਔਰਤ ਜਦ ਤਕ ਪਤਨੀ ਤੇ ਮਾਂ ਨਹੀਂ ਬਣਦੀ, ਉਦੋਂ ਤਕ ਉਹ ਅਧੂਰੀ ਰਹਿੰਦੀ ਹੈ। ਇਹ ਗੱਲ ਮੰਨ ਕੇ ਦੇਵਕੀ ਅਸਤੀਫ਼ਾ ਦੇ ਦਿੰਦੀ ਹੈ ਤੇ ਆਪਣੇ ਚਪੜਾਸੀ ਵੇਲੂ ਪਿੱਲੈ ਨਾਲ ਵਿਆਹ ਕਰਵਾ ਲੈਂਦੀ ਹੈ।

ਸੋਚ-ਵਿਚਾਰ ਦੀ ਸਥਿਤੀ ਤੋਂ ਰਤਾ ਪਹਿਲਾਂ ਨਾਟਕ ਸ਼ੁਰੂ ਕਰਨ ਤੇ ਮਾਨਸਿਕ ਸੰਘਰਸ਼ ਨਾਲ ਅੱਗੇ ਵਧਣ ਦੀ ਤਕਨੀਕ ਕੰਨਿਅਕਾ ਵਿਚ ਹੈ। ਇੰਜ ਨਾਟਕ ਵਿਚ ਬੇਲੋੜਾ ਬਿਰਤਾਂਤ ਨਹੀਂ ਆਉਂਦਾ। 'ਗੰਭੀਰ ਦ੍ਰਿਸ਼ ਪਿਛੋਂ ਮਜ਼ਾਹੀਆ ਦ੍ਰਿਸ਼' ਵਾਲੇ ਫ਼ਾਰਮੂਲੇ ਨੂੰ ਛੱਡ ਕੇ ਨਾਟਕ ਵਿਚ ਇਕਾਗਰਤਾ ਕਾਇਮ ਰਹਿੰਦੀ ਹੈ। ਇਸ ਨਾਟਕ ਦੇ ਸਿਰਫ਼ ਚਾਰ ਅੰਕ ਹਨ। ਨਾਟਕਕਾਰ ਨੇ ਹਰ ਹਿੱਸੇ ਨੂੰ ਭਾਵ-ਪਰਬਲ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਇਹਦਾ ਸਿਖਰ ਚੌਥੇ ਅੰਕ ਵਿਚ ਹੈ, ਜਦ ਦੇਵਕੀ ਆਪਣੀ ਮਾਂ ਨਾਲ ਗੱਲ ਕਰਦੀ ਹੈ :

---

4, ਕੇਰਲੀ ਕੀ ਕਹਾਨੀ—ਐੱਨ. ਕ੍ਰਿਸ਼ਣ ਪਿੱਲੈ

"ਓਹ ! ਤੇਰਾ ਵਿਆਹ ਨਹੀਂ ਕੀਤਾ, ਅਸੀਂ ਤਾਂ ਕਦੇ ਸੋਚਿਆ ਹੀ ਨਹੀਂ ਦੇਵਕੀ !" ਮਾਧਵੀ ਅੰਮਾ ਦੇ ਜਵਾਬ ਵਿਚ ਦੇਵਕੀ ਕਹਿੰਦੀ ਹੈ : "ਕਿਉਂ ਨਾ ਸੋਚਿਆ, ਮਾਂ ? ਕਿਉਂ ਨਾ ਸੋਚਿਆ ? ਤੂੰ ਆਪਣੀ ਜਵਾਨੀ ਵਲ ਮੁੜ ਕੇ ਕਿਉਂ ਨਾ ਦੇਖਿਆ ? ਹੁਣ ਤਾਂ ਅੱਖਾਂ ਰਹਿ ਗਈਆਂ, ਵਾਲ ਬੱਗੇ ਹੋ ਗਏ, ਕਰ-ਪੈਰ ਜਵਾਬ ਦਿੰਦੇ ਜਾਂਦੇ ਨੇ, ਫੇਰ ਵੀ ਮਾਂ, ਰਤਾ ਕੋਸ਼ਿਸ਼ ਤਾਂ ਕਰ ਤੇ ਬੀਤ ਗਏ ਦਿਨਾਂ ਨੂੰ ਯਾਦ ਤਾਂ ਕਰ। ਮਾਂ ਵਿਆਹ ਤੋਂ ਪਹਿਲਾਂ ਕੰਜਕ-ਕੁਆਰੀ ਸੀ। ਸੁਹਣੇ ਅੰਗਾਂ ਵਾਲੀ, ਅਸਮਾਨੀ ਪੀਂਘਾਂ ਪਾਉਣ ਵਾਲੀ ਕੰਜਕਾ। ਉਦੋਂ ਮਾਂ ਆਪਣੇ ਕੰਤ ਦਾ ਸੁਪਨਾ ਦੇਖਦੀ ਜਾਗਦੀ ਵੀ ਸੁੱਤੀ ਹੁੰਦੀ ਸੀ। ਕਿੰਨੀਆਂ ਰਾਤਾਂ ਮਾਂ ਨੇ ਠਰੀ-ਠਰੀ ਚੰਨ-ਚਾਨਣੀ ਮਾਣਦਿਆਂ ਜਾਗਦਿਆਂ ਕਿੰਨੇ ਹਉਕੇ ਭਰੇ ਹੋਣਗੇ ? ਮਾਂ, ਤੂੰ ਆਪਣੇ ਕੰਤ ਨਾਲ ਰਹਿਣ ਦੇ ਪਹਿਲੇ ਦਿਨ ਬਾਰੇ ਵਰ੍ਹਿਆਂ-ਬੱਧੀ ਸੋਚਦੀ ਰਹੀ ਹੋਏਂਗੀ ਤੇ ਜਿੱਦਣ ਤੂੰ ਹੌਲੀ ਹੌਲੀ ਘਰ ਦੀ ਰਾਣੀ ਬਣੀ ਹੋਵੇਂਗੀ, ਉਹ ਦਿਨ ਅਚਾਣਕ ਤਾਂ ਨਹੀਂ ਆਇਆ ਹੋਏਗਾ। ਮੈਂ ਤੇਰੀ ਪਲੇਠੀ ਦੀ ਧੀ ਆਂ। ਤੂੰ ਮੇਰੇ ਹਾਸੇ, ਮੇਰੀ ਚਾਲ, ਮੇਰੇ ਜਿਸਮ, ਤੋਤਲੀਆਂ ਗੱਲਾਂ ਤੇ ਗੋਭਲਾ ਮੂੰਹ ਮੇਰੇ ਜੰਮਣ ਤੋਂ ਪਹਿਲਾਂ ਹੀ ਦੇਖਦੀ ਸੁਣਦੀ ਰਹੀ ਹੋਏਂਗੀ। ਤੂੰ ਫੇਰ ਵੀ ਆਖਦੀ ਏਂ ਮਾਂ, ਅਸੀਂ ਵਿਆਹ ਬਾਰੇ ਸੋਚਿਆ ਹੀ ਨਹੀਂ।"

ਇਨ੍ਹਾਂ ਬੋਲਾਂ ਦੀ ਤੀਬਰਤਾ ਅੱਗੇ ਉਹ ਮਾਂ ਅਵਾਕ ਰਹਿ ਗਈ ਹੋਏਗੀ। ਇਸ ਤਰ੍ਹਾਂ ਦੀਆਂ ਜਜ਼ਬਾਤੀ ਘਟਨਾਵਾਂ ਨੂੰ ਪੇਸ਼ ਕਰਨ ਵਿਚ ਕ੍ਰਿਸ਼ਣ ਪਿੱਲੈ ਨੂੰ ਖ਼ਾਸ ਮੁਹਾਰਤ ਹਾਸਲ ਹੈ। ਇਸ ਨਾਟਕ ਵਿਚ ਅੱਠ ਪਾਤਰ ਹਨ। ਇਹ ਸਾਰੇ ਬਹੁਤ ਖਿਲਰੇ ਹੋਏ ਹਨ। 'ਕੰਨਿਅਕਾ' ਦੇ ਵਾਰਤਾਲਾਪ 'ਬਲਾਬਲ' ਜਾਂ 'ਅਨੁਰੰਜਨ' ਵਾਂਗ ਸਿੱਧੇ ਤੇ ਛੋਟੇ ਨਹੀਂ ਹਨ; ਤਾਂ ਵੀ ਭਾਵ-ਰਹਿਤ ਸਥਿਤੀਆਂ ਇਸ ਨਾਟਕ ਵਿਚ ਕਿਤੇ ਨਹੀਂ ਹਨ। ਦੋ ਪਾਤਰਾਂ ਵਿਚਕਾਰ ਗੱਲਬਾਤ ਅਸਲ ਜ਼ਿੰਦਗੀ ਵਿਚ ਆਤਮਗਤ ਹੁੰਦੀ ਹੈ, ਤਾਂ ਵੀ ਦਰਸ਼ਕਾਂ ਨੂੰ ਸੁਣਾਉਣ ਲਈ ਉਚੀ ਆਵਾਜ਼ ਵਿਚ ਬੋਲਣਾ ਪੈਂਦਾ ਹੈ। ਇਸ ਲਈ ਇਹ ਨਾਟਕ ਵਿਚ ਅਸੁਭਾਵਕ ਹੋ ਜਾਂਦਾ ਹੈ; ਇਸ ਲਈ ਇਬਸਨ ਨੇ ਆਪਣੇ ਨਾਟਕਾਂ ਵਿਚ ਆਤਮਗਤ ਦਾ ਬਿਲਕੁਲ ਤਿਆਗ ਕੀਤਾ ਸੀ। ਇਸ ਤਰ੍ਹਾਂ ਇਕ ਸੂਤਰ ਵਾਲੇ, ਸੰਘਰਸ਼ਾਤਮਕ ਤੇ ਦ੍ਰਿੜ੍ਹ ਸਿਖਰ ਵਲ ਤੇਜ਼ੀ ਨਾਲ ਵਧਣ ਵਾਲੇ ਸਮੱਸਿਆ ਨਾਟਕ ਦੀ ਰਚਨਾ ਵਿਚ ਐੱਨ. ਕ੍ਰਿਸ਼ਣ ਪਿੱਲੈ ਪੂਰੀ ਤਰ੍ਹਾਂ ਸਫਲ ਹੈ।

'ਕੰਨਿਅਕਾ' ਦੀ ਸਮੱਸਿਆ ਸਮਾਜਿਕ ਜਾਂ ਆਰਥਿਕ ਨਹੀਂ ਹੈ। ਨੌਕਰੀ, ਪਰੋੜ੍ਹਤਾ ਤੇ ਆਰਥਿਕ ਸੁਰੱਖਿਆ ਔਰਤ ਨੂੰ ਸੰਪੂਰਣ ਬਣਾਉਂਦੀ ਹੈ ਜਾਂ ਨਹੀਂ; ਇਹੀ ਇਸ ਨਾਟਕ ਦੀ ਸਮੱਸਿਆ ਹੈ। ਇਹ ਨਾਟਕ ਨਿਖੇਧਾਤਮਕ ਨਤੀਜੇ ਉਤੇ ਪਹੁੰਚਦਾ ਹੈ। ਪਰ ਕਾਮਵਾਸਨਾ ਨੇ ਨਹੀਂ, ਸਗੋਂ ਦੂਜਿਆਂ ਨੂੰ ਘਰ ਵਸਾ ਕੇ ਗ਼ਰੀਬੀ ਵਿਚ ਵੀ ਸੁਖ ਨਾਲ ਦਿਨ ਕਟਦਿਆਂ ਦੇਖ ਕੇ ਪੈਦਾ ਹੋਈ ਈਰਖਾ ਨੇ ਦੇਵਕੀ ਨੂੰ ਨੌਕਰੀ ਛੱਡ ਕੇ ਵੇਲੂ ਪਿੱਲੈ ਚਪੜਾਸੀ ਨਾਲ ਵਿਆਹ ਕਰਵਾਣ ਲਈ ਪ੍ਰੇਰਿਆ। ਨਾਟਕਕਾਰ ਭੂਮਿਕਾ ਵਿਚ ਕਹਿੰਦਾ ਹੈ : "ਜਿਹੜੀ ਚੀਜ਼ ਆਪਣੇ ਕੋਲ ਨਾ ਹੋਵੇ, ਉਹਨੂੰ ਦੂਜਿਆਂ ਕੋਲ

ਦੇਖ ਕੇ ਕੁਝ ਲੋਕ ਸੰਤੁਸ਼ਟ ਹੁੰਦੇ ਹੋਣਗੇ । ਇਹੋ ਜਿਹੇ ਵਿਅਕਤੀਆਂ ਦੀ ਗਿਣਤੀ ਵਧੇ । ਪਰ ਸਾਧਾਰਣ ਵਿਅਕਤੀਆਂ ਨੂੰ ਇਸ ਤਰ੍ਹਾਂ ਦੀ ਸੰਤੁਸ਼ਟੀ ਹੋਵੇ, ਇਹ ਜ਼ਰੂਰੀ ਨਹੀਂ ਹੈ । ਇਸ ਹਾਲਤ ਵਿਚ ਤਾਂ ਤਬਾਹਕੁਨ ਚਿਣਗਾਂ ਸੁੱਟਣ ਦੀ ਸੰਭਾਵਨਾ ਹੁੰਦੀ ਹੈ ।" ਇਸੇ ਕਰਕੇ ਸਮਾਜ ਦੀ ਨਜ਼ਰ ਵਿਚ ਇੱਜ਼ਤ, ਤਾਲੀਮ ਤੇ ਨੌਕਰੀ ਆਦਿ ਵਿਚ ਨੀਵੇਂ ਵਿਅਕਤੀ ਨੂੰ ਪਤੀ ਚੁਣਨ ਦੀ ਪ੍ਰੇਰਣਾ ਦੇਵਕੀ ਨੂੰ ਮਿਲੀ । ਜਿਨ੍ਹਾਂ ਮਾਪਿਆਂ ਨੇ ਉਹਨੂੰ ਦੁਧ ਦੇਣ ਵਾਲੀ ਗਊ ਬਣਾ ਕੇ ਰਖਿਆ ਹੋਇਆ ਸੀ, ਉਨ੍ਹਾਂ ਵਿਰੁਧ ਉਹ ਬਗ਼ਾਵਤ ਕਰ ਦਿੰਦੀ ਹੈ । ਇਹ ਗੱਲ ਇਤਰਾਜ਼ਯੋਗ ਹੈ ਕਿ ਕੁੜੀ ਸਿਆਣੀ ਹੋਵੇ ਤੇ ਉਹਦਾ ਵਿਆਹ ਨਾ ਕੀਤਾ ਜਾਵੇ ਤੇ ਉਹਦੇ ਕੋਲੋਂ ਨੌਕਰੀ ਕਰਵਾਈ ਜਾਏ । ਇਸ ਗੱਲ ਦੀ ਤਾਕੀਦ ਵੀ ਇਸ ਨਾਟਕ ਵਿਚ ਹੈ । ਪਰ ਇਹ ਲਾਜ਼ਮੀ ਹੈ ਕਿ ਨਾਟਕਕਾਰ ਭਾਰਤੀ ਰਾਹੀਂ ਜੋ ਗੱਲ ਅਖਵਾਉਂਦਾ ਹੈ, ਉਹ ਹੱਦ ਪਾਰ ਕਰ ਜਾਂਦਾ ਹੈ । ਵੱਡੀ ਭੈਣ ਦੀ ਦੇਖ ਰੇਖ ਹੇਠ ਰਹਿਣ ਵਾਲੀ ਭਾਰਤੀ ਆਪਣੇ ਪਤੀ ਕੋਲ ਰਹਿਣਾ ਸ਼ੁਰੂ ਕਰਨ ਮਗਰੋਂ ਆਪਣੀ ਵੱਡੀ ਭੈਣ ਨੂੰ ਲਿਖਦੀ ਹੈ : "ਮੇਰਾ ਇਹ ਵਿਚਾਰ ਹੈ ਕਿ ਔਰਤ ਦੀ ਥਾਂ, ਧਨ-ਦੌਲਤ, ਸੁਖ-ਆਰਾਮ, ਤੇ ਮੁਕਤੀ ਉਹਦੇ ਵਿਆਹੁਤਾ ਜੀਵਨ ਵਿਚ ਹੀ ਹੈ । ਔਰਤ ਓਦੋਂ ਹੀ ਔਰਤ ਬਣਦੀ ਹੈ ਤੇ ਜੀਉਣ ਦਾ ਹੱਕ ਹਾਸਲ ਕਰ ਲੈਂਦੀ ਹੈ, ਜਦ ਉਹ ਪਤਨੀ ਜਾਂ ਮਾਂ ਹੋ ਜਾਂਦੀ ਹੈ..." ਕੀ ਇਹ ਗੱਲ ਜਾਇਜ਼ ਹੈ ? ਕੀ ਇਹ ਔਰਤ ਨੂੰ ਸੌੜੀ ਨਜ਼ਰ ਨਾਲ ਦੇਖਣ ਦਾ ਸਿੱਟਾ ਨਹੀਂ ਹੈ ? ਜਿਹੜਾ ਸੰਕਲਪ ਔਰਤ ਨੂੰ ਨੌਕਰੀ ਕਰਨ ਤੋਂ ਰੋਕਦਾ ਹੈ, ਉਹ ਅਜੋਕੇ ਯੁਗ ਦੇ ਰਾਸ ਨਹੀਂ ਆ ਸਕਦਾ ।

'ਉਠ ਰਿਹਾ ਪਰਦਾ' ਨਾਮੀ ਨਾਟਕ ਸਮੀਖਿਆ ਦੇ ਲੇਖਕ ਸੀ. ਜੇ. ਟੌਮਸ ਦਾ ਨਾਟਕ 'ਉਹ ਫਿਰ ਆ ਰਿਹਾ ਹੈ' ਇਬਸਨ ਦੇ ਨਾਟਕ ਸੰਕਲਪ ਤੋਂ ਬਾਹਰਾ ਨਹੀਂ ਹੈ । ਟੌਮਸ ਦੀ ਧਾਰਨਾ ਹੈ ਕਿ ਨਾਟਕ ਅਤਿ ਭਾਵੁਕਤਾ ਦੀ ਥਾਂ ਮਾਨਸਿਕ ਸੰਘਰਸ਼ ਵਿਚੋਂ ਪੈਦਾ ਹੋਣ ਵਾਲੀ ਵਿਕਾਰਾਂ ਦੀ ਉੱਤੇਜਨਾ ਦਾ ਰੰਗਮੰਚ ਹੁੰਦਾ ਹੈ । ਪਰ ਉਹ ਇਬਸਨ ਵਾਂਗ ਪੂਰੀ ਤਰ੍ਹਾਂ ਪਰਿਵਾਰਕ ਖੇਤਰ ਵਿਚ ਹੀ ਰਹਿਣ ਲਈ ਤਿਆਰ ਨਹੀਂ ਹੈ; ਪਰ ਉਹਦੀ ਜੜ੍ਹ ਪਰਿਵਾਰਕ ਖੇਤਰ ਵਿਚ ਹੀ ਹੈ । ਟੌਮਸ ਦੇ ਕੁਝ ਨਾਟਕਾਂ ਦੀਆਂ ਜੜ੍ਹਾਂ ਸਮਾਜੀ ਤੇ ਕੌਮੀ ਖੇਤਰਾਂ ਵਿਚ ਵੀ ਹਨ । ਭਾਵੇਂ 'ਉਹ ਫਿਰ ਆ ਰਿਹਾ ਹੈ' ਨੂੰ 'ਕੰਨਿਅਕਾ' ਵਾਂਗ ਮੌਲਿਕ ਨਾਟਕ ਨਹੀਂ ਕਿਹਾ ਜਾ ਸਕਦਾ, ਫੇਰ ਵੀ ਇਸ ਨਾਟਕ ਵਿਚ ਸਮੱਸਿਆ ਪੇਸ਼ ਕੀਤੀ ਗਈ ਹੈ । ਇਹ ਸਮੱਸਿਆ ਹੈ—ਪਤੀ ਪਤਨੀ ਦਾ ਦੂਰ ਦੂਰ ਰਹਿਣਾ । ਕਾਮਵਾਸਨਾ ਮੰਗਲਸੂਤਰ ਵਿਚ ਬੰਨ੍ਹੀ ਨਹੀਂ ਜਾ ਸਕਦੀ । ਵਿਆਹੀ-ਵਰੀ ਤੀਵੀਂ ਨੂੰ ਘਰ ਛੱਡ ਕੇ ਦੁਰਾਡੇ ਦੇਸ ਰਹਿਣ ਵਾਲਾ ਪਤੀ ਆਪਣੀ ਜਵਾਨ-ਜਹਾਨ ਵਹੁਟੀ ਵਾਸਤੇ ਕੁਰਾਹੇ ਪੈਣ ਦੀ ਹਾਲਤ ਪੈਦਾ ਕਰਦਾ ਹੈ । ਸਮਾਜ ਕਹਿੰਦਾ ਹੈ ਕਿ ਉਹ ਪਤੀਵਰਤਾ ਹੈ, ਉਹ ਆਪਣੇ ਪਤੀ ਦੀ ਉਡੀਕ ਕਰ ਸਕਦੀ ਹੈ । ਸਹਿਜ-ਵਿਕਾਰ ਸਮਾਜੀ ਬੰਦਸ਼ ਨੂੰ ਤੋੜ ਸਕਦਾ ਹੈ । ਵੀਣਾ ਦੀਆਂ ਤਾਰਾਂ ਨੂੰ ਹੱਥ

ਨਾਲ ਢੱਕਣ ਮਗਰੋਂ ਵੀ ਸ਼ਬਦ ਸੁਣੇਗਾ, ਇਹ ਸੀ. ਜੇ. ਟੌਮਸ ਆਪਣੇ ਨਾਟਕਾਂ ਦੁਆਰਾ ਦਿਖਾ ਦਿੰਦਾ ਹੈ। ਮਾਤੂਕੁੱਟੀ ਫ਼ੌਜੀ ਹੈ। ਉਹਦਾ ਸਾਰੰਮਾ ਨਾਲ ਵਿਆਹ ਹੋਇਆ। ਸੁਹਾਗਰਾਤ ਮਾਣਨ ਤੋਂ ਪਹਿਲਾਂ ਹੀ ਮਾਤੂਕੁੱਟੀ ਨੂੰ ਦੇਸ਼ ਛੱਡ ਕੇ ਜਾਣਾ ਪਿਆ। ਉਹ ਚਾਰ ਵਰ੍ਹਿਆਂ ਮਗਰੋਂ ਘਰ ਮੁੜਿਆ।

ਇਸੇ ਦੌਰਾਨ ਸਾਰੰਮਾ ਆਪਣੇ ਗਵਾਂਢੀ ਕੁੰਜੁਵਰਕੀ ਤੋਂ ਗਰਭਵਤੀ ਹੋ ਜਾਂਦੀ ਹੈ। ਉਹਦਾ ਪਤੀ ਜਦ ਕਿੰਨੇ ਸਾਲਾਂ ਮਗਰੋਂ ਘਰ ਪਰਤਦਾ ਹੈ, ਤਾਂ ਸਾਰੰਮਾ ਉਹਨੂੰ ਖਿੜੇ ਮੂੰਹ ਨਾਲ ਜੀਉ-ਆਇਆਂ ਨਹੀਂ ਕਹਿੰਦੀ, ਕਿਉਂਕਿ ਉਹਦੀ ਕੁੱਖ ਵਿਚ ਪਰਾਏ ਮਰਦ ਦਾ ਬੀਜ ਹੈ। ਫੇਰ ਉਹ ਕੁੰਜੁਵਰਕੀ ਨਾਲ ਕਿਤੇ ਜਾਣ ਨੂੰ ਤਿਆਰ ਹੋ ਜਾਂਦੀ ਹੈ। ਪਰ ਕੁੰਜੁਵਰਕੀ ਕੋਲ ਆਮਦਨ ਜਾਂ ਨੌਕਰੀ ਦਾ ਕੋਈ ਸਾਧਨ ਨਹੀਂ ਹੈ, ਇਸ ਲਈ ਉਹ ਸਾਰੰਮਾ ਦੀ ਗੱਲ ਰੋਲ ਦਿੰਦਾ ਹੈ। ਮਾਤੂਕੁੱਟੀ ਪਹਿਲਾਂ ਤਾਂ ਬੜਾ ਲੋਹਾਲਾਖਾ ਹੁੰਦਾ ਹੈ, ਪਰ ਮਗਰੋਂ ਉਹ ਆਪਣੀ ਪਤਨੀ ਨੂੰ ਮੁਆਫ਼ ਕਰ ਦਿੰਦਾ ਹੈ ਤੇ ਉਹ ਇਕੱਠੇ ਰਹਿਣ ਲਗਦੇ ਹਨ। ਪਰ ਮਾਤੂਕੁੱਟੀ ਸਾਰੰਮਾ ਨਾਲ ਪਿਆਰ ਨਹੀਂ ਕਰਦਾ। ਫੇਰ ਉਹਦੀ ਮਾਂ ਮਰ ਜਾਂਦੀ ਹੈ; ਗਰਮ ਦਲ ਦੀ ਸਿਆਸੀ ਪਾਰਟੀ ਦੇ ਸੱਦੇ ਉਤੇ ਉਹ ਘਰ ਛੱਡ ਕੇ ਚਲੇ ਜਾਂਦਾ ਹੈ। ਫੇਰ ਸਾਰੰਮਾ ਤੇ ਕੁੰਜੁਵਰਕੀ ਇਕੱਠੇ ਰਹਿਣ ਲਗਦੇ ਹਨ, ਭਾਵੇਂ ਪੁਰੋਹਤਾਂ ਨੂੰ ਇਹ ਮਨਜ਼ੂਰ ਨਹੀਂ ਹੁੰਦਾ।

ਇਸ ਨਾਟਕ ਦੀ ਖ਼ਾਸੀਅਤ ਇਹ ਹੈ ਕਿ ਹਰ ਪਾਤਰ ਵਿਚ ਕੋਈ ਨਾ ਕੋਈ ਗੁਣ ਹੈ। 'ਗ਼ਲਤੀ' ਕਰਨ ਵਾਲੀ ਸਾਰੰਮਾ ਤੇ ਕੁੰਜੁਵਰਕੀ ਦੁਸ਼ਟ ਪਾਤਰਾਂ ਦੇ ਰੂਪ ਵਿਚ ਸਾਹਮਣੇ ਨਹੀਂ ਆਉਂਦੇ। ਕੁਝ ਪਲਾਂ ਦੀ 'ਕਮਜ਼ੋਰੀ' ਕਾਰਨ ਉਨ੍ਹਾਂ ਤੋਂ 'ਗ਼ਲਤੀ' ਹੋ ਗਈ। ਇਕ ਤਰ੍ਹਾਂ ਇਹ ਗ਼ਲਤੀ ਵੀ ਨਹੀਂ। ਜੇ ਗ਼ਲਤੀ ਹੋਵੇ ਤਾਂ ਵੀ ਉਨ੍ਹਾਂ ਦਾ ਇਸ ਵਿਚ ਵੱਡਾ ਦਖ਼ਲ ਹੈ, ਜਿਨ੍ਹਾਂ ਸਦਕਾ ਗ਼ਲਤੀ ਕਰਨ ਦੀ ਹਾਲਤ ਪੈਦਾ ਹੋਈ। "ਬਸ! ਰਹਿਣ ਦਿਓ। ਮੈਂ ਕੀ ਕਰਨੈ, ਮਰਨੈ? ਹੁਣ ਹੱਸਣ ਲਈ ਬਾਕੀ ਰਹਿ ਹੀ ਕੀ ਗਿਐ? ਮੈਂ ਗ਼ਲਤੀ ਕੀਤੀ। ਉਹਦਾ ਫਲ ਵੀ ਭੁਗਤ ਲਿਆ। ਫੇਰ ਵੀ ਮੇਰੇ ਪਿੱਛੇ ਕਿਉਂ ਪਏ ਹੋਏ ਹੋ? ਮੈਨੂੰ ਘਰੋਂ ਬਾਹਰ ਕਰੋ। ਇਥੇ ਰਖ ਕੇ ਮੇਰੀ ਜਾਨ ਕਾਹਨੂੰ ਲੈਂਦੇ ਹੋ? ਮੈਂ ਔਰਤ ਆਂ। ਮੈਂ ਜੀਉਣਾ ਚਾਹੁੰਦੀ ਹਾਂ। ਚਾਰ ਸਾਲ ਮੈਂ ਬਿਲਕੁਲ ਕਲਾਪੀ ਸੀ। ਮੈਨੂੰ ਪਿਆਰ ਕਰਨ ਵਾਲਾ, ਮੇਰੀ ਮਦਦ ਕਰਨ ਵਾਲਾ ਕੋਈ ਨਹੀਂ ਸੀ। ਤੂੰ ਮੈਨੂੰ ਕੱਲੀ ਨੂੰ ਛੱਡ ਕੇ ਚਲੇ ਗਿਆ ਸੈਂ। ਤੇ ਹੁਣ ਤੂੰ ਐਵੇਂ ਸੱਚਾ ਹੋਣ ਲਈ ਚਲ ਕੇ ਆ ਗਿਓਂ!" ਇਸ ਤਰ੍ਹਾਂ ਜਦ ਸਾਰੰਮਾ 'ਗ਼ਲਤੀ' ਵਲ ਲੈ ਜਾਣ ਵਾਲੀ ਹਾਲਤ ਨੂੰ ਬਿਆਨ ਕਰਦੀ ਹੈ, ਤਾਂ ਮਾਤੂਕੁੱਟੀ ਚੁੱਪ ਰਹਿੰਦਾ ਹੈ, ਕਿਉਂਕਿ ਉਹਨੂੰ ਅਹਿਸਾਸ ਹੋ ਜਾਂਦਾ ਹੈ ਕਿ ਇਸ ਵਿਚ ਉਹਦਾ ਵੀ ਹੱਥ ਹੈ। ਪਰ ਅੱਗੇ ਚਲ ਕੇ ਸਾਰੰਮਾ ਹੀ ਕਹਿੰਦੀ ਹੈ, "ਇਸ ਤਰ੍ਹਾਂ ਨਾ ਆਖ। ਮੈਥੋਂ ਭੁੱਲ ਹੋ ਗਈ। ਜਿਹੜੀ ਭੁੱਲ ਤੂੰ ਮੁਆਫ਼ ਨਹੀਂ ਕਰ ਸਕਦਾ। ਮੈਂ ਤੇਰੀ ਗੋੱਲੀ ਬਣ ਕੇ..."

ਇਹ ਸੁਣਦਿਆਂ ਪਾਠਕਾਂ ਦੀ ਸਾਰੰਮਾ ਨਾਲ ਹਮਦਰਦੀ ਪੈਦਾ ਹੁੰਦੀ ਹੈ। ਅੰਨ੍ਹੀ

ਕਾਮ ਵਾਸਨਾ ਅਧੀਨ, ਹਮੇਸ਼ਾ ਪਰਾਏ ਮਰਦਾਂ ਨਾਲ ਆਪਣੀ ਮਰਜ਼ੀ ਨਾਲ ਸੰਬੰਧ ਰਖਣ ਵਾਲੀ ਔਰਤ ਦੇ ਰੂਪ ਵਿਚ ਨਹੀਂ, ਸਗੋਂ ਕੁਝ ਪਲਾਂ ਦੀ ਕਮਜ਼ੋਰੀ ਕਾਰਨ ਪਰਾਏ ਮਰਦ ਦੇ ਅਧੀਨ ਹੋਈ ਬੇਵਸ ਔਰਤ ਦੇ ਰੂਪ ਵਿਚ ਸੀ. ਜੇ. ਟੌਮਸ ਨੇ ਸਾਰੰਮਾ ਦਾ ਚਿਤ੍ਰਣ ਕੀਤਾ ਹੈ। ਸਾਰੰਮਾ ਨੂੰ ਸਜ਼ਾ ਦੇਣ ਲਈ ਉਹਦੇ ਸਿਰ ਦੇ ਵਾਲ ਫੜ ਕੇ ਸਾਡੇ ਸਾਹਮਣੇ ਪਲ ਭਰ ਖੜਾ ਮਾਤੂਕੁੱਟੀ ਸਾਰੰਮਾ ਨੂੰ ਮੁਆਫ਼ ਕਰ ਦਿੰਦਾ ਹੈ। ਓਦੋਂ ਸਾਡੀ ਹਮਦਰਦੀ ਮਾਤੂਕੁੱਟੀ ਨਾਲ਼ ਵੀ ਹੋ ਜਾਂਦੀ ਹੈ। ਕਈ ਨਾਟਕਕਾਰ ਇਕੋ ਵਿਅਕਤੀ ਦਾ ਅਨੇਰ੍ਹਾ ਤੇ ਚਾਨਣਾ ਪੱਖ ਨਹੀਂ ਦਰਸਾ ਸਕਦੇ। ਸੀ. ਜੇ. ਟੌਮਸ ਨੇ ਆਪਣੇ ਸਾਰੇ ਪਾਤਰਾਂ ਦੇ ਦੋਵੇਂ ਪੱਖ ਦਿਖਾਏ ਹਨ। ਸੀ. ਜੇ. ਟੌਮਸ ਨੇ ਤਾਂ ਇਹ ਵੀ ਦੱਸਿਆ ਹੈ ਕਿ ਆਪਣੇ ਆਪ ਨੂੰ ਈਸਾ ਮਸੀਹ ਦਾ ਪੱਕਾ ਮੁਰੀਦ ਕਹਿਣ ਵਾਲਾ ਉਹ ਉਪਦੇਸ਼ਕ ਵੀ ਸਾਰੰਮਾ ਤੇ ਕੁਜੁਵਰਕੀ ਦੇ ਵਿਆਹ ਨੂੰ ਮਾਨਤਾ ਨਾ ਦੇ ਕੇ ਅੰਧਕਾਰ ਦਾ ਉਪਦੇਸ਼ਕ ਬਣ ਜਾਂਦਾ ਹੈ। ਆਸਕਰ ਵਾਈਲਡ ਦੇ 'ਸਲੋਮੀ' ਨਾਟਕ ਦੇ ਯੋਹੰਨਾ ਦੀ ਯਾਦ ਦਿਵਾਉਣ ਵਾਲਾ ਇਹ ਪਾਤਰ ਵੀ ਅੰਜੀਲ ਦੇ ਪੁਰਾਣੇ ਤੇ ਨਵੇਂ ਅਸੂਲਾਂ ਦੇ ਹਵਾਲੇ ਦੇ ਦੇ ਕੇ ਸਾਡਾ ਉਚੇਚਾ ਧਿਆਨ ਖਿਚਦਾ ਹੈ।

'ਕੰਨਿਅਕਾ' ਵਿਚ ਦੇਵਕੀ ਕੁੱਟੀ ਹੀ ਮਾਨਸਿਕ ਸੰਘਰਸ਼ ਦਾ ਪਾਤਰ ਹੈ। 'ਉਹ ਫਿਰ ਆ ਰਿਹਾ ਹੈ' ਵਿਚ ਇਹ ਸੰਘਰਸ਼ ਸਾਰੇ ਪਾਤਰਾਂ ਵਿਚ ਮੌਜੂਦ ਹੈ। ਮਾਤੂਕੁੱਟੀ, ਸਾਰੰਮਾ, ਕੁੰਜੁਵਰਕੀ ਤੇ ਮਾਂ ਇਹ ਸਾਰੇ ਮਾਨਸਿਕ ਸੰਘਰਸ਼ਾਂ ਵਿਚ ਹੀ ਰਹਿੰਦੇ ਹਨ। ਨਾਟਕ ਨੂੰ ਵਧੇਰੇ ਸੰਜਿਦ ਬਣਾਉਣ ਲਈ ਇਹ ਸ਼ੈਲੀ ਢੁਕਵੀਂ ਹੈ। "ਜਿਸ ਨਰਕ ਵਿਚ ਕਦੇ ਨਾ ਮਰਨ ਵਾਲੇ ਕੀੜੇ ਤੇ ਕਦੇ ਨਾ ਬੁਝਣ ਵਾਲੀ ਅੱਗ ਹੋਵੇ, ਤੈਨੂੰ ਉਹਦੇ ਵਿਚ ਸੁਟ ਦਿਤਾ ਜਾਏਗਾ।" ਈਸਾਈ ਪ੍ਰਚਾਰਕ ਦੇ ਮੂੰਹੋਂ ਅੰਜੀਲ ਦਾ ਇਹ ਹਵਾਲਾ ਸੁਣ ਕੇ ਗਰਭਵਤੀ ਸਾਰੰਮਾ ਦੇ ਜ਼ਿਹਨ ਵਿਚ ਇਹ ਕੁਹਰਾਮ ਮਚ ਜਾਂਦਾ ਹੈ ਕਿ ਉਹ ਜੀਉਂਦੀ ਰਹੇ ਜਾਂ ਖ਼ੁਦਕੁਸ਼ੀ ਕਰ ਲਏ।

ਇਬਸਨ ਤੇ ਕ੍ਰਿਸ਼ਣ ਪਿੱਲੈ ਮਗਰੋਂ ਕੇ. ਟੀ. ਮੁਹੰਮਦ ਨੇ 'ਦੁਧ ਨਾ ਦੇਣ ਵਾਲੀ ਗਾਂ' ਨਾਟਕ ਨਾਲ ਰੰਗਮੰਚ ਵਿਚ ਪ੍ਰਵੇਸ਼ ਕੀਤਾ। ਸੰਨ 1953 ਵਿਚ ਕੋਸ਼ਿਕੋਡ ਵਿਚ ਹੋਏ ਪਹਿਲੇ ਨਾਟ-ਮੇਲੇ ਵਿਚ ਕੇ. ਟੀ. ਮੁਹੰਮਦ ਨੂੰ ਪਹਿਲਾ ਇਨਾਮ ਮਿਲਿਆ ਸੀ। ਉਹਨੇ ਨਾਟਕ-ਰਚਨਾ ਵਿਚ ਇਕ ਹੋਰ ਸ਼ੈਲੀ ਅਪਣਾਉਣ ਦਾ ਸਾਹਸ ਕੀਤਾ ਸੀ। ਮਗਰੋਂ ਇਸ ਨਾਟਕਕਾਰ ਨੇ ਮਲਿਆਲਮ ਰੰਗਮੰਚ ਵਿਚ ਬੜੀ ਸ਼ੁਹਰਤ ਹਾਸਲ ਕਰ ਲਈ। ਉਹ ਅੱਜ ਵੀ ਰੰਗਮੰਚ ਵਿਚ ਤਜਰਬੇ ਕਰ ਰਿਹਾ ਹੈ। 'ਇਹ ਧਰਤੀ ਹੈ' ਨਾਟਕ ਨੂੰ ਤਜਰਬਾ ਨਹੀਂ ਕਿਹਾ ਜਾ ਸਕਦਾ। ਇਹ ਸੱਚ ਹੈ ਕਿ ਇਹ ਨਾਟਕ 'ਦੁਧ ਨਾ ਦੇਣ ਵਾਲੀ ਗਾਂ' ਨਾਲੋਂ ਵੱਖਰਾ ਹੈ। ਪਰ ਇਹਦੀ ਪ੍ਰਤੀਕਾਤਮਕ ਸ਼ੈਲੀ ਵੀ.ਟੀ. ਮਹਤਰੀਪਾਦ ਦੇ ਸਮਾਜਕ ਵਿਅੰਗ ਨਾਟਕ 'ਰਸੋਈ ਤੋਂ ਰੰਗਮੰਚ ਵਲ' ਵਾਲੀ ਹੀ ਹੈ। ਜੇ ਮਹਤਰੀਪਾਦ ਨੇ ਨਬੂੰਦਰੀ ਭਾਈਚਾਰੇ ਦੀਆਂ ਕੁਰੀਤੀਆਂ ਵਿਰੁਧ ਆਵਾਜ਼ ਬੁਲੰਦ ਕੀਤੀ,

ਤਾਂ ਕੇ. ਟੀ. ਮੁਹੰਮਦ ਨੇ ਆਪਣੇ ਮੁਸਲਮਾਨ ਭਾਈਚਾਰੇ ਦੀਆਂ ਰਹੁਰੀਤਾਂ ਵਿਰੁਧ ਕਲਮ ਚੁਕੀ। ਸਿਰ ਨਾ ਮੁੰਨਣ ਵਾਲਾ ਮੁਸਲਮਾਨ ਨਹੀਂ; ਰੋਜ਼ਾ ਨਾ ਰਖਿਆ ਤਾਂ ਪਾਪ ਚੜ੍ਹੇਗਾ; ਮੁਸਲਮਾਨ ਤੀਵੀਂ ਚਾਰ ਦੀਵਾਰੀ ਤੋਂ ਬਾਹਰਲੀ ਦੁਨੀਆ ਨਾ ਦੇਖੇ; ਉਹ ਸਿਨੇਮਾ ਨਾ ਦੇਖੇ; ਉਹ ਸਾੜ੍ਹੀ ਨਾ ਪਾਵੇ; ਕਪੜਾ ਅੱਡੀ ਦੇ ਉਪਰ ਤਕ ਹੀ ਰਹਿਣਾ ਚਾਹੀਦਾ ਹੈ; ਆਦਿ ਵਰਗੀਆਂ ਰੀਤਾਂ ਨੂੰ ਮੰਨਣ ਵਾਲੇ ਸਰਮਾਏਦਾਰ ਤੇ ਇਨ੍ਹਾਂ ਨੂੰ ਸਮਾਜ ਤੋਂ ਦੂਰ ਕਰਨ ਦੀ ਤਾਕਤ ਸਮੇਟਣ ਵਾਲੇ ਨੌਜਵਾਨ ਖ਼ਾਲਿਦ ਦੀ ਲੜਾਈ ਇਸ ਨਾਟਕ ਦਾ ਧੁਰਾ ਹੈ। ਇਹ ਲੜਾਈ ਵਿਚ ਦਕੀਆਨੂਸੀ ਕਦਰਾਂ ਦਾ ਰਖਿਅਕ ਬੁਰੀ ਤਰ੍ਹਾਂ ਹਾਰਦਾ ਹੈ। ਨਵੀਂ ਪੀੜ੍ਹੀ ਰੁਕਾਵਟਾਂ ਨੂੰ ਪਰ੍ਹਾਂ ਕਰਦੀ ਅੱਗੇ ਵਧਦੀ ਹੈ। ਸਰਮਾਇਆ ਇਸ ਨਾਟਕ ਦੀ ਸਮੱਸਿਆ ਨਹੀਂ ਬਣਦਾ; ਪਰ ਸਰਮਾਏਦਾਰ ਜਿਸ ਧਰਮ-ਅਧਿਕਾਰ ਨੂੰ ਆਪਣੇ ਵੱਸ ਵਿਚ ਨਹੀਂ ਰਖਦਾ, ਉਹ ਸਮੱਸਿਆ ਬਣ ਜਾਂਦਾ ਹੈ। ਆਪਣੀਆਂ ਦਗ਼ਾਬਾਜ਼ੀਆਂ ਤੇ ਹਰ ਕਿਸਮ ਦੇ ਕੁਕਰਮਾਂ ਉਪਰ ਧਰਮ ਦਾ ਪਰਦਾ ਪਾ ਕੇ ਨਜਾਤ ਹਾਸਲ ਕਰਨ ਦੇ ਚਾਹਵਾਨ ਮੁਸਲਮਾਨਾਂ ਨੂੰ ਆਪਣੀ ਬੁੱਕਲ ਵਿਚ ਝਾਤ ਮਾਰਨ ਲਈ ਕੇ. ਟੀ. ਮੁਹੰਮਦ ਪ੍ਰੇਰਣਾ ਦਿੰਦਾ ਹੈ। ਬੰਦਾ ਜੇ ਦਿਲ ਦਾ ਮਾੜਾ ਹੋਵੇ, ਤਾਂ ਰੋਜ਼ਿਆਂ ਨਮਾਜ਼ਾਂ ਦਾ ਕੋਈ ਫ਼ਾਇਦਾ ਨਹੀਂ।

ਸ੍ਰੀ ਕੇ. ਟੀ. ਮੁਹੰਮਦ ਜ਼ਿੰਦਗੀ ਦਾ ਧੜਕਦਾ ਟੁਕੜਾ ਸਾਡੇ ਸਾਹਮਣੇ ਪੇਸ਼ ਕਰਦਾ ਹੈ। ਜ਼ਿੰਦਗੀ ਦੀਆਂ ਘਟਨਾਵਾਂ ਦੀ ਸਿਲਸਿਲੇਵਾਰ ਲੜੀ ਹੈ। ਮਾਨਸਿਕ ਸੰਘਰਸ਼ ਇਸ ਨਾਟਕ ਦੇ ਕਿਸੇ ਪਾਤਰ ਵਿਚ ਨਹੀਂ ਹੈ। ਵਾਰਤਾਲਾਪ ਸੁਹਣੇ ਬਣਾਉਣ ਲਈ ਜਾਂ ਆਪਸੀ ਬਣਾਉਟੀ ਸੰਬੰਧ ਬਣਾਉਣ ਦਾ ਯਤਨ ਵੀ ਨਾਟਕਕਾਰ ਨੇ ਨਹੀਂ ਕੀਤਾ। ਅਸੀਂ ਸਾਰੀਆਂ ਖ਼ਾਮੀਆਂ ਤੇ ਚੰਗਿਆਈਆਂ ਸਮੇਤ ਮੁਸਲਮ-ਮਲਿਆਲਮ ਨੂੰ ਇਸ ਨਾਟਕ ਵਿਚ ਦੇਖ ਸਕਦੇ ਹਾਂ, ਜੋ ਇਸੇ ਨਾਟਕ ਵਿਚ ਹੀ ਪਹਿਲੀ ਵਾਰ ਪੇਸ਼ ਹੋਈ ਹੈ। ਇਟਸ਼ੇਰੀ ਦੇ ਨਾਟਕ 'ਸਾਂਝੀ ਖੇਤੀ' ਤੇ ਚੇਰੂਕਾਟੂ ਦੇ ਨਮੱਲੋਨੁ (ਅਸੀਂ ਇਕ ਹਾਂ) ਵਿਚ ਮੁਸਲਮਾਨ ਪਾਤਰ ਤਾਂ ਹਨ, ਪਰ ਉਨ੍ਹਾਂ ਦੀ ਗੱਲਬਾਤ ਮੁਸਲਮ-ਮਲਿਆਲਮ ਵਿਚ ਨਹੀਂ ਹੁੰਦੀ। ਨਾਟਕਕਾਰਾਂ ਲਈ ਮੁਸਲਿਮ-ਮਲਿਆਲਮ ਇਕ ਨਵੀਂ ਚੀਜ਼ ਸੀ।

ਇਹ ਨਾਟਕ ਰੰਗਮੰਚ ਉਤੇ ਖੇਡਣ ਲਈ ਹੀ ਲਿਖਿਆ ਗਿਆ ਸੀ। ਇਸ ਲਈ ਇਸ ਨਾਟਕ ਵਿਚ ਸਿੱਧਾ ਤਾਲਮੇਲ ਹੈ। ਐੱਨ. ਕ੍ਰਿਸ਼ਣ ਪਿੱਲੈ ਇਸ ਤੱਥ ਵਲ ਇਸ਼ਾਰਾ ਕਰਦਿਆਂ ਹੋਇਆਂ ਲਿਖਦਾ ਹੈ : "ਇਸ ਨਾਟਕ ਵਿਚ ਸਮੱਸਿਆ ਵੀ ਹੈ, ਵਿਚਾਰਸ਼ੀਲਤਾ ਵੀ ਹੈ; ਗੰਭੀਰ ਕਹਾਣੀ ਹੈ; ਹਾਸ ਵਿਅੰਗ ਵੀ ਹੈ—ਇਹ ਸਭ ਕੁਝ ਕੇ. ਟੀ. ਮੁਹੰਮਦ ਦੇ ਨਾਟਕ 'ਇਹ ਧਰਤੀ ਹੈ' ਵਿਚ ਮੌਜੂਦ ਹੈ।"

ਦਰਸ਼ਕਾਂ/ਪਾਠਕਾਂ ਨੂੰ ਵਿਚ ਵਿਚ ਝਕਾਨੀ ਦੇਣ ਵਿਚ ਕੇ. ਟੀ. ਮੁਹੰਮਦ ਨੂੰ ਮਜ਼ਾ ਆਉਂਦਾ ਹੈ। 'ਮੈਨੂੰ ਡਰ ਲਗਦਾ ਹੈ', 'ਲਾਲ ਘੜੀ' ਆਦਿ ਨਾਟਕਾਂ ਦੀ ਵਿਸ਼ੇਸ਼ਤਾ 'ਇਹ ਧਰਤੀ ਹੈ' ਵਿਚ ਪੂਰੀ ਤਰ੍ਹਾਂ ਵਿਕਸਿਤ ਹੈ। ਖ਼ਾਲਿਦ ਤੇ ਪੱਤੇਈ ਦੀ ਗੱਲਬਾਤ ਸੁਣਦਿਆਂ ਪਤਾ ਲਗਦਾ ਹੈ ਕਿ ਉਨ੍ਹਾਂ ਦਾ ਨਿਕਾਹ ਹੋ ਚੁਕਾ ਹੈ; ਖ਼ਾਵੰਦ ਖ਼ਾਲਿਦ

ਆਪਣੀ ਬੀਵੀ ਨੂੰ ਕਾਬੂ ਕਰਕੇ ਹਕੂਮਤ ਚਲਾਉਣ ਵਾਲਾ ਹੋ ਗਿਆ ਹੈ। ਇਹ ਸਾਰੀਆਂ ਗੱਲਾਂ ਹੈਰਾਨਕੁਨ ਹਨ। ਪਰ ਥੋੜ੍ਹੇ ਚਿਰ ਪਿਛੋਂ ਸਾਨੂੰ ਪਤਾ ਲਗਦਾ ਹੈ ਕਿ ਖ਼ਾਲਿਦ ਤੇ ਪੱਤੇਈ ਰੀਹਰਸਲ ਕਰ ਰਹੇ ਹਨ। ਸਾਨੂੰ ਆਪਣੀ ਨਾਸਮਝੀ ਉਤੇ ਹਾਸਾ ਆਉਂਦਾ ਹੈ। 'ਮੈਨੂੰ ਡਰ ਲਗਦਾ ਹੈ' ਦਾ ਦੂਜਾ ਤੇ ਤੀਜਾ ਦ੍ਰਿਸ਼ ਸੁਪਨਾ ਹੈ; ਇਸ ਗੱਲ ਦਾ ਅੰਤ ਵਿਚ ਪਤਾ ਚਲਦਾ ਹੈ। 'ਲਾਲ ਘੜੀ' ਵਿਚ ਮਰਿਆ ਹੋਇਆ ਪਾਤਰ ਵਾਪਸ ਆ ਗਿਆ ਹੈ ? ਪਾਤਰ ਲੀਲਾ ਦੀਆਂ ਯਾਦਾਂ ਤੋਂ ਇਹ ਸਵਾਲ ਪੈਦਾ ਹੁੰਦਾ ਹੈ। ਕੁਝ ਲੋਕ ਕਹਿਣਗੇ ਕਿ ਦਰਸ਼ਕਾਂ ਨੂੰ ਘਬਰਾਹਟ ਵਿਚ ਪਾ ਕੇ ਕਲਾ ਪੈਦਾ ਕਰਨ ਦਾ ਢੰਗ ਬਚਗਾਨਾ ਹੈ। ਨਾਟਕ ਵਿਚ ਲੁਕਣਮੀਟੀ ਨੂੰ ਵਧ ਥਾਂ ਨਹੀਂ ਦੇਣੀ ਚਾਹੀਦੀ। ਤਾਂ ਵੀ ਹੱਸਣ ਦਾ ਮੌਕਾ ਪੈਦਾ ਕਰਨਾ ਕੇ. ਟੀ. ਮੁਹੰਮਦ ਦੀ ਸਿਫ਼ਤ ਹੈ।

ਇਹ ਕੋਈ ਮਾਮੂਲੀ ਗੱਲ ਨਹੀਂ ਹੈ ਕਿ ਕੇ. ਟੀ. ਮੁਹੰਮਦ ਨੇ ਨਾਟਕ ਨੂੰ ਹਰਾਮ ਸਮਝਣ ਵਾਲੇ ਭਾਈਚਾਰੇ ਨੂੰ ਨਾਟਕ ਵਲ ਖਿੱਚ ਲਿਆਂਦਾ ਤੇ ਬਹੁਤ ਸਾਰੇ ਨਾਟਕ ਪੇਸ਼ ਕਰਨ ਦੀ ਪ੍ਰੇਰਣਾ ਦਿਤੀ। ਇਸ ਤਰ੍ਹਾਂ 'ਇਹ ਧਰਤੀ ਹੈ' ਦੀ ਇਤਿਹਾਸਕ ਅਹਿਮੀਅਤ ਵੀ ਹੈ। ਪਰ ਜਦ ਅਸੀਂ ਕੇ. ਟੀ. ਮੁਹੰਮਦ ਦੇ ਦੂਜੇ ਨਾਟਕ ਦੇਖਦੇ ਹਾਂ, ਤਾਂ ਸ਼ੱਕ ਹੁੰਦਾ ਹੈ ਕਿ 'ਇਹ ਧਰਤੀ ਹੈ' ਨਾਟਕ ਗਿਣਨਯੋਗ ਵੀ ਹੈ ?

ਜਿਵੇਂ ਕਿ ਅਰੰਭ ਵਿਚ ਸੰਕੇਤ ਕੀਤਾ ਗਿਆ ਹੈ, ਉਸੇ ਤਰ੍ਹਾਂ 'ਕੰਨਿਅਕਾ', 'ਉਹ ਫਿਰ ਆ ਰਿਹਾ ਹੈ' ਅਤੇ 'ਇਹ ਧਰਤੀ ਹੈ' ਇਹ ਤਿੰਨੋ ਨਾਟਕ ਯਥਾਰਥਵਾਦ ਦੀ ਮਿੱਟੀ ਵਿਚ ਸਿਰ ਉੱਚਾ ਕਰਕੇ ਖੜੇ ਹੋਣ ਵਾਲੇ ਦਰਖ਼ਤ ਹਨ।

**—ਪ੍ਰੋ. ਏ. ਪੀ. ਪੀ. ਨੰਬੂਦਰੀ**

# ਪਾਤਰ ਪ੍ਰੀਚੈ

**ਕ੍ਰਿਸ਼ਣ ਪਨਿਕੱਰ** : ਸਮਾਜ ਵਿਚ ਰੁਤਬਾ ਹਾਸਲ ਕਰਨ ਦਾ ਚਾਹਵਾਨ ਗ੍ਰਿਹਿਸਥ । ਸਿਰਫ਼ ਧਨ-ਦੌਲਤ ਨੂੰ ਜ਼ਿੰਦਗੀ ਦਾ ਮਨੋਰਥ ਮੰਨਣ ਵਾਲਾ । ਉਮਰ ਲੱਗਭਗ ਤ੍ਰੇਹਠ ਸਾਲ ।

**ਮਾਧਵੀ ਅੰਮਾ** : ਪਤੀ ਦੇ ਆਦਰਸ਼ ਉਤੇ ਚਲਣ ਵਾਲੀ ਪਤਨੀ । ਉਮਰ ਸੱਠ ਸਾਲ ।

**ਦੇਵਕੀ ਕੁੱਟੀ** : ਇਨ੍ਹਾਂ ਦੀ ਵੱਡੀ ਧੀ । ਸਰਕਾਰੀ ਅਫ਼ਸਰ, ਪਰ ਅਣ-ਵਿਆਹੀ ਹੈ । ਉਮਰ ਪੈਂਤੀ ਸਾਲ । ਵਿਆਹ, ਮਮਤਾ, ਘਰ ਦੇ ਸੁਪਨੇ ਲੈਣ ਵਾਲੀ ।

**ਭਾਰਤੀ** : ਦੇਵਕੀ ਦੀ ਛੋਟੀ ਭੈਣ ਜੋ ਵਿਆਹੀ ਹੋਈ ਹੈ ਤੇ ਮਾਂ ਬਣ ਚੁਕੀ ਹੈ । ਉਮਰ ਛੱਬੀ ਸਾਲ ।

**ਰਾਜਸ਼ੇਖਰ** : ਸਭਿਅਤਾ ਦੇ ਬਣਾਉਟੀ ਰੂਪ ਨੂੰ ਜ਼ਿੰਦਗੀ ਦਾ ਆਦਰਸ਼ ਮੰਨ ਕੇ ਚਲਣ ਵਾਲਾ ਆਪਹੁਦਰਾ ਤੀਹ ਸਾਲਾ ਨੌਜਵਾਨ ।

**ਚੇਲਪੱਨ ਪਿੱਲੈ** : ਭਾਰਤੀ ਦਾ ਪਤੀ । ਆਦਰਸ਼ਵਾਨ ਤੇ ਫ਼ਰਜ਼ ਨਿਭਾਉਣ ਵਾਲਾ, ਪਰ ਜ਼ਿੰਦਗੀ ਵਿਚ ਸ਼ਿਕਸਤ ਖਾਣ ਵਾਲਾ ਸਿੱਧਾ-ਸਾਧਾ ਆਦਮੀ । ਉਮਰ ਤੀਹ ਸਾਲ ।

**ਜਾਨਕੀ** : ਪੱਚੀ ਸਾਲਾਂ ਦੀ ਮਾਧਵੀ ਸਦਨ ਦੀ ਗ਼ਰੀਬ ਨੌਕਰਾਣੀ ।

**ਵੇਲੂ ਪਿੱਲੈ** : ਦੇਵਕੀ ਕੁੱਟੀ ਦਾ ਨੌਕਰ । ਤਕੜੇ ਜੁੱਸੇ ਵਾਲਾ ਤੀਹ ਸਾਲਾਂ ਤੋਂ ਉਪਰ ਉਮਰ ਦਾ ਨੌਜਵਾਨ ।

**ਸਥਾਨ** : ਤ੍ਰਿਵਿੰਦਰਮ ਦਾ ਮਾਧਵੀ ਸਦਨ ।

ਨਾਟਕ ਦੀਆਂ ਘਟਨਾਵਾਂ ਦਾ ਅਰਸਾ ਤਕਰੀਬਨ ਇਕ ਮਹੀਨਾ ।

# ਪਹਿਲਾ ਅੰਕ

ਸਥਾਨ : ਤ੍ਰਿਵਿੰਦਰਮ ਸ਼ਹਿਰ ਦੇ 'ਮਾਧਵੀ ਸਦਨ' ਨਾਂ ਦੇ ਨਵੇਂ ਫ਼ੈਸ਼ਨ ਦੇ ਦਿਲਕਸ਼ ਮਕਾਨ ਦਾ ਵਿਸ਼ਾਲ ਕਮਰਾ। ਮੇਜ਼, ਕੁਰਸੀਆਂ ਆਦਿ ਆਪਣੀ-ਆਪਣੀ ਥਾਂ ਸਜੀਆਂ ਹੋਈਆਂ ਹਨ। ਕੰਧ ਉਤੇ ਵੱਡਾ ਸਾਰਾ ਸ਼ੀਸ਼ਾ ਤੇ ਆਧੁਨਿਕ ਸ਼ੈਲੀ ਦੇ ਚਿਤਰ ਟੰਗੇ ਹੋਏ ਹਨ।

ਸਮਾਂ : ਰਾਤ ਦੇ ਅੱਠ ਵਜੇ, ਕ੍ਰਿਸ਼ਣ ਪਣਿਕੱਰ ਤੇ ਮਾਧਵੀ ਅੰਮਾ ਬੈਠੇ ਗੱਲਾਂ ਕਰ ਰਹੇ ਹਨ।

ਕ੍ਰਿਸ਼ਣ ਪਣਿਕੱਰ ਦੇ ਸਰੀਰ ਤੋਂ ਲਗਦਾ ਹੈ ਕਿ ਇਹ ਵਕਤ ਦੀਆਂ ਕਈ ਤਕਲੀਫ਼ਾਂ ਝਾਗ ਚੁਕਾ ਹੈ, ਇਸ ਉਮਰ ਵਿਚ ਵੀ ਗਠਵਾਂ ਤੇ ਫ਼ੌਲਾਦ ਜਿਹਾ ਮਜ਼ਬੂਤ ਨਜ਼ਰ ਆਉਂਦਾ ਹੈ। ਗੱਲ੍ਹਾਂ ਦੇ ਡੂੰਘੇ ਟੋਹੇ ਤੇ ਭਰਵੱਟਿਆਂ ਦੇ ਲੰਮੇ ਤੇ ਚਿੱਟੇ ਵਾਲ ਤੇ ਵਾਰ-ਵਾਰ ਦੂਰ ਝਾਕਣ ਵਾਲੀਆਂ ਇਹ ਅੱਖਾਂ ਹਰ ਕਿਸੇ ਦਾ ਧਿਆਨ ਖਿਚਦੀਆਂ ਹਨ। ਕ੍ਰਿਸ਼ਣ ਪਣਿਕੱਰ ਸਿਰਫ਼ ਧੋਤੀ ਤੇ ਸ਼ਾਲ ਵਿਚ ਬੈਠਾ ਹੈ।

ਮਾਧਵੀ ਅੰਮਾ ਦਾ ਹਰ ਅੰਗ ਥੁੱਲ-ਥੁੱਲ ਕਰਦਾ ਹੈ। ਜ਼ਿੰਦਗੀ ਦੀਆਂ ਸੁਖ-ਸਹੂਲਤਾਂ ਭੋਗਣ ਦੀ ਅੰਤਾਂ ਦੀ ਇੱਛਾ ਇਹਦੇ ਮੂੰਹ ਤੋਂ ਝਲਕ ਰਹੀ ਹੈ। ਇਸ ਤੋਂ ਇਹ ਸਮਝਣਾ ਚਾਹੀਦਾ ਹੈ ਕਿ ਇਹ ਇੱਛਾ ਇਸ ਬੁੱਢੀ ਤੀਵੀਂ ਦੀ ਆਦਤ ਹੀ ਹੈ। ਮਾਧਵੀ ਅੰਮਾ ਇਹ ਮੰਨਣ ਲਈ ਕੱਤਈ ਤਿਆਰ ਨਹੀਂ ਕਿ ਉਹ ਬੁੱਢੀ ਹੋ ਗਈ ਹੈ। ਉਹਨੇ ਅਸਾਧਾਰਣ ਕਪੜੇ ਪਾਏ ਹੋਏ ਹਨ।

ਮਾਧਵੀ ਅੰਮਾ : ਉਨ੍ਹਾਂ ਦੀਆਂ ਗੱਲਾਂ ਤੋਂ ਅਸੀਂ ਕੀ ਲੈਣਾ ? ਕਿੰਨੇ ਸਾਲ ਹੋ ਗਏ ਉਨ੍ਹਾਂ ਨੂੰ ਇਹੋ ਜਿਹੀਆਂ ਗੱਲਾਂ ਕਰਦਿਆਂ ਨੂੰ ? ਆਖ਼ਿਰ ਉਨ੍ਹਾਂ ਦੇ ਪੱਲੇ ਕੀ ਪਿਆ ?

ਕ੍ਰਿਸ਼ਣ ਪਣਿਕੱਰ : ਪੱਲੇ ਪਿਆ ਜਾਂ ਨਾ ਪਿਆ। ਉਨ੍ਹਾਂ ਨੇ ਤਾਂ ਗੱਲਾਂ ਕਰਨੋਂ ਹਟਣਾ ਨਹੀਂ।

ਮਾਧਵੀ ਅੰਮਾ : ਜਦ ਤਕ ਉਨ੍ਹਾਂ ਦੀ ਜੀਭ ਬੋਲਣੋਂ ਥੱਕਦੀ ਨਹੀਂ ਉਨ੍ਹਾਂ ਨੇ ਨਹੀਂ ਹਟਣਾ। ਹੋਰ ਕੀ ?

ਕ੍ਰਿਸ਼ਣ ਪਣਿਕੱਰ : ਕਹੀਏ ਵੀ ਕੀ ? ਉਨ੍ਹਾਂ ਦੀ ਜੀਭ ਨਹੀਂ ਜੇ ਥੱਕਣੀ, ਉਨ੍ਹਾਂ ਨੇ ਤਾਂ ਕਾਂ ਮਾਰ ਕੇ ਖਾਧੇ ਹੋਏ ਆ, ਕਾਂ।

ਮਾਧਵੀ ਅੰਮਾ : ਦੇਖੋ ਤਾਂ ਸਹੀ, ਅੰਦਰੋਂ-ਬਾਹਰੋਂ ਕਿਦਾਂ ਸੜੇ ਫਿਰਦੇ ਆ। ਅਸੀਂ ਉਨ੍ਹਾਂ ਦਾ ਕੁਸ਼ ਵਗਾੜਿਆ ਹੋਵੇ, ਤਾਂ ਵੀ ਆ। ਜਾਂ ਤਾਂ ਕਿਸੇ ਨੂੰ ਮੰਦਾ ਬੋਲਿਆ ਹੋਵੇ।

ਕ੍ਰਿਸ਼ਣ ਪਣਿਕੱਰ : ਪਰ ਅਸੀਂ ਚੰਗੇ ਭਲੇ ਸੁਖ ਨਾਲ ਰਹੀ ਜਾਂਦੇ ਆਂ। ਉਨ੍ਹਾਂ ਸਭ ਨੂੰ ਇਸੇ ਗੱਲ ਦਾ ਸਾੜਾ ਹੈ।

ਮਾਧਵੀ ਅੰਮਾ : ਛਡੋ ਪਰ੍ਹਾਂ ਏਸ ਗੱਲ ਨੂੰ। ਸਾਡੇ ਮਰਨ ਤਕ ਤਾਂ ਇਨ੍ਹਾਂ ਨੇ ਐਂ ਹੀ ਗੱਲਾਂ ਕਰਦੇ ਰਹਿਣੈ।

ਕ੍ਰਿਸ਼ਣ ਪਣਿਕੱਰ : ਸਾਡੇ ਮਗਰੋਂ ਉਨ੍ਹਾਂ ਨੂੰ ਡਰ ਲੱਗੂਗਾ ? ਜਾਂ ਉਹ ਭੁੱਲ ਜਾਣਗੇ ?

ਮਾਧਵੀ ਅੰਮਾ : ਕਿੰਨੀ ਵਾਰੀ ਡਰੇ ਆ ਇਹ ਲੋਕ। ਕਿੰਨੀਆਂ ਹੀ ਗੱਲਾਂ ਇਨ੍ਹਾਂ ਵਿਸਾਰ ਛੱਡੀਆਂ। ਇਕ ਜਾਂ ਦੋ ਨਹੀਂ, ਕਈ-ਕਈ...

ਕ੍ਰਿਸ਼ਣ ਪਣਿਕੱਰ : ਕਿਤੇ ਇਹ ਗੱਲ ਵੀ ਉਨ੍ਹਾਂ ਕਈਆਂ ਗੱਲਾਂ ਵਿਚੋਂ ਹੁੰਦੀ।

ਮਾਧਵੀ ਅੰਮਾ : ਹੁੰਦੀ ਜਾਂ ਨਾ ਹੁੰਦੀ। ਉਨ੍ਹਾਂ ਨੂੰ ਕਹਿੰਦੇ ਰਹਿਣ ਦਿਓ। ਸਾਨੂੰ ਕਿਸੇ ਦੀ ਕੀ ਪਰਵਾਹ। ਅੱਛਾ, ਸ਼ਾਸਤਮੰਗਲਮ ਵਾਲੇ ਮਕਾਨ ਦੀ ਫੇਰ ਕੀ ਗੱਲ ਹੋਈ ?

ਕ੍ਰਿਸ਼ਣ ਪਣਿਕੱਰ : ਆਉਂਦੇ ਸ਼ੁਕਰਵਾਰ ਤਾਈਂ ਸਾਰੀ ਲਿਖਾ ਪੜ੍ਹੀ ਹੋ ਜਾਊ।

ਮਾਧਵੀ ਅੰਮਾ : ਤਿੰਨ ਹਜ਼ਾਰ ਵਿਚ ਫ਼ੈਸਲਾ ਹੋਇਆ ਫੇਰ ?

ਕ੍ਰਿਸ਼ਣ ਪਣਿਕੱਰ : ਕੀ ਦੱਸਾਂ ? ਉਹ ਮੰਨਣ ਵਿਚ ਕਿਥੇ ਆਉਂਦਾ ਸੀ ? ਉਹ ਤਾਂ ਸਾਢੇ ਤਿੰਨਾਂ ਤੋਂ ਹੇਠਾਂ ਇਕ ਪਾਈ ਵੀ ਲੈਣ ਨੂੰ ਰਾਜ਼ੀ ਨਾ ਸੀ। ਆਖ਼ਿਰ ਮੈਂ ਮੰਨ ਗਿਆ। ਪਰ ਅਸੀਂ ਏਸ ਕੰਮ ਵਿਚ ਘਾਟਾ ਨਹੀਂ ਖਾਧਾ, ਹਰ ਕੋਈ ਇਹੀ ਆਖੂ।

ਮਾਧਵੀ ਅੰਮਾ : ਓਦਣ ਪੱਪੂ ਨਾਇਕ ਜਿਨ੍ਹਾਂ ਖੇਤਾਂ ਦੀ ਗੱਲ ਕਰਦਾ ਸੀ, ਉਹ ਸਾਨੂੰ ਹੱਥੋਂ ਜਾਣ ਨਹੀਂ ਦੇਣੇ ਚਾਹੀਦੇ। ਚੰਗੀ ਜ਼ਮੀਨ ਐ, ਪਾਣੀ ਦਾ ਵੀ ਸਾਰਾ ਇੰਤਜ਼ਾਮ ਐ। ਫਸਲ ਤਾਂ ਵਾਹਵਾ ਹੋਊਗੀ ਓਥੇ।

ਕ੍ਰਿਸ਼ਣ ਪਣਿਕੱਰ : (ਚਾਅ ਤੇ ਘੁਮੰਡ ਨਾਲ) ਹੈਂ । ਛਡਦਾ ਕੌਣ ਐ ਉਨ੍ਹਾਂ ਨੂੰ ? ਜਦ ਤਕ ਨੈਣ-ਪਰਾਣ ਹੈਗੇ ਆ, ਮੈਂ ਨਹੀਂ ਜਾਣ ਦਿੰਦਾ ਹੱਥਾਂ ਵਿਚੋਂ । ਪਰ ਮੁੱਲ ਤਾਂ ਜ਼ਿਆਦਾ ਦਸਦੇ ਐ । ਚਲੋ ਕੋਈ ਨਹੀਂ, ਦੇਵਕੀ ਤਾਂ ਕਮਾਉਂਦੀ ਹੀ ਐ । ਆਪਾਂ ਇਹ ਖੇਤ ਖ਼ਰੀਦਾਂਗੇ ਜ਼ਰੂਰ ।

ਮਾਧਵੀ ਅੰਮਾ : ਨਹੀਂ, ਨਹੀਂ । ਦੇਵਕੀ ਦੇ ਪੈਸਿਆਂ ਨਾਲ ਤ੍ਰਿਅਨੰਤਪੁਰਮ ਵਿਚ ਹੀ ਕੋਈ ਥਾਂ ਖ਼ਰੀਦਾਂਗੇ । ਖੇਤਾਂ ਦਾ ਮੁੱਲ ਮੈਂ ਤਾਰ ਦਊਂਗੀ ।

ਕਿਸ਼ਣ ਪਣਿਕੱਰ : ਜਿਵੇਂ ਵੀ ਹੋਵੇ, ਬੜਾ ਕਰਾਰਾ ਜਵਾਬ ਮਿਲਣਾ ਚਾਹੀਦੈ, ਸਾਡੇ ਖ਼ਿਲਾਫ ਲੁਤਰ-ਲੁਤਰ ਕਰਨ ਵਾਲਿਆਂ ਨੂੰ ।

ਮਾਧਵੀ ਅੰਮਾ : ਕੋਈ ਨਹੀਂ ਦੇਖਦਾ, ਚਲ । ਐਸਾ ਵੇਲਾ ਵੀ ਆਊ, ਜਦ ਇਹ ਦਾਣੇ-ਦਾਣੇ ਨੂੰ ਤਰਸਣਗੇ ਤੇ ਕਾਸਾ ਫੜ ਕੇ ਸਾਡੇ ਬੂਹੇ ਚੜ੍ਹਨਗੇ । ਦੇਖ ਲਈਂ ।

ਕ੍ਰਿਸ਼ਣ ਪਣਿਕੱਰ : ਰੱਬ ਚਾਹਿਆ ਤਾਂ ਮੇਰੀ ਦੇਵਕੀ ਹੀ ਬਥੇਰੀ ਐ ਸਾਡੀਆਂ ਮੁਰਾਦਾਂ ਪੂਰੀ ਕਰਨ ਵਾਲੀ ।

ਮਾਧਵੀ ਅੰਮਾ : ਰੱਬ ਸਾਡੇ ਤੇ ਮਿਹਰ ਕਿਉਂ ਨਾ ਕਰੂ ? ਨੌਕਰੀ ਵਿਚ ਉਹਦੀ ਤਰੱਕੀ ਹੋਰ ਕਿਹਦੀ ਕਿਰਪਾ ਨਾਲ ਹੋਈ ਐ ? ਅੱਜ ਉਹਦੀ ਤਨਖ਼ਾਹ ਡੂੜ ਸੌ ਤੋਂ ਤਿੰਨ ਸੌ ਹੋ ਗਈ । ਕਿਸੇ ਦਿਨ ਛੇ ਸੌ ਵੀ ਹੋ ਜਾਊ ।

ਕ੍ਰਿਸ਼ਣ ਪਣਿਕੱਰ : ਫੇਰ ਤਾਂ ਇਸ ਸ਼ਹਿਰ ਦਾ ਚੌਥਾ ਹਿੱਸਾ ਸਾਡੇ ਹੱਥ ਲੱਗਾ ਸਮਝੋ ਕਿ !

ਮਾਧਵੀ ਅੰਮਾ : ਦੇਖੀਂ, ਓਦੋਂ ਇਹੀ ਲੋਕ ਸਾਡੇ ਮਗਰ-ਮਗਰ ਫਿਰਨਗੇ ।

ਕ੍ਰਿਸ਼ਣ ਪਣਿਕੱਰ : ਹਾਂ, ਹਾਂ, ਜਿਹੜੇ ਸਾਨੂੰ ਸਬਕ ਸਿਖਾਉਣ ਨੂੰ ਫਿਰਦੇ ਆ, ਉਨ੍ਹਾਂ ਨੂੰ ਅਸੀਂ ਵੀ ਐਸਾ ਸਬਕ ਸਿਖਾਵਾਂਗੇ ਕਿ ਚੇਤੇ ਰੱਖਣਗੇ ।

ਮਾਧਵੀ ਅੰਮਾ : ਪਰ ਇਕ ਗੱਲ ਐ । ਬਹੁਤਾ ਚਿਰ ਸਾਨੂੰ ਉਨ੍ਹਾਂ ਨੂੰ ਨਾਰਾਜ਼ ਨਹੀਂ ਕਰਨਾ ਚਾਹੀਦਾ । ਇਨ੍ਹਾਂ ਨੂੰ ਹਮੇਸ਼ਾ ਕੋਈ ਨਾ ਕੋਈ ਮਸਾਲਾ ਦਿੰਦੇ ਹੀ ਰਹੀਏ ਤਾਂ ਠੀਕ ਐ ।

ਕ੍ਰਿਸ਼ਣ ਪਣਿਕੱਰ : ਹਾਂ, ਗੱਲ ਤੇਰੀ ਬੜੇ ਪਤੇ ਦੀ ਐ । ਇਹਦਾ ਉਪਾਅ ਮੈਂ ਦੱਸਦਾਂ । ਦੇਵਕੀ ਦੇ ਅਗਲੇ ਜਨਮ-ਦਿਨ ਤੇ ਆਪਾਂ ਇਨ੍ਹਾਂ ਸਾਰਿਆਂ ਨੂੰ ਸੱਦਾਂਗੇ ਤੇ ਚੰਗੀ-ਖ਼ਾਸੀ ਰੋਟੀ ਦਿਆਂਗੇ । ਕਿਉਂ ਕੀ ਖ਼ਿਆਲ ਐ ?

ਮਾਧਵੀ ਅੰਮਾ : ਪਰ ਇਨ੍ਹਾਂ ਲੂਣ-ਹਰਾਮੀਆਂ ਵਾਸਤੇ ਅਸੀਂ ਪੈਸੇ ਕਿਉਂ ਖ਼ਰਚੀਏ?

ਕ੍ਰਿਸ਼ਣ ਪਣਿਕੱਰ : ਚ...ਚ...ਇਹ ਗੱਲ ਨਹੀਂ ਮਾਧਵੀ । ਆਪਾਂ ਰਤਾ ਚਲਾਕੀ ਨਾਲ ਵਰਤਣੈ । ਇਹ ਐਸੇ ਲੋਕ ਐ, ਇਨ੍ਹਾਂ ਨੂੰ ਸਿੱਧੇ ਰਾਹ ਕਾਬੂ ਨਹੀਂ ਕੀਤਾ ਜਾ ਸਕਦਾ ।

ਮਾਧਵੀ ਅੰਮਾ : ਚੰਗਾ, ਤਾਂ ਫੇਰ ਐਂ ਹੀ ਕਰਾਂਗੇ ।

ਕ੍ਰਿਸ਼ਣ ਪਨਿਕੱਰ : ਪਰ ਮੈਨੂੰ ਇਕ ਗੱਲ ਦਾ ਡਰ ਲਗਦੈ । ਦੇਵਕੀ ਨੂੰ ਇਹ ਗੱਲ ਚੰਗੀ ਨਹੀਂ ਲਗਣੀ । ਮੈਂ ਦੇਖ ਕਿੰਨੇ ਚਿਰ ਦਾ ਦੇਖਦਾਂ, ਬੜੀ ਉੱਖੜੀ ਉੱਖੜੀ ਰਹਿੰਦੀ ਐ । ਪਰਸੋਂ ਤਰੱਕੀ ਦਾ ਆਰਡਰ ਆਇਆ ਤਾਂ ਵੀ...

ਮਾਧਵੀ ਅੰਮਾ : ਹਾਂ, ਉਹਦਾ ਰੰਗ ਫੱਕ ਹੋ ਗਿਆ ਸੀ ।

ਕ੍ਰਿਸ਼ਣ ਪਨਿਕੱਰ : ਉਹ ਮੂੰਹੋਂ ਇਕ ਬੋਲ ਵੀ ਨਾ ਬੋਲੀ ।

ਮਾਧਵੀ ਅੰਮਾ : ਹਾਂ, ਇਕਦਮ ਸਾਡੇ ਕੋਲੋਂ ਉੱਠ ਕੇ ਚਲੇ ਗਈ ।

ਕ੍ਰਿਸ਼ਣ ਪਨਿਕੱਰ : ਮੈਨੂੰ ਲਗਦੈ, ਲੋਕਾਂ ਦੀਆਂ ਗੱਲਾਂ ਉਹਦੇ ਕੰਨੀਂ ਵੀ ਪੈ ਗਈਆਂ ।

ਮਾਧਵੀ ਅੰਮਾ : ਨਹੀਂ, ਨਹੀਂ, ਇਹ ਤਾਂ ਹੋ ਹੀ ਨਹੀਂ ਸਕਦਾ । ਉਹਦੀ ਤਾਂ ਕਿਸੇ ਨਾਲ ਮੇਲਜੋਲ ਰਖਣ ਦੀ ਆਦਤ ਹੀ ਨਹੀਂ । ਉਹ ਤਾਂ ਆਪਣੀਆਂ ਸਹੇਲੀਆਂ ਨਾਲ ਵੀ ਬਹੁਤ ਘਟ ਬੋਲਦੀ ਐ । ਫੇਰ ਲੋਕਾਂ ਦੀਆਂ ਗੱਲਾਂ ਉਹਦੇ ਤਕ ਕਿੱਦਾਂ ਪਹੁੰਚਣਗੀਆਂ ?

ਕ੍ਰਿਸ਼ਣ ਪਨਿਕੱਰ : ਜਾਨਕੀ ਖਵਰੇ ਉਹਦੇ ਦਿਲ ਦੀ ਗੱਲ ਜਾਣਦੀ ਐ । ਬੜੇ ਦਿਨਾਂ ਤੋਂ ਦੇਵਕੀ ਨਾ ਤਾਂ ਮੇਰੇ ਕੋਲ ਆਉਂਦੀ ਐ, ਨਾ ਹੀ ਮੇਰੇ ਨਾਲ ਕੋਈ ਗੱਲ ਕਰਦੀ ਐ ।

ਮਾਧਵੀ ਅੰਮਾ : ਮੇਰੇ ਨਾਲ ਵੀ ਇਹੀ ਹਾਲ ਐ । ਆਖ਼ਿਰ ਉਹ ਸਾਡੇ ਹਮਾਤੜਾਂ ਵਰਗੀ ਤਾਂ ਹੋ ਨਹੀਂ ਸਕਦੀ । ਸਰਕਾਰੀ ਅਫ਼ਸਰ ਜੋ ਹੋਈ ।

ਕ੍ਰਿਸ਼ਣ ਪਨਿਕੱਰ : ਤੂੰ ਠੀਕ ਕਹਿੰਦੀ ਐਂ । ਤਾਂ ਵੀ ਜਾਨਕੀ ਨੂੰ ਬੁਲਾ ਕੇ ਪੁੱਛਦਾਂ ।

ਮਾਧਵੀ ਅੰਮਾ : ਜਾਨੂ ! ਨੀ ਜਾਨੂ !! (ਸੱਦਦੀ ਹੈ)

ਜਾਨਕੀ ਦਾ ਪ੍ਰਵੇਸ਼ । ਮਿਹਨਤ-ਮਜੂਰੀ ਕਰਕੇ ਇਹਦਾ ਸਰੀਰ ਤੰਦਰੁਸਤ ਤੇ ਗੁੰਦਵਾਂ ਹੈ । ਮਾਮੂਲੀ ਨੌਕਰਾਣੀ ਵਾਲੇ ਕਪੜੇ ਪਾਏ ਹੋਏ ਹਨ । ਮੂੰਹ ਤੋਂ ਸੰਤੁਸ਼ਟੀ ਝਲਕਦੀ ਹੈ ।

ਮਾਧਵੀ ਅੰਮਾ : ਨੀ ਜਾਨੂ ! ਤੇਰਾ ਤਾਂ ਦੇਵਕੀ ਨਾਲ ਬੜਾ ਸਹੇਲਪੁਣਾ ਐ । ਤੈਨੂੰ ਤਾਂ ਪਤਾ ਹੋਣੈ, ਅੱਜਕਲ ਉਹ ਇੰਨੀ ਚੁੱਪ-ਚੁੱਪ ਉੱਖੜੀ-ਉੱਖੜੀ ਜਿਹੀ ਕਿਉਂ ਰਹਿੰਦੀ ਐ ? ਕੀ ਦੁਖ ਐ ਉਹਨੂੰ ?

ਜਾਨਕੀ : ਮੈਨੂੰ ਤਾਂ ਨਹੀਂ ਪਤਾ, ਮਾਂ ਜੀ । ਫੇਰ ਛੋਟੀ ਮਾਲਕਣ ਮੇਰੇ ਨਾਲ ਐਹੋ ਜਿਹੀਆਂ ਗੱਲਾਂ ਥੋਹੜੇ ਕਰੂਗੀ ? ਤੁਸੀਂ ਵੀ ਚੰਗਾ ਸਮਝ ਲਿਆ !

ਕ੍ਰਿਸ਼ਣ ਪਨਿਕੱਰ : ਪਰ ਐਸੀ ਕਿਹੜੀ ਗੱਲ ਐ ਜਿਹੜੀ ਤੈਨੂੰ ਸਮਝ ਨਹੀਂ ਆਈ ? ਤੂੰ ਤਾਂ ਬੜੀ ਹੁਸ਼ਿਆਰ ਐਂ । ਜੇ ਉਹਨੇ ਨਹੀਂ ਦੱਸਿਆ, ਤੈਨੂੰ ਤਾਂ ਪਤਾ ਹੀ ਹੋਊ ।

ਜਾਨਕੀ : ਮੈਨੂੰ ਕੀ ਪਤਾ, ਮਾਂ ਜੀ ? ਉਹਦਾ ਤਾਂ ਹਮੇਸ਼ਾ ਮੂੰਹ ਮੋਟਾ ਹੀ ਰਹਿੰਦੈ । ਰਾਤ ਨੂੰ ਮੈਂ ਉਹਦੇ ਕੋਲ ਹੀ ਸੌਂਦੀ ਆਂ । ਕਈ ਵਾਰੀ ਤਾਂ ਉਹ ਫੁਟ-ਫੁਟ ਰੋਣ ਲਗਦੀ ਐ । ਜੇ ਪੁੱਛਾਂ ਤਾਂ ਅਗੋਂ ਕੋਈ ਜਵਾਬ ਨਹੀਂ ਦਿੰਦੀ । ਕਦੇ-ਕਦੇ ਤਾਂ ਮੈਂ ਡਰਦੀ ਮਾਰੀ ਓਥੋਂ ਨੱਠਣ ਦੀ ਕਰਦੀ ਆਂ ।

ਮਾਧਵੀ ਅੰਮਾ : ਦੇਵਕੀ ਨੇ ਭਾਰਤੀ ਨਾਲ ਕਦੇ ਕੋਈ ਗੱਲ ਨਹੀਂ ਕੀਤੀ ?

ਜਾਨਕੀ : ਤੁਸੀਂ ਵੀ ਕਿਹੋ ਜਿਹੀਆਂ ਗੱਲਾਂ ਕਰਦੇ ਹੋ, ਮਾਂ ਜੀ ? ਕਿਸੇ ਵੇਲੇ ਤਾਂ ਇਨ੍ਹਾਂ ਦਾ ਬੜਾ ਸਹੇਲਪੁਣਾ ਸੀ । ਹੁਣ ਨਹੀਂ । ਹੁਣ ਤਾਂ ਛੋਟੀ ਮਾਲਕਣ ਇਕੱਲੀ ਹੀ ਰਹਿੰਦੀ ਐ । ਕਦੇ ਕਦੇ ਮੈਂਹੀਓਂ ਉਹਦੇ ਕੋਲ ਹੁੰਦੀ ਆਂ । ਹੋਰ ਤਾਂ ਕੋਈ ਐਸੀ ਗੱਲ ਨਹੀਂ ਦੱਸਣ-ਪੁੱਛਣ ਵਾਲੀ ।

ਕ੍ਰਿਸ਼ਣ ਪਣਿਕੱਰ : ਦੋਹਵਾਂ ਭੈਣਾਂ ਦੀ ਕੋਈ ਲੜਾਈ ਹੋ ਗਈ ਐ ?

ਮਾਧਵੀ ਅੰਮਾ : ਹਾਂ, ਉਹ ਭਾਰਤੀ ਵੀ ਤਾਂ ਬੜੀ ਕੁਪੱਤੀ ਐ । ਉਹਨੇ ਜ਼ਰੂਰ ਕੁਸ਼ ਨਾ ਕੁਸ਼ ਆਖਿਆ ਹੋਊ, ਕੌਣ ਜਾਣੇ ?

ਜਾਨਕੀ : ਨਹੀਂ ਮਾਂ ਜੀ, ਇਹ ਗੱਲ ਨਹੀਂ ਹੋ ਸਕਦੀ । ਉਹਨੂੰ ਤਾਂ ਆਪਣੇ ਕੰਮ ਨਾਲ ਮਤਲਬ ਐ, ਆਪਣੇ ਘਰਵਾਲੇ ਚੇਲਪੱਨ ਪਿੱਲੈ ਨਾਲ ਮਤਲਬ ਐ ਜਾਂ ਆਪਣੇ ਨਿਆਣੇ ਨਾਲ ਮਤਲਬ ਐ । ਉਹ ਤਾਂ ਸਾਰਾ ਟੱਬਰ ਆਪਣੇ ਕਮਰੇ ਵਿਚ ਹੀ ਵੜਿਆ ਰਹਿੰਦੈ । ਕੋਈ ਗੱਲ ਕਰੂ, ਤਾਈਓਂ ਲੜਾਈ-ਝਗੜੇ ਦੀ ਨੌਬਤ ਆਊ ।

ਕ੍ਰਿਸ਼ਣ ਪਣਿਕੱਰ : ਆਹੋ, ਭਾਰਤੀ ਤਾਂ ਆਪਣੇ ਨਿਆਣੇ ਨੂੰ ਖਿਡਾਉਣ ਵਿਚ ਮਸਤ ਰਹਿੰਦੀ ਐ ਜਾਂ ਓਸ ਡੁੰਨਵੱਟੇ ਚੇਲਪੱਨ ਨਾਲ ਗੱਲੀਂ ਜੁਟੀ ਰਹਿੰਦੀ ਐ ।

ਮਾਧਵੀ ਅੰਮਾ : ਖਵਰੇ ਇਸੇ ਕਰਕੇ ਦੇਵਕੀ ਚੁੱਪ-ਗੜੁੱਪ ਰਹਿੰਦੀ ਐ ਪਈ ਭਾਰਤੀ ਉਹਦੇ ਨਾਲ ਗੱਲ ਨਹੀਂ ਕਰਦੀ ।

ਜਾਨਕੀ : ਨਹੀਂ ਮਾਂ ਜੀ ਐਦਾਂ ਦੀ ਕੋਈ ਗੱਲ ਨਹੀਂ । ਸਾਡੀ ਛੋਟੀ ਮਾਲਕਣ ਦੀ ਨੌਕਰੀ ਤੋਂ ਖਾਰ ਖਾਣ ਵਾਲਿਆਂ ਨੇ ਕੁਸ਼ ਕਿਹਾ ਹੋਣੈ । ਕੋਈ ਟੂਣਾ-ਟਾਮਣ ਕਰ 'ਤਾ ਹੋਣੈ । ਓਸੇ ਕਰਕੇ ਛੋਟੀ ਮਾਲਕਣ ਦੇ ਸੁਭਾਅ ਵਿਚ ਇਹ ਫ਼ਰਕ ਆਇਐ ।

ਮਾਧਵੀ ਅੰਮਾ : ਤੂੰ ਬੜੀ ਸਿਆਣੀ ਐ । ਐਦਾਂ ਹੀ ਹੋਇਆ ਹੋਣੈ ।

ਕ੍ਰਿਸ਼ਣ ਪਣਿਕੱਰ : ਹੂੰ ! ਇਹ ਗੱਲ ਵੀ ਠੀਕ ਐ । ਜੇ ਇਹ ਗੱਲ ਐ, ਤਾਂ ਮੈਂ ਵੀ ਕੋਈ ਕਿਸੇ ਟੂਣੇ ਦਾ ਇੰਤਜ਼ਾਮ ਕਰਦਾਂ । ਜਿੰਨੇ ਮਰਜ਼ੀ ਵੀ ਰੁਪਏ ਕਿਉਂ ਨਾ ਖ਼ਰਚ ਹੋ ਜਾਣ ।

ਜਾਨਕੀ : (ਤਸੱਲੀ ਨਾਲ) ਛੇਤੀ ਕਰਵਾ ਲਓ, ਮਾਂ ਜੀ। ਜਲਦੀ ਕਰੋ, ਨਹੀਂ ਤਾਂ ਛੋਟੀ ਮਾਲਕਣ ਦਾ ਸੁਹਣਾ ਜਿਸਮ ਢਲ ਜਾਊਗਾ। ਇਹੋ ਜਿਹੇ ਟੂਣੇ ਦਾ ਸਰੀਰ ਤੇ ਬੜਾ ਅਸਰ ਹੁੰਦੈ।

ਮਾਧਵੀ ਅੰਮਾ : ਠੀਕ ਐ, ਸਾਰਾ ਇੰਤਜ਼ਾਮ ਹੋ ਜਾਊ। ਚੰਗਾ, ਹੁਣ ਤੂੰ ਜਾ।

ਜਾਨਕੀ ਚਲੀ ਜਾਂਦੀ ਹੈ। ਰਾਜਸ਼ੇਖਰ ਆਉਂਦਾ ਹੈ। ਉਹਨੇ ਨਵੇਂ ਫੈਸ਼ਨ ਦੇ ਕਪੜੇ ਪਾਏ ਹੋਏ ਹਨ। ਉਹਦੀ ਚਾਲਢਾਲ ਅਤੇ ਚਿਹਰੇ ਉਤੇ ਬਣਾਉਟੀਪੁਣਾ ਝਲਕਦਾ ਹੈ। ਉਹ ਗ਼ੁੱਸੇ ਵਿਚ ਹੈ।

ਕ੍ਰਿਸ਼ਣ ਪਣਿਕੱਰ : ਕਿਉਂ ਰਾਜਨ, ਤੂੰ ਏਨਾ ਨਾਰਾਜ਼ ਕਿਉਂ ਐਂ ?

ਰਾਜਸ਼ੇਖਰ : ਪਿਤਾ ਜੀ ਨੂੰ ਤਾਂ ਮੇਰੇ ਗ਼ੁੱਸੇ ਤੇ ਸ਼ਕੈਤ ਐ।

ਕ੍ਰਿਸ਼ਣ ਪਣਿਕੱਰ : ਕੀ ਕਹਿੰਦੈ ਤੂੰ ? ਤੈਨੂੰ ਹੋਇਆ ਕੀ ਐ ? ਸਾਫ਼-ਸਾਫ਼ ਦੱਸ।

ਮਾਧਵੀ ਅੰਮਾ : ਬੋਲ ਨਾ ਪੁੱਤ। ਆਪਣੀ ਵੱਡੀ ਭੈਣ ਵਾਂਗ ਤੂੰ ਵੀ ਦੁਖੀ ਕਿਉਂ ਐਂ ?

ਰਾਜਸ਼ੇਖਰ : ਮੇਰੀ ਕਿਸਮਤ !

ਮਾਧਵੀ ਅੰਮਾ : ਦੁਖੀ ਹੋਣ ਦੀ ਨੌਬਤ ਤੇਰੇ ਲਈ ਕਦੋਂ ਤੋਂ ਆ ਗਈ ?

ਰਾਜਸ਼ੇਖਰ : ਤੁਸੀਂ ਹੀ ਦੱਸੋ।

ਕ੍ਰਿਸ਼ਣ ਪਣਿਕੱਰ : ਅਸੀਂ ਤਾਂ ਦੱਸ ਦਿਆਂਗੇ। ਕੋਈ ਵੀ ਬਿਪਤਾ ਤੇਰੇ ਉਤੇ ਆ ਪਏ, ਅਸੀਂ ਟਾਲ ਦਿਆਂਗੇ।

ਰਾਜਸ਼ੇਖਰ : ਆਪਣੇ ਤੇ ਐਂ ਹੰਕਾਰ ਨਹੀਂ ਕਰੀਦਾ।

ਕ੍ਰਿਸ਼ਣ ਪਣਿਕੱਰ : ਲਗਦੈ ਤੂੰ ਗੱਲ ਸੁਣਾਂਦਿਆਂ ਸੁਣਾਂਦਿਆਂ ਸਵੇਰਾ ਕਰ ਦਏਂਗਾ।

ਰਾਜਸ਼ੇਖਰ : ਪਿਤਾ ਜੀ, ਸਿੱਧੀ ਗੱਲ ਇਹ ਆ ਪਈ ਮੈਂ ਉਸ ਚੇਲਪੱਨ ਪਿੱਲੈ ਤੋਂ ਬੜਾ ਤੰਗ ਆ ਗਿਆਂ।

ਮਾਧਵੀ ਅੰਮਾ : ਕੀ ਗੱਲ, ਗਾਲ੍ਹਾਂ ਕਢੀਆਂ ਤੈਨੂੰ ?

ਰਾਜਸ਼ੇਖਰ : ਗਾਲ੍ਹਾਂ ਦੀ ਮੈਨੂੰ ਕੀ ਪਰਵਾਹ !

ਕ੍ਰਿਸ਼ਣ ਪਣਿਕੱਰ : ਫੇਰ ?

ਰਾਜਸ਼ੇਖਰ : ਏਦੂੰ ਵਧ ਕੇ ਮੇਰੀ ਹੋਰ ਕੋਈ ਹੱਤਕ ਨਹੀਂ ਹੋ ਸਕਦੀ। ਮੇਰੇ ਘਰਦਿਆਂ ਦੀ ਹੱਤਕ ਏਦੂੰ ਵਧ ਕੇ ਨਹੀਂ ਹੋ ਸਕਦੀ।

ਕ੍ਰਿਸ਼ਣ ਪਣਿਕੱਰ : ਹੋਇਆ ਕੀ, ਦੱਸੇਂ ਵੀ ਜਾਂ ਬੁਝਾਰਤਾਂ ਹੀ ਪਾਈ ਜਾਏਂਗਾ ? ਜਲਦੀ ਬੋਲ।

ਰਾਜਸ਼ੇਖਰ : ਹੋਰ ਕੀ ਹੋਣਾ ਸੀ, ਮੇਰੀ ਛੋਟੀ ਭੈਣ ਨੂੰ ਉਹਦੇ ਲੜ ਲਾ 'ਤਾ।

ਕ੍ਰਿਸ਼ਣ ਪਣਿਕੱਰ : ਤਾਂ ਤੇਰਾ ਕੀ ਮਤਲਬ, ਉਹ ਵਿਆਹ ਨਾ ਹੁੰਦਾ ?

ਰਾਜਸ਼ੇਖਰ : ਇਹਦੇ ਵਿਚ ਸ਼ੱਕ ਵਾਲੀ ਕਿਹੜੀ ਗੱਲ ਐ ? ਉਹ ਕੋਈ ਬੰਦਾ ਐ ? ਉਹਨੂੰ ਬੰਦਿਆਂ ਵਾਂਗ ਗੱਲ ਹੀ ਨਹੀਂ ਕਰਨੀ ਆਉਂਦੀ । ਪਤਾ ਐ ਅੱਜ ਮੇਰੇ ਨਾਲ ਕੌਣ-ਕੌਣ ਨੇ ? ਚੀਫ਼ ਸੈਕਟਰੀ ਦਾ ਪੁੱਤ, ਪੇਸ਼ਕਾਰ ਸਾਹਬ ਦਾ ਪੁੱਤ, ਹਾਈਕੋਰਟ ਦੇ ਜੱਜ ਦਾ ਪੁੱਤ ਤੇ ਹੋਰ ਮੁੰਡੇ । ਇਨ੍ਹਾਂ ਮੂਹਰੇ ਤਾਂ ਏਸ ਬੰਦੇ ਦੇ ਪੁੱਤ ਨੇ ਮੂੰਹ ਹੀ ਨਹੀਂ ਖੋਲ੍ਹਣਾ । ਜੇ ਕਿਸੇ ਨੇ ਕੋਈ ਗੱਲ ਸ਼ੁਰੂ ਕੀਤੀ ਤਾਂ ਇਹ ਓਥੋਂ ਝਟ ਖਿਸਕਣ ਦੀ ਕਰੂ ।

ਮਾਧਵੀ ਅੰਮਾ : ਹਾਇ ! ਅਸੀਂ ਕਿਥੇ ਡੁੱਬ ਕੇ ਮਰ ਜਾਈਏ ? ਆ ਗਿਆ ਪਿੰਡ ਵਿਚੋਂ ਉਠ ਕੇ ਚੇਲਪੱਨ ਪਿੱਲੈ !

ਰਾਜਸ਼ੇਖਰ : ਪਰ ਉਹਨੂੰ ਤਾਂ ਕੋਈ ਲੱਥੀ-ਚੜ੍ਹੀ ਦੀ ਨਹੀਂ । ਹੋਰ ਸੁਣੋ ਆਪਣੇ ਜਵਾਈ ਸਾਹਬ ਦੀਆਂ ਸਿਫ਼ਤਾਂ । ਮਜਾਲ ਐ ਇਹ ਕਿਸੇ ਪਾਰਟੀ ਵਿਚ ਹੀ ਚਲਾ ਜਾਵੇ । ਸਿਨੇਮੇ ਜਾਣ ਦਾ ਤਾਂ ਨਾਂ ਹੀ ਨਾ ਲਓ । ਕਪੜੇ ਪਾਉਣ ਦਾ ਤਾਂ ਚੱਜ ਹੀ ਨਹੀਂ । ਧੋਤੀ, ਕੁਰਤਾ ਤੇ ਇਕ ਸਾਫ਼ਾ ਰਖਦੈ ਆਪਣੇ ਕੋਲ । ਇਹੀ ਇਹਦੀ ਨਿੱਤ ਦੀ ਪੁਸ਼ਾਕ ਐ । ਕਹਿੰਦੈ—ਮੈਂ ਕਾਲਜ ਵਿਚ ਪੜ੍ਹਿਆ ਹੋਇਆਂ ।

ਕ੍ਰਿਸ਼ਣ ਪਣਿਕੱਰ : ਬਈ ਉਹ ਸਿੱਧਾ-ਸਾਦਾ ਆਦਮੀ ਐ ।

ਮਾਧਵੀ ਅੰਮਾ : ਸਿੱਧਾ-ਸਾਧਾ ! ਇਹੋ ਜਿਹੇ ਸਿਧੇ ਆਦਮੀਆਂ ਨੂੰ ਸੰਦੂਕ ਵਿਚ ਪਾ ਕੇ ਰਖ ਲਏ । ਪਿਤਾ ਜੀ, ਇਕ ਹੋਰ ਗੱਲ ਦੱਸਾਂ । ਉਹਨੂੰ ਤਾਂ ਸਾਈਕਲ ਚਲਾਉਣਾ ਵੀ ਨਹੀਂ ਆਉਂਦਾ ।
(ਉੱਚੀ ਦੇਣੀਂ ਹੱਸਦਾ ਹੈ)

ਕ੍ਰਿਸ਼ਣ ਪਣਿਕੱਰ : ਆਖ਼ਿਰ ਪਿੰਡ ਵਿਚੋਂ ਆਇਐ । ਹੌਲੀ ਹੌਲੀ ਆਪੇ ਸ਼ਹਿਰ ਦੀ ਹਵਾ ਲਗ ਜਾਊ ।

ਰਾਜਸ਼ੇਖਰ : ਨਹੀਂ, ਪਿਤਾ ਜੀ ! ਮੇਰਾ ਨਾਂ ਵਟਾ ਦਈਓ, ਜੇ ਇਹ ਕੁਛ ਸਿਖ ਵੀ ਗਿਆ ਤਾਂ । ਹਜਾਮਤ ਕਰਨ ਦਾ ਚੇਤਾ ਵੀ ਸਾਡੀ ਭੈਣ ਹੀ ਕਰਵਾਵੇ ਤਾਂ ਕਰਵਾਵੇ । ਇਹੋ ਜਿਹਾ ਐ, ਇਹ ਜੰਗਲੀ ।

ਮਾਧਵੀ ਅੰਮਾ : ਰਾਜਨ ! ਇਕ ਉਪਾਅ ਤਾਂ ਹੈ । ਭਾਰਤੀ ਨੂੰ ਕਹਿ ਕੇ ਮੈਂ ਸਭ ਕੁਛ ਠੀਕ ਕਰ ਦਊਂਗੀ ।

ਰਾਜਸ਼ੇਖਰ : ਜੇ ਤੁਸੀਂ ਨਾ ਕੀਤਾ, ਤਾਂ ਮੈਨੂੰ ਠੀਕ ਕਰਨਾ ਆਉਂਦੈ । ਮੈਨੂੰ ਤੁਸੀਂ ਕੀ ਸਮਝ ਰਖਿਐ ? ਹਰ ਰੋਜ਼ ਮੈਂ ਟੀ. ਐੱਮ. ਐੱਸ. ਫ਼ਸਟ ਕੋਰਟ ਦੇ ਚੀਫ਼ ਸੈਕਟਰੀ ਦੇ ਮੁੰਡੇ ਨਾਲ ਖੇਡਦਾਂ ਤੇ ਘੁੰਮਦਾਂ । ਇਸ ਸ਼ਹਿਰ ਵਿਚ ਸਭ ਤੋਂ ਵੱਧ ਕੀਮਤੀ ਕਪੜੇ ਅੱਜਕਲ, ਮੈਂਹੀਓਂ ਪਾਉਂਦਾਂ ।

ਕ੍ਰਿਸ਼ਣ ਪਣਿਕੱਰ : ਤੈਨੂੰ ਸਭ ਕੁਛ ਮਿਲਦੈ, ਉਹਨੂੰ ਨਹੀਂ । ਬੱਸ ਇੰਨਾ ਹੀ ਫ਼ਰਕ ਐ ।

ਰਾਜਸ਼ੇਖਰ : (ਅਣਸੁਣੀ ਕਰਕੇ) ਮੈਂ ਰੋਜ਼ ਜਿੰਨੇ ਪੈਸੇ ਖ਼ਰਚਦਾਂ, ਓਨੇ ਹਜ਼ਾਰ ਰੁਪਏ ਲੈਣ ਵਾਲੇ ਦਾ ਪੁੱਤ ਨਹੀਂ ਖ਼ਰਚ ਕਰ ਸਕਦਾ । ਜਦ ਮੈਂ ਕਿਸੇ ਹੋਟਲ ਵਿਚ ਚਾਹ ਪੀਣ ਵੜਦਾਂ, ਤਾਂ ਮੇਰੇ ਨਾਲ ਪੰਜਾਹ ਮੁੰਡੇ ਹੁੰਦੇ ਆ । ਤੇ ਉਹ ਵੀ ਮਾਮੂਲੀ ਬੰਦੇ ਨਹੀਂ ਹੁੰਦੇ—ਵੱਡੇ-ਵੱਡੇ ਅਫ਼ਸਰਾਂ ਦੇ ਪੁੱਤ ਹੁੰਦੇ ਆ । ਅੱਜ ਤਕ ਮੈਨੂੰ ਚਾਰ ਪੈਸਿਆਂ ਲਈ ਨੌਕਰੀ ਨਹੀਂ ਕਰਨੀ ਪਈ ।

ਮਾਧਵੀ ਅੰਮਾ : ਅਸੀਂ ਬਥੇਰਾ ਜੋੜ ਰਖਿਐ ਪੈਸਾ, ਸੁਖ ਨਾਲ ਤੈਨੂੰ ਨੌਕਰੀ ਦੀ ਕੀ ਲੋੜ ਪੁੱਤ ?

ਰਾਜਸ਼ੇਖਰ : ਪਰ ਮੇਰਾ ਭਣੋਈਆ, ਓਏ ਰੱਬਾ ! ਉਹ ਤਾਂ ਚਹੁੰ ਬੰਦਿਆਂ ਵਿਚ ਬੈਠਣ ਜੋਗਾ ਹੀ ਨਹੀਂ । ਉਹਨੇ ਤਾਂ ਬੇਕੱਰ ਦਾ ਰੈਸਟੋਰੈਂਟ ਤਕ ਵੀ ਨਹੀਂ ਦੇਖਿਆ । ਪਿਤਾ ਜੀ. ਇਹ ਦੱਸੋ, ਜੇ ਉਹ ਸਿਗਰਟ ਪੀ ਲਿਆ ਕਰੇ, ਤਾਂ ਕੀ ਹਰਜ ਐ ? ਉਹਨੂੰ ਤ੍ਰਿਆਨੰਤਪੁਰਮ ਵਿਚ ਰਹਿੰਦਿਆਂ ਸੱਤ ਸਾਲ ਹੋ ਗਏ, ਸੱਤ ਸਾਲ ! ਤਾਂ ਵੀ ਉਹਨੇ ਕੱਖ ਸਿਖਿਆ ਹੀ ਨਹੀਂ । ਇਹੀ ਤਾਂ ਗੱਲ ਐ । ਪਿਤਾ ਜੀ, ਰਤਾ ਸੋਚੋ, ਇਹਨੇ ਕਾਲਜ ਦੀ ਪੜ੍ਹਾਈ ਕਰਕੇ ਖੱਟਿਆ ਕੀ ?

ਕ੍ਰਿਸ਼ਣ ਪਣਿਕੱਰ : ਉਹਦੇ ਹਾਲਾਤ ਹੀ ਇਹੋ ਜਿਹੇ ਰਹੇ ਹੋਣਗੇ, ਰਾਜਨ ! ਓਦਣ ਉਹਦੇ ਪਿਤਾ ਜੀ ਕਹਿੰਦੇ ਤਾਂ ਸਨ ਪਈ ਕਾਲਜ ਦੀ ਫ਼ੀਸ ਵੀ ਉਹ ਬੜੀਆਂ ਮੁਸ਼ਕਲਾਂ ਨਾਲ ਤਾਰਦੇ ਹੁੰਦੇ ਸੀ ।

ਰਾਜਸ਼ੇਖਰ : ਠੀਕ ਐ, ਮੰਨ ਲਿਆ, ਗ਼ਰੀਬੀ ਸੀ ਉਨ੍ਹਾਂ ਦੇ ਘਰ । ਪਰ ਉਹਦੀ ਆਕੜ ਤਾਂ ਦੇਖੋ । ਉਹਨੂੰ ਤਾਂ ਏਸ ਸ਼ਹਿਰ ਵਾਲਿਆਂ ਨਾਲ ਖ਼ਾਸ ਕਰ ਮੇਰੇ ਨਾਲ, ਬੜੀ ਨਫ਼ਰਤ ਐ ।

ਕ੍ਰਿਸ਼ਣ ਪਣਿਕੱਰ : ਹੱਛਾ, ਬੜੀ ਮਾੜੀ ਗੱਲ ਦੱਸੀ ਤੂੰ ਤਾਂ !

ਰਾਜਸ਼ੇਖਰ : ਪਰ ਉਹ ਤਾਂ ਇਹਨੂੰ ਆਪਣੀ ਚੰਗਿਆਈ ਸਮਝਦੈ । ਜਦੋਂ ਦੇਖੋ, ਫ਼ਿਲਾਸਫ਼ਰ ਬਣਿਆ ਬੈਠਾ ਹੁੰਦੈ । ਮੈਂ ਤਾਂ ਅੱਜ ਤਕ ਕਿਸੇ ਵੀ ਗੱਲ ਬਾਰੇ ਪੰਜ ਮਿੰਟਾਂ ਤੋਂ ਵੱਧ ਸੋਚਿਆ ਹੀ ਨਹੀਂ । ਇਸੇ ਕਰਕੇ ਮੇਰੇ ਵਾਲ ਅਜੇ ਤਕ ਵੀ ਕਾਲੇ ਹਨ । ਉਹਦੇ ਵਾਲਾਂ ਦਾ ਹਾਲ ਦੇਖੋ । ਏਸ ਉਮਰ ਵਿਚ ਹੀ ਸਿਰ ਚਿੱਟਾ ਕਰੀ ਫਿਰਦੈ । ਕਰ ਲਵੇ ਦੁਨੀਆਂ ਦਾ ਹੋਰ ਫ਼ਿਕਰ ।

ਮਾਧਵੀ ਅੰਮਾ : ਮੈਨੂੰ ਤਾਂ ਇਹੀ ਡਰ ਲਗਾ ਰਹਿੰਦੈ, ਕਿਤੇ ਸੋਚ ਕੇ ਉਹ ਮੇਰੀ ਧੀ ਨੂੰ ਨਾ ਆਪਣੇ ਵਰਗੀ ਕਰ ਲਵੇ। ਸਾਡੀ ਕੁੜੀ ਤਾਂ ਪਹਿਲਾਂ ਹੀ ਅੱਧੀ ਕਮਲੀ ਐ।

ਕ੍ਰਿਸ਼ਣ ਪਣਿਕੱਰ : ਏਦਾਂ ਵੀ ਕਦੀ ਹੁੰਦੈ ? ਮੇਰੀ ਧੀ ਏਨੀ ਮੂਰਖ ਨਹੀਂ, ਜਿੰਨੀ ਤੁਸੀਂ ਉਹਨੂੰ ਸਮਝਦੇ ਹੋ !

ਮਾਧਵੀ ਅੰਮਾ : ਮੂਰਖ ਨਹੀਂ ? ਮੂਰਖ ਨਹੀਂ ? ਚੇਤਾ ਵੀ ਐ ਦਸਵੀਂ ਵਿਚ ਕਿੰਨੀ ਵਾਰ ਫੇਲ ਹੋਈ ਸੀ ?

ਕ੍ਰਿਸ਼ਣ ਪਣਿਕੱਰ : ਜਮਾਤਾਂ ਵਿਚ ਪਾਸ-ਫੇਲ ਹੋਣ ਨਾਲ ਬੰਦੇ ਦੀ ਅਕਲ ਦਾ ਥੋਹੜੀ ਪਤਾ ਲਗਦੈ ?

ਰਾਜਸ਼ੇਖਰ : ਠੀਕ ਕਿਹਾ, ਪਿਤਾ ਜੀ। ਫੇਰ ਤਾਂ ਸਾਡਾ ਜੀਜਾ ਜੀ ਵੱਡਾ ਬੁਧੀਮਾਨ ਹੋਇਆ, ਬੀ.ਏ. ਪਾਸ ਜੀਜਾ ਜੀ, ਹੈ ਨਾ ਮਾਂ ?

ਮਾਧਵੀ ਅੰਮਾ : ਹੋਇਆ ਕੋਈ ਸੌ ਵਿਚੋਂ ਇਕ ਐਦਾਂ ਦਾ ? ਪਰ ਉਹਦਾ ਮਤਲਬ...

ਰਾਜਸ਼ੇਖਰ : ਇਕ ਨਹੀਂ ਹਜ਼ਾਰਾਂ ਹੁੰਦੇ ਆ ਮਾਂ। ਇਹੀ ਤਾਂ ਚੰਗੀ ਗੱਲ ਐ। ਇਸੇ ਕਰਕੇ ਮੈਂ ਪਾਸ ਨਹੀਂ ਹੋਇਆ ਸੀ।

ਕ੍ਰਿਸ਼ਣ ਪਣਿਕੱਰ : ਹਾਂ ਚੰਗੀ ਗੱਲ ਹੀ ਐ। ਪਰ ਰਾਜਨ, ਤੂੰ ਕੋਈ ਨੌਕਰੀ ਕਰ ਲੈ। ਜਿੰਨੀ ਰਕਮ ਤੂੰ ਚਾਹਵੇਂ ਅਸੀਂ ਤੈਨੂੰ ਦੇ ਦਿਆਂਗੇ।

ਰਾਜਸ਼ੇਖਰ : (ਬੜੀ ਬੇਬਸੀ ਨਾਲ) ਮੈਥੋਂ ਨਹੀਂ ਹੁੰਦੀ ਨੌਕਰੀ, ਪਿਤਾ ਜੀ। ਐਵੇਂ ਵਾਧੂ ਦੀ ਤਕਲੀਫ਼। ਚਾਕਰੀ ਵੀ ਕੋਈ ਕੰਮ ਐ। ਹਮੇਸ਼ਾ ਇਕੋ ਗੱਲ ਵਿਚ ਮਨ ਲਾਈ ਰਖੋ। ਹੋਰ ਨਹੀਂ ਤਾਂ ਬੈਠੇ ਜਮਾਂ, ਮਨਫ਼ੀ ਹੀ ਕਰੀ ਜਾਓ। ਕੁਰਸੀ ਨਾਲ ਜੁੜ ਜਾਓ, ਸਾਰੀ ਉਮਰ ਲਈ। ਮੈਂ ਨੌਕਰੀ ਕਿਉਂ ਕਰਾਂ, ਪਿਤਾ ਜੀ ?

ਕ੍ਰਿਸ਼ਣ ਪਣਿਕੱਰ : ਸਾਰੇ ਕੰਮ ਤਾਂ ਨੌਕਰ ਹੀ ਕਰੀ ਜਾਣਗੇ। ਆਪਾਂ ਨੂੰ ਤਾਂ ਉਨ੍ਹਾਂ ਦੀ ਨਿਗਰਾਨੀ ਦੀ ਲੋੜ ਐ।

ਰਾਜਸ਼ੇਖਰ : ਪਿਤਾ ਜੀ, ਮੈਨੂੰ ਤਾਂ ਨੌਕਰੀ ਦੇ ਨਾਂ ਨਾਲ ਹੀ ਸਿਰ ਦਰਦ ਸ਼ੁਰੂ ਹੋ ਜਾਂਦੈ। ਕੰਮ ਕਰਕੇ ਜੀਉਣਾ ਵੀ ਕਾਹਦਾ ਜੀਉਣ ਐ, ਪਿਤਾ ਜੀ ! ਕਿੰਨੀ ਸ਼ਰਮ ਵਾਲੀ ਗੱਲ ਐ। ਤੁਸੀਂ ਤਾਂ ਬੁੜ੍ਹਾਪੇ ਵਿਚ ਪੈਰ ਰਖ ਲਿਆ, ਇਸੇ ਕਰਕੇ ਤੁਹਾਨੂੰ ਇਹ ਗੱਲਾਂ ਸੁਝੀ ਜਾਂਦੀਆਂ।

ਕ੍ਰਿਸ਼ਣ ਪਣਿਕੱਰ : ਨਹੀਂ, ਮੈਂ ਹੋਰ ਕੁਛ ਨਹੀਂ ਕਿਹਾ, ਸਾਨੂੰ ਕਿਸੇ ਨਾ ਕਿਸੇ ਤਰ੍ਹਾਂ ਪੈਸਾ ਪੈਦਾ ਕਰਨਾ ਚਾਹੀਦੈ। ਆਉਣ ਵਾਲੇ ਦਸਾਂ ਸਾਲਾਂ ਵਿਚ ਇਸ ਸ਼ਹਿਰ ਵਿਚ ਆਪਾਂ ਵੱਡੀ ਸਾਮੀ ਬਣ ਜਾਈਏ, ਇਸੇ ਲਈ ਮੈਂ ਕਹਿੰਦਾਂ, ਰਾਜਨ।

ਰਾਜਸ਼ੇਖਰ : ਉਹ ਤਾਂ ਆਪਾਂ ਬਣਾਂਗੇ ਹੀ, ਪਿਤਾ ਜੀ। ਉਹਦੇ ਲਈ ਦੁਖੀ ਹੋਣ ਦੀ ਕੀ ਲੋੜ ਐ ? ਸਾਡੀ ਵੱਡੀ ਭੈਣ ਜੀਉਂਦੀ ਰਹੇ ਤਨਖ਼ਾਹਾਂ ਲਿਆਉਣ ਵਾਲੀ।

ਕ੍ਰਿਸ਼ਣ ਪਣਿਕੱਰ : 'ਕੱਲੀ ਤਨਖ਼ਾਹ ਨਾਲ ਕੀ ਹੁੰਦੈ ?

ਰਾਜਸ਼ੇਖਰ : ਪਿਤਾ ਜੀ, ਤੁਸੀਂ ਨਹੀਂ ਸਮਝਦੇ। ਇਸ ਤ੍ਰਿਵਿੰਦਰਮ ਵਿਚ ਅੱਜਕਲ੍ਹ ਵੱਡੇ ਵੱਡੇ ਲੋਕ ਵੱਡੀਆਂ ਵੱਡੀਆਂ ਤਨਖ਼ਾਹਾਂ ਲੈਂਦੇ ਆ।

ਮਾਧਵੀ ਅੰਮਾ : (ਜੋ ਹੁਣ ਤਕ ਪਾਨ ਚਬਾ ਰਹੀ ਸੀ, ਪਾਨ ਚਬਾਉਣਾ ਬੰਦ ਕਰਕੇ) ਤੁਸੀਂ ਇਹਦੇ ਨਾਲ ਬਹਿਸ ਵਿਚ ਕਾਹਨੂੰ ਪੈਂਦੇ ਹੋ ਜੀ ? ਰਾਜਨ ਨੌਕਰੀ ਨਾ ਵੀ ਕਰੇ ਤਾਂ ਵੀ ਕੋਈ ਗੱਲ ਨਹੀਂ। ਇਹਦੀ ਨੌਕਰੀ ਨਾਲ ਕੋਈ ਮਹਿਲ ਤਾਂ ਨਹੀਂ ਉਸਰ ਜਾਣੇ।

ਕ੍ਰਿਸ਼ਣ ਪਣਿਕੱਰ : ਮੈਂ ਜ਼ਿੱਦ ਕਾਹਨੂੰ ਕਰਨੀ ਐ, ਤੇ ਰਾਜਨ ਸੁਣ, ਤੂੰ ਓਸ ਚੇਲ਼ਪੱਨ ਪਿੱਲੈ ਨਾਲ ਕੋਈ ਵਾਸਤਾ ਨਾ ਰੱਖ। ਤੁਹਾਡਾ ਦੋਹਵਾਂ ਦਾ ਸੁਭਾਅ ਦੇਖ ਕੇ ਲਗਦੈ ਕਿ ਕਿਤੇ ਤੁਹਾਡੀ ਖੜਕ ਹੀ ਨਾ ਪਵੇ। ਫੇਰ ਸਾਡੇ ਲਈ ਬੜੀ ਮਾੜੀ ਗੱਲ ਹੋਊ।

ਰਾਜਸ਼ੇਖਰ : ਮੈਂ ਕਿਹੜਾ ਉਹਦੇ ਗਲ ਪੈਣ ਡਹਿਆਂ ? ਪਰ ਉਹਦੀਆਂ ਫੈਲਸੂਫੀਆਂ ਸੁਣ-ਸੁਣ ਕੇ ਮੈਨੂੰ ਬੜਾ ਗ਼ੁੱਸਾ ਆਉਂਦੈ। ਉਹ ਤਾਂ ਸਾਨੂੰ ਸਾਰਿਆਂ ਨੂੰ ਮੂਰਖ ਸਮਝਦੈ, ਜਿਦਾਂ ਸਾਨੂੰ ਤਾਂ ਦੀਨ ਦੁਨੀਆਂ ਦਾ ਕੱਖ ਪਤਾ ਹੀ ਨਹੀਂ, ਮਨੁੱਖਤਾ ਦਾ ਪਾਠ ਅਸੀਂ ਉਹਦੇ ਕੋਲੋਂ ਹੀ ਪੜ੍ਹਨੈ। (ਨਫ਼ਰਤ ਵਾਲਾ ਹਾਸਾ ਹੱਸਦਾ ਹੈ)

ਮਾਧਵੀ ਅੰਮਾ : ਪੁੱਤ, ਤੂੰ ਸਬਰ ਕਰ। ਮੈਂ ਆਪੇ ਉਹਦੇ ਨਾਲ ਗੱਲ ਕਰ ਲਊਂਗੀ।

ਰਾਜਸ਼ੇਖਰ : ਸਬਰ ਕਰਦਿਆਂ ਕਰਦਿਆਂ ਤਾਂ ਸਾਡੀ ਇੱਜ਼ਤ ਮਿੱਟੀ ਵਿਚ ਰੁਲ੍ਹ ਗਈ।

ਕ੍ਰਿਸ਼ਣ ਪਣਿਕੱਰ : ਅਸੀਂ ਤੈਨੂੰ ਇਹ ਤਾਂ ਨਹੀਂ ਕਿਹਾ ਪਈ ਤੂੰ ਹਾਰ ਮੰਨ ਕੇ ਬਹਿ ਜਾ।

ਰਾਜਸ਼ੇਖਰ : ਰਹਿਣ ਦਿਓ, ਪਿਤਾ ਜੀ ! ਮੈਨੂੰ ਸੌ ਰੁਪਏ ਦਿਓ, ਹੁਣੇ ਹੀ।

ਮਾਧਵੀ ਅੰਮਾ : ਕਿਉਂ ?

ਰਾਜਸ਼ੇਖਰ : ਮੈਂ ਟੀ. ਐੱਸ. ਐੱਸ. ਕੋਰਟ ਵਾਲਿਆਂ ਨੂੰ ਟੀ-ਪਾਰਟੀ ਦੇਣੀ ਐ। ਮੇਰੀ ਵਲ ਉਨ੍ਹਾਂ ਦੀ ਪਾਰਟੀ ਰਹਿੰਦੀ ਐ। ਐਤਕੀਂ ਮੈਂ ਸਾਰਿਆਂ ਨੂੰ ਹਰਾ ਕੇ ਕੱਪ ਜਿੱਤਿਐ। ਮੈਂ ਏਸ ਸਾਲ ਚੈਂਪੀਅਨ ਬਣਿਆਂ। ਉਨ੍ਹਾਂ ਨੇ ਮੈਨੂੰ ਪਾਰਟੀ ਦਿੱਤੀ ਸੀ। ਸੋ ਉਹ ਹੁਣ ਮੈਂ ਮੋੜਨੀ ਐ।

ਕ੍ਰਿਸ਼ਣ ਪਣਿੱਕਰ : ਚੰਗਾ ! ਅੱਜੋ ਹੀ ਮਿਲ ਜਾਣਗੇ। ਪਰ ਯਾਦ ਰੱਖੀਂ। ਸਾਡੀ ਪਾਰਟੀ ਵਿਚ ਕੋਈ ਕਸਰ ਨਾ ਰਹਿ ਜਾਏ।

ਮਾਧਵੀ ਅੰਮਾ : ਉਨ੍ਹਾਂ ਦੀ ਪਾਰਟੀ ਨਾਲੋਂ ਸਾਡੀ ਸੌ ਗੁਣਾਂ ਵਧ ਚੰਗੀ ਹੋਵੇ।

ਕ੍ਰਿਸ਼ਣ ਪਣਿੱਕਰ : ਤੂੰ ਸਰਕਾਰੀ ਅਫ਼ਸਰ ਦਾ ਪੁੱਤ ਨਾ ਸਹੀ, ਪਰ ਤਾਂ ਵੀ ਤੂੰ ਕਿਸੇ ਨਾਲੋਂ ਘਟ ਨਹੀਂ। ਇਹ ਤੂੰ ਸਾਰਿਆਂ ਨੂੰ ਦਿਖਾ ਦੇਈਂ। ਸੌ ਰੁਪਏ ਦੀ ਕੀ ਚਿੰਤਾ ?

ਰਾਜਸ਼ੇਖਰ : ਫੇਰ ਪਿਤਾ ਜੀ, ਸਾਨੂੰ ਮੋਟਰਕਾਰ ਖ਼ਰੀਦਣੀ ਚਾਹੀਦੀ ਐ। ਸਾਡੀ ਆਪਣੀ ਗੱਡੀ ਨਾ ਹੋਵੇ ਤਾਂ ਸਾਨੂੰ ਕਿਹਨੇ ਪੁੱਛਣੈ ?

ਮਾਧਵੀ ਅੰਮਾ : ਠੀਕ ਕਹਿੰਦੈ, ਪੁੱਤ। ਓਧਰ ਸਾਡੀ ਦੇਵਕੀ ਨੂੰ ਵੀ ਨਵੀਂ ਤਰੱਕੀ ਮਿਲੀ ਐ। ਸਾਡੀ ਆਪਣੀ ਗੱਡੀ ਹੋਣੀ ਚਾਹੀਦੀ ਐ।

ਕ੍ਰਿਸ਼ਣ ਪਣਿੱਕਰ : ਹਾਂ, ਹਾਂ, ਆਪਾਂ ਮੋਟਰਕਾਰ ਖ਼ਰੀਦਾਂਗੇ, ਰਾਜਨ। ਵਧੀਆ ਜਿਹੀ ਲਭ ਰੱਖ, ਦੇਰ ਨਾ ਲਾਈਂ।

ਰਾਜਸ਼ੇਖਰ : ਕਿਰਾਏ ਦੀ ਗੱਡੀ ਤੇ ਚੜ੍ਹਦਿਆਂ ਵੀ ਸ਼ਰਮ ਆਉਂਦੀ ਐ। ਸਾਡੇ ਜੀਜੇ ਦੀ ਵੀ ਇਹੀ ਹਾਲਤ ਐ। ਫ਼ਰਕ ਏਨਾ ਹੀ ਐ ਕਿ ਜਦ ਉਹ ਕਿਸੇ ਗੱਡੀ 'ਤੇ ਚੜ੍ਹਦੈ, ਤਾਂ ਉਹਨੂੰ ਸ਼ਰਮ ਆਉਂਦੀ ਐ। (ਨਫ਼ਰਤ ਨਾਲ ਹੱਸਦਿਆਂ ਚਲੇ ਜਾਂਦਾ ਹੈ)

ਮਾਧਵੀ ਅੰਮਾ : ਰਾਜਨ ਦੇ ਦਿਲ ਨੂੰ ਸੱਟ ਲੱਗੀ ਐ, ਵਿਚਾਰਾ ਮੇਰਾ ਪੁੱਤ।

ਕ੍ਰਿਸ਼ਣ ਪਣਿੱਕਰ : ਦੇਖ, ਅੱਜ ਕਿੰਨੇ ਵੱਡੇ ਲੋਕ ਆਏ ਦੇਵਕੀ ਦੀ ਤਰੱਕੀ ਦੀ ਵਧਾਈ ਦੇਣ। ਇਸ ਚੇਲਪੱਨ ਪਿੱਲੈ ਨੇ ਉਨ੍ਹਾਂ ਸਾਹਮਣੇ ਮੂੰਹ ਤਕ ਨਹੀਂ ਖੋਲ੍ਹਿਆ। ਉਹ ਸਾਡੇ ਬਾਰੇ ਕੀ ਸੋਚਦੇ ਹੋਣਗੇ ?

ਮਾਧਵੀ ਅੰਮਾ : ਨਹੀਂ, ਹੁਣ ਮੈਂ ਇਹ ਗੱਲ ਟਾਲ੍ਹ ਨਹੀਂ ਸਕਦੀ। ਹੁਣੇ ਜਾ ਕੇ ਉਹਦੇ ਨਾਲ ਗੱਲ ਕਰਦੀ ਆਂ। (ਜਾਂਦੀ ਹੈ)

ਕ੍ਰਿਸ਼ਣ ਪਣਿੱਕਰ ਦੂਰ ਝਾਕਦਾ ਬੈਠਾ ਰਹਿੰਦਾ ਹੈ। ਦੇਵਕੀ ਦਾ ਪ੍ਰਵੇਸ਼। ਮਾੜ੍ਹਆ ਜਿਹਾ ਸਰੀਰ। ਲੰਮਾ ਕਦ। ਅਜਾਈਂ ਗੁਆਈ ਜਵਾਨੀ ਦੇ ਕੁਝ ਨਿਸ਼ਾਨ ਉਹਦੇ ਸਰੀਰ ਤੋਂ ਝਲਕ ਰਹੇ ਹਨ। ਸਚਿਆਰੀਆਂ ਤੇ ਪੜ੍ਹੀਆਂ-ਲਿਖੀਆਂ ਔਰਤਾਂ ਵਾਲੇ ਕਪੜੇ ਪਾਏ ਹੋਏ ਹਨ। ਥੁੜੋਂ ਵਾਲੀ ਚੀਜ਼ ਨਾ ਮਿਲਣ ਦੀ ਅਤ੍ਰਿਪਤੀ ਨਾਲ ਦੇਵਕੀ ਦੀ ਹਾਲਤ ਪਲ ਵਿਚ ਹੀ ਪਰਗਟ ਹੋ ਜਾਂਦੀ ਹੈ। ਕਮਰੇ ਵਿਚ ਪੈਰ ਰਖਦਿਆਂ ਹੀ ਉਹਦੀ ਪਹਿਲਾਂ ਦੀ ਲਾਚਾਰੀ ਦੀਨਤਾ ਇਕਦਮ ਵਧਣ ਲਗਦੀ ਹੈ। ਉਹ ਸਿਧੀ ਸ਼ੀਸ਼ੇ ਅੱਗੇ ਜਾਕੇ ਆਪਣੇ ਵਾਲਾਂ ਨੂੰ ਸਵਾਰਦੀ ਹੈ। ਫੇਰ ਮੂੰਹ ਪੂੰਝ ਕੇ

ਬਣਾਉਟੀ ਖ਼ੁਸ਼ੀ ਪ੍ਰਗਟਾ ਕੇ ਸ਼ੀਸ਼ੇ ਵਿਚ ਦੇਖਦੀ ਹੈ। ਹਉਕਾ ਭਰਦੀ ਹੈ, ਜਿਵੇਂ ਉਹਨੂੰ ਵੱਡੀ ਸ਼ਿਕਸਤ ਹੋਈ ਹੈ।

ਕ੍ਰਿਸ਼ਣ ਪਣਿਕੱਰ : ਕਿਉਂ ਬੀਬਾ ? ਵਿਆਹ ਤਾਂ ਵਾਹਵਾ ਹੋ ਗਿਆ ਨਾ ? (ਦੇਵਕੀ ਚੁੱਪ ਰਹਿੰਦੀ ਹੈ) ਵਿਆਹ ਠਾਠ ਨਾਲ ਕਿਉਂ ਨਾ ਹੋਊ ? ਪਰਮੇਸ਼ਵਰ ਪਿੱਲੈ ਕੋਈ ਹਾਰੀ-ਸਾਰੀ ਥੋਹੜੀ ਐ ? ਤੇ ਲਾੜ੍ਹਾ ਦੇਖਣ ਨੂੰ ਕਿਹੋ ਜਿਹਾ ਸੀ ? ਸੁਹਣਾ ਐ ? (ਦੇਵਕੀ ਚੁੱਪ ਰਹਿੰਦੀ ਹੈ) ਹਾਂ ਸੁਹੱਪਣ ਨੂੰ ਕਿਹੜਾ ਪੁੱਛਦੈ ? ਸੁਣਿਐ ਇਕ ਲੱਖ ਤੋਂ ਘੱਟ ਦੀ ਸਾਮੀ ਨਹੀਂ ਉਹ। ਕੁੜੀ ਦਾ ਸਿਤਾਰਾ ਹੀ ਉੱਚੈ। ਹੋਰ ਕੀ ? ਹੱਛਾ, ਤੇ ਰੋਟੀ ਕੈਸੀ ਦਿੱਤੀ ?

ਦੇਵਕੀ ਕੁੱਟੀ : ਓਹੀ ਦੱਸ ਸਕਦੈ, ਜਿਹਨੇ ਓਥੇ ਰੋਟੀ ਖਾਧੀ ਹੋਵੇ।

ਕ੍ਰਿਸ਼ਣ ਪਣਿਕੱਰ : ਇਸੇ ਲਈ ਤਾਂ ਮੈਂ ਤੈਥੋਂ ਪੁੱਛਿਐ।

ਦੇਵਕੀ ਕੁੱਟੀ : ਇਹਦੇ ਬਾਰੇ ਤਾਂ ਮੈਨੂੰ ਆਪ ਪੁੱਛਣਾ ਪਊ।

ਕ੍ਰਿਸ਼ਣ ਪਣਿਕੱਰ : ਕਿਉਂ ? ਤੂੰ ਨਹੀਂ ਓਥੇ ਗਈ ?

ਦੇਵਕੀ ਕੁੱਟੀ : ਨਹੀਂ।

ਕ੍ਰਿਸ਼ਣ ਪਣਿਕੱਰ : ਹੈ ! ਚਲੋ, ਇਕ ਤਰ੍ਹਾਂ, ਚੰਗਾ ਹੀ ਹੋਇਆ, ਤੂੰ ਨਹੀਂ ਗਈ। ਤੇਰੇ ਵਰਗੀ ਵੱਡੀ ਅਫ਼ਸਰ ਨੂੰ ਰੋਟੀ ਖਾਧੇ ਬਗ਼ੈਰ ਆਉਣਾ ਹੀ ਸੋਭਦੈ। ਸੁਣ, ਤੈਨੂੰ ਪਤੈ, ਅੱਜ ਇਥੇ ਕਿੰਨੇ ਲੋਕ ਆਏ ? ਕੌਣ-ਕੌਣ ਆਇਆ ? ਵੱਡੇ-ਵੱਡੇ ਅਹੁਦਿਆਂ ਵਾਲੀਆਂ ਜ਼ਨਾਨੀਆਂ ਵੀ ਸਨ।

ਦੇਵਕੀ ਕੁੱਟੀ : ਹੂੰ, ਅੱਜ ਇਥੇ ਕੀ ਸੀ ?

ਕ੍ਰਿਸ਼ਣ ਪਣਿਕੱਰ : ਮਖੌਲ ਕਾਹਨੂੰ ਕਰਦੀ ਐਂ, ਦੇਵਕੀ ?

ਦੇਵਕੀ ਕੁੱਟੀ : ਇਹ ਮਖੌਲ ਕਰਨਾ ਛੱਡਾਂ ਵੀ ਤਾਂ ਵੀ ਨਹੀਂ ਛੱਡ ਹੁੰਦਾ, ਪਿਤਾ ਜੀ !

ਕ੍ਰਿਸ਼ਣ ਪਣਿਕੱਰ : ਤੂੰ ਨਿਆਣੀ ਤਾਂ ਹੈ ਨਹੀਂ, ਐਹੋ ਜਿਹੀਆਂ ਗੱਲਾਂ ਕਰਦੀ ਐ।

ਦੇਵਕੀ ਕੁੱਟੀ : ਜਿੰਨਾ ਕੁ ਮੈਨੂੰ ਪਤੈ, ਅੱਜ ਇਥੇ ਕੋਈ ਨਵੀਂ ਗੱਲ ਨਹੀਂ ਹੋਈ।

ਕ੍ਰਿਸ਼ਣ ਪਣਿਕੱਰ : ਤੇਰੀ ਤਨਖ਼ਾਹ ਡੂੜ ਤੋਂ ਤਿੰਨ ਸੌ ਨਹੀਂ ਹੋਈ ?

ਦੇਵਕੀ ਕੁੱਟੀ : ਇਹਦੇ ਵਿਚ ਨਵੀਂ ਕਿਹੜੀ ਗੱਲ ਐ ?

ਕ੍ਰਿਸ਼ਣ ਪਣਿਕੱਰ : ਹੱਛਾ, ਹੁਣ ਸਮਝਿਆ। ਤੇਰਾ ਖ਼ਿਆਲ ਐ ਚੰਗੀ ਤਰੱਕੀ ਨਹੀਂ ਹੋਈ।

ਦੇਵਕੀ ਕੁੱਟੀ : ਹਾਂ, ਮੈਂ ਇਹਨੂੰ ਤਰੱਕੀ ਨਹੀਂ ਸਮਝਦੀ।

ਕ੍ਰਿਸ਼ਣ ਪਣਿਕੱਰ : ਹਾਂ, ਹਾਂ, ਇਹ ਤਾਂ ਮੈਂ ਵੀ ਸਮਝਦਾਂ। ਤੇਰੀ ਸੂਝਬੂਝ, ਲਿਆਕਤ ਤੇ ਤਾਲੀਮ ਅੱਗੇ ਇਹ ਕੋਈ ਵੱਡੀ ਤਰੱਕੀ ਨਹੀਂ ਐ। ਇਹ ਗੱਲ

ਤਾਂ ਉਹ ਵੀ ਮੰਨਦੇ ਸੀ, ਜੋ ਅੱਜ ਇਥੇ ਆਏ ਸੀ। ਫੇਰ ਦੂਜੀ ਗੱਲ ਵੀ ਐ। ਤੇਰੀ ਬਥੇਰੀ ਉਮਰ ਪਈ ਐ, ਤਰੱਕੀਆਂ ਹੀ ਤਰੱਕੀਆਂ ਹੋਣਗੀਆਂ।

ਦੇਵਕੀ ਕੁੱਟੀ : (ਸ਼ੀਸ਼ੇ ਵਿਚ ਦੇਖਦਿਆਂ) ਹਾਂ, ਹਾਂ। ਮੈਂ ਨਿਆਣੀ ਆਂ। ਬਥੇਰੀ ਉਮਰ ਪਈ ਐ।

ਕ੍ਰਿਸ਼ਣ ਪਣਿਕੱਰ : ਤੇਰੀ ਕਿਸਮਤ ਬੜੀ ਚੰਗੀ ਐ, ਸਾਰੇ ਜੋਤਸ਼ੀ ਇਹੋ ਕਹਿੰਦੇ ਐ।

ਦੇਵਕੀ ਕੁੱਟੀ : ਜੋਤਸ਼ੀ ਤਾਂ ਕੀ, ਸਾਰੀ ਦੁਨੀਆ ਹੀ ਕਹਿੰਦੀ ਐ, ਮੇਰੀ ਕਿਸਮਤ ਬੜੀ ਚੰਗੀ ਐ।

ਕ੍ਰਿਸ਼ਣ ਪਣਿਕੱਰ : ਹੋਰ ਦੇਵਕੀ, ਤੇਰਾ ਜਨਮ ਦਿਨ ਇਸੇ ਮਹੀਨੇ ਹੈ। ਇਸ ਮੌਕੇ ਤੇ ਉਨ੍ਹਾਂ ਲੋਕਾਂ ਨੂੰ ਨਿਉਂਦਾ ਦਿੱਤਾ ਜਾਏ, ਜਿਹੜੇ ਅੱਜ ਇਥੇ ਆਏ ਸੀ। ਤੇਰਾ ਕੀ ਖ਼ਿਆਲ ਐ ਇਹਦੇ ਬਾਰੇ? (ਦੇਵਕੀ ਚੁੱਪ ਰਹਿੰਦੀ ਹੈ) ਖ਼ਰਚ ਦੀ ਚਿੰਤਾ ਨਾ ਕਰੀਂ। ਇਹ ਤਾਂ ਬਹੁਤ ਜ਼ਰੂਰੀ ਖ਼ਰਚ ਹੈ।

ਦੇਵਕੀ ਕੁੱਟੀ : ਪਿਤਾ ਜੀ, ਆਉਂਦੇ ਜਨਮ ਦਿਨ ਤਕ ਮੈਂ ਕਿੰਨੇ ਸਾਲਾਂ ਦੀ ਹੋ ਜਾਊਂ?

ਕ੍ਰਿਸ਼ਣ ਪਣਿਕੱਰ : ਤੈਨੂੰ ਯਾਦ ਨਹੀਂ? ਪੈਂਤੀਆਂ ਦੀ ਹੋ ਜਾਏਂਗੀ, ਪੈਂਤੀਆਂ ਦੀ। ਛੱਤੀਵਾਂ ਲੱਗ ਜਾਊ।

ਦੇਵਕੀ ਕੁੱਟੀ : (ਹਉਕਾ ਭਰਦਿਆਂ) ਪੈਂਤੀ!

ਕ੍ਰਿਸ਼ਣ ਪਣਿਕੱਰ : ਤੇਰੀ ਮਾਂ ਦੀ ਉਮਰ ਹੁਣ ਸੱਠ ਸਾਲ ਐ। ਜਦ ਤੂੰ ਜਨਮ ਲਿਆ ਸੀ, ਓਦੋਂ ਇਹ ਪੱਚੀਆਂ ਦੀ ਸੀ।

ਦੇਵਕੀ ਕੁੱਟੀ : ਵਿਆਹ ਵੇਲੇ ਮਾਂ ਦੀ ਕਿੰਨੀ ਉਮਰ ਸੀ?

ਕ੍ਰਿਸ਼ਣ ਪਣਿਕੱਰ : ਚੌਵੀ ਸਾਲ। (ਦੇਵਕੀ ਸੋਚਾਂ ਵਿਚ ਪਈ ਖੜੀ ਰਹਿੰਦੀ ਹੈ। ਫੇਰ ਹਉਕੇ ਲੈਂਦੀ ਹੈ) ਓਦੋਂ ਮੈਂ ਅਠਾਈ ਸਾਲ ਦਾ ਸੀ।

ਦੇਵਕੀ ਕੁੱਟੀ : ਤਾਂ ਤੇ ਤੁਸੀਂ ਦੋਹਵੇਂ ਭਰ-ਜਵਾਨੀ ਵਿਚ ਸੀ।

ਕ੍ਰਿਸ਼ਣ ਪਣਿਕੱਰ : ਓਦੋਂ ਮੇਰਾ ਇਹ ਸਰੀਰ ਕਿੰਨਾ ਕਮਾਇਆ ਹੋਇਆ ਸੀ। ਮੈਂ ਇਕੱਲਾ ਚੌਲਾਂ ਦੀ ਬੋਰੀ ਚੁੱਕ ਲੈਂਦਾ ਸੀ। (ਇਕਦਮ ਅਫ਼ਸੋਸ ਮਹਿਸੂਸ ਕਰਦਾ ਹੈ)

ਦੇਵਕੀ ਕੁੱਟੀ : ਤੇ ਮਾਂ ਵੀ ਬੜੀ ਹੁੰਦੜਹੇਲ ਹੋਊਗੀ।

ਕ੍ਰਿਸ਼ਣ ਪਣਿਕੱਰ : ਉਹਦੀਆਂ ਕੀ ਰੀਸਾਂ! ਘਰ ਦਾ ਸਾਰਾ ਭਾਰ ਇਹਦੇ ਸਿਰ ਤੇ ਹੀ ਸੀ (ਦੇਵਕੀ ਸੁਪਨ-ਅਵਸਥਾ ਵਿਚ ਖੜੀ ਹੈ) ਤੇ ਹੁਣ ਅਸੀਂ ਤੇਰਾ ਜਨਮ ਦਿਨ ਮਨਾਵਾਂਗੇ। (ਦੇਵਕੀ ਓਸੇ ਅਵਸਥਾ ਵਿਚ ਰਹਿੰਦੀ ਹੈ) ਕੀ ਸੋਚ ਰਹੀ ਐਂ, ਦੇਵਕੀ?

ਦੇਵਕੀ ਕੁੱਟੀ : ਮੈਂ ਇਹ ਸੋਚਦੀ ਸੀ ਮੇਰੇ ਮਾਂ-ਪਿਉ ਕਿਹੋ ਜਿਹੇ ਹੋਣਗੇ ? ਹੁਣ ਕਿਹੋ ਜਿਹੇ ਹੋ ਗਏ ।

ਕ੍ਰਿਸ਼ਣ ਪਣਿਕੱਰ : ਇਹਦੇ ਸੋਚਣ ਵਾਲੀ ਕਿਹੜੀ ਗੱਲ ਐ ? ਇਕੋ ਸਮੇਂ ਬੰਦਾ ਇਕੋ...

ਦੇਵਕੀ ਕੁੱਟੀ : ਹਮੇਸ਼ਾਂ ਇਕੋ ਤਰ੍ਹਾਂ ਜੀਉਣ ਨਾਲੋਂ ਤਾਂ ਓਹੀ ਚੰਗਾ ਐ ।

ਕ੍ਰਿਸ਼ਣ ਪਣਿਕੱਰ : (ਗੱਲ ਬਦਲਦਿਆਂ) ਤੇ ਤੇਰੇ ਜਨਮ ਦਿਨ ਦਾ ਕਿਦਾਂ ਕਰੀਏ ?

ਦੇਵਕੀ ਕੁੱਟੀ : ਇਹਦਾ ਮੈਨੂੰ ਕੁਝ ਨਹੀਂ ਪਤਾ ਤੇ ਇਹੋ ਜਿਹੀਆਂ ਗੱਲਾਂ ਵਿਚ ਮੇਰੀ ਸਲਾਹ ਲੈਣ ਦੀ ਕੋਈ ਜ਼ਰੂਰਤ ਵੀ ਨਹੀਂ ।

ਕ੍ਰਿਸ਼ਣ ਪਣਿਕੱਰ : ਜ਼ਰੂਰਤ ਹੋਵੇ ਜਾਂ ਨਾ ਹੋਵੇ । ਤੇਰੀ ਸਲਾਹ ਦਾ ਸਾਨੂੰ ਪਤਾ ਤਾਂ ਹੋਣਾ ਹੀ ਚਾਹੀਦੈ ।

ਦੇਵਕੀ ਕੁੱਟੀ : ਜ਼ਰੂਰੀ ਨਹੀਂ ।

ਕ੍ਰਿਸ਼ਣ ਪਣਿਕੱਰ : ਓ ਮੇਰੇ ਰੱਬਾ ! ਇਹ ਭੋਲੀ-ਭਾਲੀ ਬੱਚੀ ਸਰਕਾਰੀ ਨੌਕਰੀ ਕਿੱਦਾਂ ਕਰਦੀ ਹੋਊ ?

ਦੇਵਕੀ ਕੁੱਟੀ : ਮੈਨੂੰ ਵੀ ਇਹੋ ਸ਼ੱਕ ਹੁੰਦੈ, ਪਿਤਾ ਜੀ ।

ਕ੍ਰਿਸ਼ਣ ਪਣਿਕੱਰ : ਮੈਂ ਇਹ ਕਹਿੰਦਾ ਹਾਂ ਕਿ ਤੂੰ ਜ਼ਨਾਨੀ ਰਹਿ ਕੇ ਨੌਕਰੀ ਕਿੱਦਾਂ ਕਰਦੀ ਹੋਏਂਗੀ ? ਤੇਰੇ ਵਿਚ ਮਰਦਾਂ ਵਰਗਾ ਹੌਸਲਾ ਵੀ ਹੋਣਾ ਚਾਹੀਦੈ ।

ਦੇਵਕੀ ਕੁੱਟੀ : (ਠੰਢਾ ਸਾਹ ਭਰਦਿਆਂ) ਮੈਂ ਮਰਦ ਬਣਨ ਦੀ ਬੜੀ ਕੋਸ਼ਿਸ਼ ਕਰਦੀ ਆਂ । ਪਰ ਰੱਬ ਮੈਨੂੰ ਕਹਿੰਦੈ, ਤੂੰ ਔਰਤ ਐਂ, ਮਰਦ ਨਹੀਂ ।

ਕ੍ਰਿਸ਼ਣ ਪਣਿਕੱਰ : (ਹੱਸਦਿਆਂ) ਇਸੇ ਦਿਲਲਗੀ ਦੇ ਸਹਾਰੇ ਤੂੰ ਰਹਿੰਦੀ ਐਂ । ਨਹੀਂ ਤਾਂ ਤੇਰਾ ਕੰਮ ਤਾਂ ਸਰ ਗਿਆ ਹੁੰਦਾ । ਹੱਛਾ, ਬੀਬਾ, ਰਹਿਣ ਦੇ ਇਹ ਸਾਰੀਆਂ ਗੱਲਾਂ । ਚਲ ਆਪਾਂ ਅੰਦਰ ਚਲਕੇ ਰੋਟੀ ਖਾਈਏ । ਵਿਆਹ ਵਾਲੇ ਘਰੋਂ ਵੀ ਤੂੰ ਕੁਛ ਖਾ ਕੇ ਨਹੀਂ ਆਈ ।

ਦੇਵਕੀ ਕੁੱਟੀ : ਪਿਤਾ ਜੀ, ਤੁਸੀਂ ਖਾਓ । ਮੈਂ ਠਹਿਰ ਕੇ ਆਈ ।

ਕ੍ਰਿਸ਼ਣ ਪਣਿਕੱਰ : ਹੱਛਾ, ਦੇਰ ਨਾ ਲਾਈਂ । (ਜਾਂਦਾ ਹੈ)

ਦੇਵਕੀ ਫੇਰ ਸ਼ੀਸ਼ੇ ਅੱਗੇ ਜਾਂਦੀ ਹੈ । ਇਕ-ਇਕ ਕਰਕੇ ਗਹਿਣੇ ਉਤਾਰਦੀ ਹੈ । ਫਿਰ ਵਿਅੰਗ ਨਾਲ ਕਹਿੰਦੀ ਹੈ... ਦਿਲਲਗੀ...ਦਿਲਲਗੀ ਹੈ ਤਾਂ...ਫੇਰ ਮੰਜੇ ਉਤੇ ਪੈ ਜਾਂਦੀ ਹੈ । ਸਿਰਹਾਣੇ ਨੂੰ ਹਿੱਕ ਨਾਲ ਲਾ ਕੇ ਫੁਟ ਫੁਟ ਰੋਂਦੀ ਹੈ । ਜਾਨਕੀ ਘਬਰਾਈ ਹੋਈ ਨੱਠੀ ਆਉਂਦੀ ਹੈ ।

ਜਾਨਕੀ : ਛੋਟੀ ਮਾਲਕਣ ! ਤੁਸੀਂ ਇਹ ਕੀ ਕੀਤਾ ? ਇਹ ਚੂੜੀਆਂ, ਹਾਰ ਲਾਹ ਕੇ ਕਿਉਂ ਸੁਟ ਦਿਤੇ ?

ਦੇਵਕੀ ਕੁੱਟੀ : ਜੇ ਤੈਨੂੰ ਇਹ ਮਾੜਾ ਲਗਦੈ, ਤਾਂ ਤੂੰ ਪਾ ਲੈ ।

ਜਾਨਕੀ : (ਘਬਰਾ ਕੇ) ਤੇ ਤੁਸੀਂ ?

ਦੇਵਕੀ ਕੁੱਟੀ : ਤੂੰਹੀਓਂ ਪਾ ਲੈ ਜਾਨੂ ।

ਜਾਨਕੀ : ਕਿੰਨੀ ਮਾੜੀ ਗੱਲ ਐ, ਛੋਟੀ ਮਾਲਕਣ । ਕਿਉਂ ਲਾਹ ਸੁਟੀਆਂ ਇਹ ਚੀਜ਼ਾਂ ?

ਦੇਵਕੀ ਕੁੱਟੀ : ਗਹਿਣੇ ਨਾ ਪਾਉਣ ਨਾਲ ਬੰਦਾ ਮਰਦਾ ਤਾਂ ਨਹੀਂ ।

ਜਾਨਕੀ : ਤੀਵੀਂ ਮਰਨ ਤੋਂ ਬਚਣ ਲਈ ਗਹਿਣੇ ਪਾਉਂਦੀ ਐ ? ਤੁਸੀਂ ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ ?

ਦੇਵਕੀ ਕੁੱਟੀ : ਤੂੰ ਮੇਰਾ ਇਕ ਕੰਮ ਕਰੇਂਗੀ ? ਰਤਾ ਉਹ ਸ਼ੀਸ਼ਾ ਇਸ ਕਮਰੇ ਵਿਚੋਂ ਹਟਾ ਲੈ । ਕਿਸੇ ਹੋਰ ਥਾਂ ਰਖਦੇ ।

ਜਾਨਕੀ : ਏਸ ਸ਼ੀਸ਼ੇ ਨੇ ਤੁਹਾਡਾ ਕੀ ਵਿਗਾੜਿਐ ?

ਦੇਵਕੀ ਕੁੱਟੀ : ਏਸ ਭੈੜੇ ਸ਼ੀਸ਼ੇ ਅੱਗੇ ਮੈਨੂੰ ਖੜੋਣਾ ਨਹੀਂ ਚਾਹੀਦਾ ।

ਜਾਨਕੀ : ਫੇਰ ਤਾਂ ਭਾਰਤੀ ਮਾਲਕਣ ਦੇ ਕਮਰੇ ਵਾਲੇ ਸ਼ੀਸ਼ੇ ਨੂੰ ਇਥੇ ਲਿਆ ਕੇ ਰੱਖ ਦੇਵਾਂ !

ਦੇਵਕੀ ਕੁੱਟੀ : ਉਹਦਾ ਸ਼ੀਸ਼ਾ ਤਾਂ ਮੇਰੇ ਲਾਇਕ ਹੀ ਨਹੀਂ ਰਿਹਾ । ਜੇ ਮੈਂ ਆਪਣਾ ਆਪ ਉਹਦੇ ਵਿਚ ਦੇਖ ਲਿਆ, ਮੇਰੀਆਂ ਤਾਂ ਚੀਕਾਂ ਨਿਕਲ ਜਾਣਗੀਆਂ । ਨਾ, ਨਾ ਮੈਨੂੰ ਉਹ ਸ਼ੀਸ਼ਾ ਨਹੀਂ ਚਾਹੀਦਾ ।

ਜਾਨਕੀ : ਛੋਟੀ ਮਾਲਕਣ; ਤੁਹਾਨੂੰ ਹੋ ਕੀ ਗਿਐ, ਮੇਰੀ ਸਮਝ ਵਿਚ ਕੁਛ ਨਹੀਂ ਆਉਂਦਾ ।

ਭਾਰਤੀ ਦੇ ਕਮਰੇ ਵਿਚੋਂ ਮਹਿਬੂਬਾ-ਮਹਿਬੂਬਾ ਦੇ ਗਾਣੇ ਦੀ ਆਵਾਜ਼ ਆਉਂਦੀ ਹੈ । ਇਸ ਆਵਾਜ਼ ਨੂੰ ਦੇਵਕੀ ਸਹਾਰ ਨਹੀਂ ਸਕਦੀ ।

ਦੇਵਕੀ ਕੁੱਟੀ : ਜਾਨੂ ! ਜਾ ਕੇ ਭਾਰਤੀ ਨੂੰ ਆਖ ਇਹ ਰਿਕਾਰਡ ਇਥੇ ਘਲ ਦੇਵੇ । ਜਾ ਜਲਦੀ ਕਰ ।

ਜਾਨਕੀ ਸਹਿਮੀ ਹੋਈ ਚਲੇ ਜਾਂਦੀ ਹੈ । ਦੇਵਕੀ ਬੇਚੈਨ ਹੋ ਕੇ ਕਮਰੇ ਵਿਚ ਗੇੜੇ ਕਢਣ ਲਗਦੀ ਹੈ । ਥੋੜ੍ਹੀ ਦੇਰ ਮਗਰੋਂ ਜਾਨਕੀ ਰਿਕਾਰਡ ਲਿਆਉਂਦੀ ਹੈ । ਦੇਵਕੀ ਉਹਨੂੰ ਫੜ ਕੇ ਜ਼ਮੀਨ ਉਤੇ ਵਗਾਹ ਮਾਰਦੀ ਹੈ । ਰਿਕਾਰਡ ਟੋਟੇ-ਟੋਟੇ ਹੋ ਜਾਂਦਾ ਹੈ ।

ਜਾਨਕੀ : ਛੋਟੀ ਮਾਲਕਣ. ਕਿੰਨਾ ਚੰਗਾ ਗਾਣਾ ਸੀ ।

ਦੇਵਕੀ ਕੁੱਟੀ : ਅੱਗੋਂ ਤੋਂ ਇਹ ਗਾਣਾ ਇਸ ਘਰ ਵਿਚ ਨਹੀਂ ਵੱਜੇਗਾ ।

ਜਾਨਕੀ : ਏਸ ਗਾਣੇ ਵਿਚ ਕੀ ਬੁਰਾਈ ਸੀ ? ਕੋਈ ਮਾੜੀ ਗੱਲ ਸੀ ? ਮੈਨੂੰ ਪਤਾ ਨਹੀਂ, ਏਸ ਕਰਕੇ ਪੁੱਛਦੀ ਆਂ ।

ਦੇਵਕੀ ਕੁੱਟੀ : ਹਾਂ, ਹਾਂ, ਜਾਨੂ । ਜੀਅ ਭਰ ਕੇ ਹੱਸ ਲੈ ਮੇਰੇ ਉਤੇ । ਤੈਨੂੰ ਖੁਲ੍ਹੀ ਛੁੱਟੀ ਦਿੱਤੀ ਮੈਂ ।

ਜਾਨਕੀ : ਛੋਟੀ ਮਾਲਕਣ ! ਐਦਾਂ ਨਾ ਕਹੋ । ਤੁਹਾਡਾ ਹਾਸਾ ਉਡਾਊਂਗੀ ? ਤੇ ਮੈਂ ? ਹਾਏ ਰੱਬਾ, ਮੇਰਾ ਏਨਾ ਹੌਸਲਾ ?

ਦੇਵਕੀ ਕੁੱਟੀ : ਜਾਨੂ, ਤੂੰ ਜਦ ਦੀ ਇਸ ਘਰ ਵਿਚ ਐਂ ਓਦੋਂ ਦੀ ਮੇਰਾ ਹਾਸਾ ਉਡਾਉਂਦੀ ਰਹੀ ਐਂ । ਨਾ ਸਿਰਫ਼ ਤੂੰ, ਸਗੋਂ ਇਸ ਘਰ ਦਾ ਕੱਲਾ-ਕੱਲਾ ਜੀਅ ਮੇਰਾ ਮੌਜੂ ਬਣਾਉਂਦਾ ਰਿਹਾ ।

ਜਾਨਕੀ : ਹਾਏ ਰੱਬਾ ਤੂੰ ਤਾਂ ਦੇਖਦਾ-ਸੁਣਦਾ ਹੈ ਸਾਰੀਆਂ ਗੱਲਾਂ । ਇਨ੍ਹਾਂ ਦੀ ਸੱਚਾਈ ਤੁਹਾਨੂੰ ਹੀ ਪਤਾ ਹੋਊ ।

ਦੇਵਕੀ ਕੁੱਟੀ : ਰੱਬ ਨਾ ਇਹ ਸਭ ਕੁਛ ਸੁਣਦੈ, ਨਾ ਦੇਖਦੈ । ਜੇ ਉਹ ਦੇਖਦਾ ਹੁੰਦਾ...ਸੁਣਦਾ ਹੁੰਦਾ...। ਜਾਨੂ, ਇਨ੍ਹਾਂ ਗਹਿਣਿਆਂ ਨੂੰ ਮੇਰੀਆਂ ਅੱਖਾਂ ਅੱਗੋਂ ਚੁਕ ਕੇ ਲੈ ਜਾ । ਸਮਝੀ ?

ਜਾਨਕੀ : ਤੁਹਾਡਾ ਕਿਹਾ ਸਿਰ-ਮੱਥੇ, ਛੋਟੀ ਮਾਲਕਣ । (ਗਹਿਣੇ ਚੁਕਦੀ ਹੈ)

ਦੇਵਕੀ ਕੁੱਟੀ : ਤੂੰ ਇਥੋਂ ਚਲੀ ਜਾ । ਮੈਨੂੰ ਇਕੱਲੀ ਛਡ ਕੇ । ਮੈਂ ਇਕੱਲੀ ਇਥੇ ਬੈਠਾਂਗੀ । ਸੁਖੀ ਹੋ ਕੇ । (ਜਾਨਕੀ ਚੁਪਚਾਪ ਚਲੇ ਜਾਂਦੀ ਹੈ) ਜੇ ਇਹ ਸ਼ਾਂਤੀ ਮੈਨੂੰ ਸਦਾ ਹੀ ਮਿਲਦੀ ਰਹਿੰਦੀ ।

ਦੂਜੇ ਪਾਸਿਓਂ ਭਾਰਤੀ ਆਪਣੇ ਬੱਚੇ ਨੂੰ ਕੁਛੜ ਚੁੱਕੀ ਆਉਂਦੀ ਹੈ ।

ਭਾਰਤੀ : ਭੈਣ, ਤੂੰ ਮੇਰਾ ਉਹ ਰਿਕਾਰਡ ਤੋੜ ਦਿੱਤਾ ? ਤੈਨੂੰ ਪਤੈ, ਮੈਨੂੰ ਕਿੰਨਾ ਚੰਗਾ ਲਗਦਾ ਸੀ ਉਹ ਗਾਣਾ ?

ਦੇਵਕੀ ਕੁੱਟੀ : ਮੈਨੂੰ ਉਹ ਗਾਣਾ ਚੰਗਾ ਨਹੀਂ ਲੱਗਾ, ਮੈਂ ਤੋੜ ਦਿੱਤਾ । ਮੇਰੀ ਮਰਜ਼ੀ ।

ਉਹ ਬੱਚੇ ਨੂੰ ਲੈਣ ਲਈ ਬਾਹਵਾਂ ਅੱਗੇ ਕਰਦੀ ਹੈ । ਪਰ ਬੱਚਾ ਆਪਣੀ ਮਾਂ ਨਾਲ ਚਿੰਬੜ ਜਾਂਦਾ ਹੈ ।

ਭਾਰਤੀ : ਬਦਮਾਸ਼ !ਇਹਦੀ ਇਹ ਕਰਤੂਤ !

ਦੇਵਕੀ ਕੁੱਟੀ : ਨਹੀਂ ਭਾਰਤੀ ! ਤੁਹਾਡੇ ਵਾਂਗ ਇਹ ਵੀ ਮੈਨੂੰ ਚਿੜ੍ਹਾ ਰਿਹਾ ਹੈ। ਮਾਂ ਨੂੰ ਚੰਗੀ ਤਰ੍ਹਾਂ ਸਮਝਣ ਵਾਲਾ ਬੱਚਾ ਹੈ। ਅੱਗੋਂ ਤੋਂ ਮੈਂ ਜੇ ਇਹਨੂੰ ਚੁਕ ਗਈ ਤਾਂ ਆਖ ਦੇਈਂ...

ਮੇਜ਼ ਤੋਂ ਬੱਚੇ ਦੀ ਤਸਵੀਰ ਚੁਕਕੇ ਬਾਹਰ ਸੁੱਟ ਦਿੰਦੀ ਹੈ।

ਭਾਰਤੀ : ਹਾਏ, ਭੈਣ ! ਬੱਚੇ ਨੇ ਤੇਰਾ ਕੀ ਵਿਗਾੜਿਐ ?

ਦੇਵਕੀ ਡੌਰ-ਭੌਰ ਖੜੀ ਰਹਿੰਦੀ ਹੈ।

# ਦੂਜਾ ਅੰਕ

ਸਥਾਨ : ਮਾਧਵੀ ਸਦਨ ਵਿਚ ਪਤੀ-ਪਤਨੀ ਦਾ ਕਮਰਾ ।

ਮੰਜਾ, ਬਿਸਤਰੇ, ਇਕ ਸ਼ੀਸ਼ਾ, ਮੇਜ਼, ਪੰਘੂੜਾ, ਕਈ ਰੰਗਾਂ ਦੇ ਖਿਡੌਣੇ, ਬੱਚੇ ਦੀਆਂ ਤਿੰਨ-ਚਾਰ ਪੁਸ਼ਾਕਾਂ ਆਦਿ ਹਨ । ਚੇਲਪੱਨ ਪਿੱਲੈ ਤੇ ਰਾਜਸ਼ੇਖਰ ਬੈਠੇ ਗੱਲਾਂ ਕਰ ਰਹੇ ਹਨ । ਚੇਲਪੱਨ ਮਾੜੇ ਜੁੱਸੇ ਵਾਲਾ ਹੈ, ਪਰ ਉਹਦੀਆਂ ਅੱਖਾਂ ਤੇਜ਼ ਹਨ, ਜੋ ਸਰੀਰ ਦੀ ਘਾਟ ਨੂੰ ਪੂਰਾ ਕਰ ਰਹੀਆਂ ਹਨ। ਉਹ ਕਪੜਿਆਂ ਦੇ ਮਾਮਲੇ ਵਿਚ ਲਾਪਰਵਾਹ ਨਜ਼ਰ ਆਉਂਦਾ ਹੈ ।

ਸਮਾਂ : ਦਿਨ ਦੇ ਤਿੰਨ ਵਜੇ ।

ਰਾਜਸ਼ੇਖਰ : ਮੈਂ ਹੋਰ ਕੁਛ ਨਹੀਂ ਪੁੱਛਣਾ । ਮੈਂ ਆਖ਼ਰੀ ਵਾਰ ਪੁੱਛਦਾਂ, ਤੁਸੀਂ ਪਾਰਟੀ ਵਿਚ ਆਓਗੇ ਜਾਂ ਨਹੀਂ ?

ਚੇਲਪੱਨ ਪਿੱਲੈ : ਭਾਵੇਂ ਇਕ ਵਾਰ ਪੁੱਛ ਤੇ ਭਾਵੇਂ ਹਜ਼ਾਰ ਵਾਰ, ਮੇਰਾ ਇੱਕੋ ਜਵਾਬ ਐ ।

ਰਾਜਸ਼ੇਖਰ : ਇਹ ਜਵਾਬ ਸੁਣਨ ਲਈ ਮੈਂ ਪੁੱਛ ਰਿਹਾ ।

ਚੇਲਪਨ ਪਿੱਲੈ : ਫੇਰ ਦੂਜੇ ਜਵਾਬ ਦੀ ਉਮੀਦ ਨਾ ਕਰ ।

ਰਾਜਸ਼ੇਖਰ : ਜੀਜਾ ਜੀ, ਜੇ ਤੁਸੀਂ ਉਸ ਮੈਨਨ ਸਾਹਬ ਨੂੰ ਜਾਣਦੇ ਹੁੰਦੇ ਤਾਂ ਤੁਸੀਂ ਮੇਰੇ ਨਾਲ ਖ਼ੁਸ਼ੀ-ਖ਼ੁਸ਼ੀ ਨੱਠੇ ਜਾਂਦੇ । ਉਹਦੇ ਜਿੰਨਾ ਅਮੀਰ, ਸ਼ਾਨਦਾਰ ਤੇ ਹਿੰਮਤੀ ਬੰਦਾ ਇਸ ਸਾਰੇ ਤ੍ਰਿਅਨੰਤਪੁਰਮ ਵਿਚ ਕੋਈ ਨਹੀਂ । ਤੁਸੀਂ ਹਰ ਤਰ੍ਹਾਂ ਦਰਿਆਫ਼ਤ ਕਰ ਲਓ । ਤੁਹਾਨੂੰ ਪਤਾ ਲੱਗੇਗਾ ਕਿ ਲੋਕ ਭਲਾਈ ਦੇ ਕੰਮਾਂ ਵਿਚ ਹਜ਼ਾਰਾਂ ਰੁਪਏ ਵਹਾ ਦੇਣ ਵਿਚ ਰਤਾ ਵੀ ਨਹੀਂ ਝਿਜਕਦੇ । ਇਹੋ ਜਿਹੇ ਸੱਜਣ, ਜੋ ਪਾਰਟੀ ਦਿੰਦੇ ਨੇ, ਉਨ੍ਹਾਂ ਲਈ ਜੇ ਤੁਸੀਂ...

ਚੇਲਪੱਨ ਪਿੱਲੈ : ਹਾਂ, ਹਾਂ ਮੈਨਨ ਸਾਹਬ ਬਾਰੇ ਮੈਂ ਥੋਹੜਾ ਬਹੁਤ ਸੁਣ ਚੁਕਿਆਂ । ਹਾਂ ਇਹ ਹੋ ਸਕਦੈ ਕਿ ਮੈਂ ਉਹਦੀ ਧਨ-ਦੌਲਤ, ਸ਼ਾਨ-ਮਾਣ ਬਾਰੇ ਬਾਹਲਾ ਨਾ ਜਾਣਦਾ ਹੋਵਾਂ । ਸੱਚੀ ਗੱਲ ਤਾਂ ਇਹ ਹੈ ਕਿ ਮੈਂ ਸ਼ਰਾਬੀ ਕਬਾਬੀ ਬਾਰੇ ਬਹੁਤਾ ਜਾਣਨਾ ਹੀ ਨਹੀਂ ਚਾਹੁੰਦਾ । ਤੇ ਮੈਨੂੰ ਇਹ ਵੀ ਪਤੈ ਕਿ ਉਹ ਲੋਕ-ਭਲਾਈ ਦੇ ਨਾਂ ਤੇ ਕਿਹੜੇ ਪੈਸੇ ਪਾਣੀ ਵਾਂਗ ਵਹਾਉਂਦੇ, ਉਹ ਆਪਣੀਆਂ ਕਰਤੂਤਾਂ ਉਤੇ ਪੜਦਾ ਪਾਉਣ ਲਈ ਵਹਾਉਂਦੈ, ਤਾਂ ਕਿ ਲੋਕ ਚੁਪ ਰਹਿਣ ਤੇ ਨਾਲੇ ਸ਼ੁਹਰਤ ਵੱਖਰੀ ਦੀ ਵੱਖਰੀ ।

ਰਾਜਸ਼ੇਖਰ : ਤੁਸੀਂ ਰਹਿਣ ਦਿਓ । ਤੁਹਾਨੂੰ ਪਤਾ ਹੀ ਕੀ ਐ ? ਤੁਹਾਡਾ ਖ਼ਿਆਲ ਹੋਣੈ ਕਿ ਉਹ ਦੇਸੀ ਦਾਰੂ ਪੀਂਦਾ ਹੋਊ । ਤੁਹਾਨੂੰ ਕੀ ਪਤੈ ਕਿ ਜੋ-ਜੋ ਸ਼ਰਾਬਾਂ ਉਹ ਪੀਂਦੈ ਉਨ੍ਹਾਂ ਦੀ ਕੀਮਤ ਕਿੰਨੀ ਹੁੰਦੀ ਐ ? ਸ਼ਰਾਬਾਂ ਦੇ ਨਾਂ ਸੁਣ ਕੇ ਹੀ ਤੁਹਾਡੇ ਅਰਗਿਆਂ ਨੂੰ ਚੱਕਰ ਆਉਣ ਲਗ ਜਾਣ । ਬਾਕੀ ਰਹੀ ਗੱਲ ਉਹਦੇ ਅਖ਼ਲਾਕ ਦੀ ! ਇਹਦੇ ਬਾਰੇ ਤੁਹਾਨੂੰ ਬਾਹਲਾ ਪਰੇਸ਼ਾਨ ਹੋਣ ਦੀ ਕੋਈ ਲੋੜ ਨਹੀਂ । ਵੱਡੇ ਬੰਦੇ ਥੋਹੜੇ-ਬਾਹਲੇ ਇਹੋ ਜਿਹੇ ਕੰਮ ਕਰਦੇ ਹੀ ਹੁੰਦੇ ਐ । ਤੁਸੀਂ ਵੀ ਬੜੇ ਭੋਲੇ ਹੋ । ਖ਼ੈਰ ਛੱਡੋ; ਤੁਸੀਂ ਪਾਰਟੀ ਤੇ ਆ ਜਾਓ । ਤੁਹਾਡਾ ਆਉਣਾ ਬੜਾ ਜ਼ਰੂਰੀ ਐ ।

ਚੇਲਪੱਨ ਪਿੱਲੈ : ਮੈਂ ਇਕ ਵਾਰ ਆਖ ਤਾਂ ਦਿੱਤੈ—ਏਸ ਤਰ੍ਹਾਂ ਦੀਆਂ ਪਾਰਟੀਆਂ ਵਿਚ ਜਾਣ ਦੀ ਮੇਰੀ ਆਦਤ ਨਹੀਂ ।

ਰਾਜਸ਼ੇਖਰ : ਜਿਵੇਂ ਇਹ ਆਦਤ ਜਮਾਂਦਰੂ ਹੀ ਹੁੰਦੀ ਐ ।

ਚੇਲਪੱਨ ਪਿੱਲੈ : ਤਾਂ ਫੇਰ ਸਮਝ ਲੈ ਕਿ ਮੈਂ ਨਵੀਂ ਆਦਤ ਨਹੀਂ ਪਾ ਸਕਦਾ । ਇਹਦੀ ਮੈਨੂੰ ਲੋੜ ਵੀ ਮਹਿਸੂਸ ਨਹੀਂ ਹੁੰਦੀ ।

ਰਾਜਸ਼ੇਖਰ : ਸਾਡਾ ਜੀਜਾ ਜੈਂਟਲਮੈਨ ਨਹੀਂ ਰਿਹਾ, ਕਿੰਨੀ ਮਾੜੀ ਗੱਲ ਐ ।

ਚੇਲਪੱਨ ਪਿੱਲੈ : ਹਾਂ, ਹਾਂ ਬਿਲਕੁਲ ਠੀਕ ਕਿਹਾ ਕਿ ਜੈਂਟਲਮੈਨ ਦੀ ਜਿਸ ਤਰ੍ਹਾਂ ਦੀ ਪ੍ਰਿਭਾਸ਼ਾ ਤੁਸੀਂ ਸਮਝ ਰੱਖੀ ਹੈ, ਮੈਂ ਉਸ ਤਰ੍ਹਾਂ ਦਾ ਜੈਂਟਲਮੈਨ ਨਹੀਂ ਹੋ ਸਕਦਾ । ਆਪ ਦਾ ਜੈਂਟਲਮੈਨ ਗੋਰੇ ਸਾਹਬਾਂ ਦੀ ਨਕਲ ਕਰਦੈ । ਤੁਹਾਡੇ ਜੈਂਟਲਮੈਨ ਨੂੰ ਸੁਸਾਇਟੀ ਦੀ ਜ਼ਰੂਰਤ ਐ । ਤੁਹਾਡਾ ਜੈਂਟਲਮੈਨ ਪਾਰਟੀਆਂ ਵਿਚ ਜਾਂਦੈ । ਉਹ ਨਵੀਆਂ ਨਕੋਰ ਮੋਟਰਕਾਰਾਂ ਦੀ ਸਵਾਰੀ ਕਰਦੈ । ਉਹ ਮਹਿੰਗੀ ਸ਼ਰਾਬ ਪੀਂਦੈ ।

ਰਾਜਸ਼ੇਖਰ : ਇਹ ਗੱਲ ਨਹੀਂ । ਮੈਂ ਤੁਹਾਨੂੰ ਦੱਸਦਾਂ ਜੈਂਟਲਮੈਨ ਕੀਹਨੂੰ ਆਖਦੇ ਨੇ । ਉਹ ਗੁੜ ਵਾਲੀ ਚਾਹ ਪੀਂਦੈ । ਉਹ ਹਰ ਰੋਜ਼ ਦਾੜ੍ਹੀ ਨਹੀਂ ਮੁਣਾਉਂਦਾ । ਉਹ ਸਾਈਕਲ ਦੀ ਸਵਾਰੀ ਕਰਦੈ ।

ਮੋਟਰਕਾਰ ਦੀ ਸਵਾਰੀ ਉਹਦੇ ਲਈ ਮਨ੍ਹਾ ਹੈ। ਉਹ ਕੋਰਾ ਕਪੜਾ ਤੇ ਧੋਤੀ ਹੀ ਪਹਿਨਦੈ।

ਚੇਲਪੱਨ ਪਿੱਲੈ : ਕੀ ਕੀਤਾ ਜਾਏ ? ਹਰ ਕਿਸੇ ਦੀ ਆਪਣੀ ਪਸੰਦ ਹੁੰਦੀ ਐ। ਜ਼ਰੂਰੀ ਨਹੀਂ ਸਾਰਿਆਂ ਦੀ ਪਸੰਦ ਰਲਦੀ ਹੋਵੇ।

ਰਾਜਸ਼ੇਖਰ : ਮੈਂ ਤੁਹਾਨੂੰ ਸੌ ਵਾਰ ਆਖ ਚੁੱਕਾਂ। ਮੈਨੂੰ ਆਪਣਾ ਵੇਦਾਂਤ ਨਾ ਸੁਣਾਇਆ ਕਰੋ। ਬਾਕੀ ਰਹੀ ਮੇਰੀ ਗੱਲ, ਮੈਂ ਕੋਈ ਅਲੋਕਾਰੀ ਗੱਲ ਨਹੀਂ ਕਰਦਾ। ਜੇ ਕਰਾਂ ਵੀ ਤਾਂ ਤੁਹਾਡੇ ਤੇ ਉਹਦਾ ਕੋਈ ਅਸਰ ਨਹੀਂ ਹੋਵੇਗਾ। ਇਸ ਗੱਲ ਦਾ ਮੈਨੂੰ ਪੱਕਾ ਯਕੀਨ ਹੈ।

ਚੇਲਪੱਨ ਪਿੱਲੈ : ਮੈਂ ਵੇਦਾਂਤ ਨਹੀਂ ਛਾਂਟਦਾ। ਜੇ ਛਾਂਟਾਂ ਵੀ ਤਾਂ ਇਹਦਾ ਤੇਰੇ ਤੇ ਕੀ ਅਸਰ ਹੋਣੈ !

ਰਾਜਸ਼ੇਖਰ : ਜਦ ਮਿਲੋ ਝਟ ਲੈਕਚਰ ਸ਼ੁਰੂ ਹੋ ਜਾਂਦੈ। ਨਰਕ ਵਿਚ ਵੀ ਲੈਕਚਰ ਸੁਣਨ ਨੂੰ ਨਹੀਂ ਮਿਲਦੇ ਹੋਣੇ।

ਚੇਲਪੱਨ ਪਿੱਲੈ : ਮਿਹਰਬਾਨੀ ਕਰਕੇ ਤੁਸੀਂ ਇਕ ਕੰਮ ਕਰੋ। ਅੱਗੋਂ ਤੋਂ ਤੁਸੀਂ ਮੇਰੀਆਂ ਗੱਲਾਂ ਵਿਚ ਦਖ਼ਲ ਨਾ ਦਿਓ।

ਰਾਜਸ਼ੇਖਰ : ਕੀ ਕਿਹਾ ਤੁਸੀਂ ? ਮੈਂ ਦਖ਼ਲ ਨਾ ਦੇਵਾਂ ? ਜ਼ਰਾ ਸੋਚ ਲਓ, ਅਸੀਂ ਹਾਰੀ-ਸਾਰੀ ਨਹੀਂ ਆਂ। ਮਾਣ ਨਾਲ ਹਿੱਕ ਤਾਣ ਕੇ ਰਹਿਣ ਵਾਲੇ ਲੋਕ ਹੁੰਦੇ ਆਂ। ਤੇ ਜਦ ਤੁਹਾਡੇ ਵਰਗੇ ਜਾਣ ਬੁਝ ਕੇ ਸਾਡੀ ਇੱਜ਼ਤ ਸਾਡੀ ਸ਼ਾਨ ਨੂੰ ਕਲੰਕ ਲਾਉਂਦੇ ਨੇ, ਤਾਂ ਵੀ ਅਸੀਂ ਚੁਪ ਰਹੀਏ, ਦਖ਼ਲ ਨਾ ਦਈਏ ? ਤੁਸੀਂ ਆਖ ਕੀ ਰਹੇ ਹੋ, ਪਤਾ ਵੀ ਐ ?

ਚੇਲਪੱਨ ਪਿੱਲੈ : ਤੁਹਾਡੇ ਮਾਣ-ਤਾਣ 'ਤੇ ਮੇਰਾ ਆਪਣਾ ਕੋਈ ਹੱਕ ਨਹੀਂ। ਮੈਂ ਤੁਹਾਡੀ ਬੇਇੱਜ਼ਤੀ ਕਰਨ ਲਈ ਕੁਝ ਨਹੀਂ ਕਿਹਾ। ਤੇ ਨਾ ਹੀ ਕੁਝ ਕੀਤੈ।

ਰਾਜਸ਼ੇਖਰ : ਕੁਝ ਨਹੀਂ ਕਿਹਾ ? ਕੁਝ ਨਹੀਂ ਕੀਤਾ ? ਓਏ, ਤੁਸੀਂ ਸੁਟ ਕੇ ਮੋਢੇ ਤੇ ਪਰਨਾ ਜਦ ਤੁਰਦੇ ਹੋ ਭਰੇ ਬਾਜ਼ਾਰ ਵਿਚ, ਤਾਂ ਸਾਡੀ ਬੇਇੱਜ਼ਤੀ ਨਹੀਂ ਹੁੰਦੀ ? ਤੁਸੀਂ ਮੇਰੇ ਦੋਸਤਾਂ ਅੱਗੇ ਕਦੇ ਮੂੰਹ ਖੋਲ੍ਹਿਆ ਵੀ ਐ ? ਜਦ ਉਹ ਸਿਗਰਟ ਪੇਸ਼ ਕਰਦੇ ਆ, ਤਾਂ ਤੁਹਾਡਾ ਹੱਥ ਪਿਛਾਂਹ ਕਿਉਂ ਹਟ ਜਾਂਦੈ ? ਤੇ ਜੈਂਟਲਮੈਨ ਬਣ ਕੇ ਕਦੇ ਦੇਖਿਆ ਵੀ ਐ ?

ਚੇਲਪੱਨ ਪਿੱਲੈ : ਚੁੱਪ ਕਰ ਜਾ, ਰਾਜਸ਼ੇਖਰ ਨਾਇਰ ਚੁੱਪ ਰਹਿ। ਮੇਰੀ ਵੀ ਕੋਈ ਇੱਜ਼ਤ ਹੈ। ਇੱਜ਼ਤ ਸਿਰਫ਼ ਤੁਹਾਡੇ ਲੋਕਾਂ ਦੀ ਜੱਦੀ ਜਾਇਦਾਦ ਨਹੀਂ ਐ।

ਰਾਜਸ਼ੇਖਰ : ਤੁਹਾਡੀ ਇੱਜ਼ਤ ਦਾ ਪਤਾ ਸਾਨੂੰ ਚਲ ਚੁਕਿਆ। ਵਿਆਹ ਮਗਰੋਂ ਇਥੇ ਰਹਿ ਕੇ ਤੁਸੀਂ ਜਿਹੜੀ ਇੱਜ਼ਤ ਬਣਾਈ ਐ, ਉਹਦਾ ਸਾਨੂੰ ਚੰਗੀ ਤਰ੍ਹਾਂ ਪਤੈ। (ਜ਼ੋਰ ਦੇਣੀਂ ਹੱਸਦਾ ਹੈ)

ਚੇਲਪੱਨ ਪਿੱਲੈ : ਸਮਝ ਗਿਆਂ। ਤੇਰੇ ਹਾਸੇ ਦਾ ਮਤਲਬ ਮੈਂ ਸਮਝ ਗਿਆਂ। ਤੇਰਾ ਮਤਲਬ ਮੈਂ ਤੁਹਾਡੇ ਖ਼ਰਚ ਤੇ ਇਥੇ ਰਹਿੰਦਾ ਰਿਹਾਂ। ਤੁਹਾਡੀ ਰੋਟੀ ਖਾਂਦਾ ਰਿਹਾਂ ?

ਰਾਜਸ਼ੇਖਰ : ਹਾਂ, ਹਾਂ, ਇਹਦੇ ਵਿਚ ਸ਼ੱਕ ਵਾਲੀ ਕਿਹੜੀ ਗੱਲ ਐ ?

ਚੇਲਪੱਨ ਪਿੱਲੈ : ਤਾਂ ਮਿਸਟਰ ਰਾਜਸ਼ੇਖਰ ਨਾਇਰ, ਇਹ ਮੇਰੀ ਵੱਡੀ ਭੁੱਲ ਸੀ। ਮੈਂ ਮੰਨਦਾਂ। ਤੁਹਾਡੇ ਬਾਰੇ ਮੈਂ ਕੁਝ ਹੋਰ ਸੋਚਿਆ ਸੀ। ਇਸ ਸ਼ਹਿਰ ਵਿਚ ਭਲੇ ਬੰਦਿਆਂ ਨੂੰ ਮਿਲਣ ਦੀ ਆਸ ਕਰਨੀ ਵਾਕਿਆ ਹੀ ਮੇਰੀ ਭੁੱਲ ਸੀ।

ਰਾਜਸ਼ੇਖਰ : (ਨਫ਼ਰਤ ਨਾਲ) ਓਹੋ, ਹੁਣ ਪਤਾ ਲੱਗਾ, ਇਸ ਦੁਨੀਆ ਵਿਚ ਸਿਰਫ਼ ਤੁਸੀਂ ਹੀ ਭਲੇ ਬੰਦੇ ਹੋ। ਇਹ ਤਾਂ ਬਿਲਕੁਲ ਨਵੀਂ ਗੱਲ ਦਾ ਪਤਾ ਲੱਗਾ, ਅੱਜ। ਤੁਹਾਡਾ ਬਹੁਤ ਬਹੁਤ ਸ਼ੁਕਰੀਆ।

ਚੇਲਪੱਨ ਪਿੱਲੈ : ਯਾਰ, ਮੈਨੂੰ ਤੇਰੇ ਵਾਂਗ ਗੱਲ ਕਰਨ ਦੀ ਜਾਚ ਨਹੀਂ। ਮੈਂ ਮੰਨਦਾਂ, ਮੈਂ ਤੁਹਾਡੇ ਘਰ ਵਿਆਹ ਕੀਤਾ। ਪਰ ਜੇ ਤੁਸੀਂ ਇਹ ਕਹੋ ਕਿ ਏਸ ਵਿਆਹ ਦਾ ਇਹੀ ਮਤਲਬ ਐ ਕਿ ਮੈਂ ਆਪਣੇ ਜ਼ਾਤੀ ਜਜ਼ਬਿਆਂ ਤੇ ਖ਼ਿਆਲਾਂ ਨੂੰ ਛਡ ਦੇਵਾਂ ਤੇ ਨਵਿਓਂ ਸਿਰਿਓਂ ਜੀਉਣਾ ਸ਼ੁਰੂ ਕਰ ਦਿਆਂ ਤਾਂ ਮੈਂ ਇਹੀ ਕਹੂੰਗਾ ਕਿ ਤੁਹਾਡਾ ਪਾਗਲਪਨ ਹੈ, ਹੋਰ ਕੁਝ ਨਹੀਂ। ਮੈਂ ਆਪਣੀ ਮਰਜ਼ੀ ਨਾਲ ਆਪਣਾ ਢਿਡ ਭਰਨ ਲਈ ਆਪਣੀ ਪਸੰਦ ਦੀ ਰੋਟੀ ਖਾਂਦਾਂ। ਕਪੜੇ ਵੀ ਮੈਂ ਆਪਣੀ ਮਰਜ਼ੀ ਦੇ ਪਾਊਂਗਾ। ਜੇ ਮੈਂ ਖਾਣ ਲੱਗਿਆਂ ਵੱਡੀ ਬੁਰਕੀ ਮੂੰਹ ਵਿਚ ਪਾ ਲਵਾਂ, ਤਾਂ ਇਹ ਕੋਈ ਕਹਿਣ ਵਾਲੀ ਗੱਲ ਨਹੀਂ ਐ। ਤੁਹਾਡਾ ਇਸ ਗੱਲ ਨਾਲ ਕੋਈ ਸਰੋਕਾਰ ਨਹੀਂ। ਭਾਵੇਂ ਮੈਂ ਮੋਢੇ ਤੇ ਪਰਨਾ ਰੱਖਾਂ, ਭਾਵੇਂ ਮੈਂ ਰੇਸ਼ਮ ਪਾਵਾਂ। ਇਹਦਾ ਫ਼ਿਕਰ ਤੁਹਾਨੂੰ ਨਹੀਂ ਹੋਣਾ ਚਾਹੀਦਾ। ਸੱਚੀ ਗੱਲ ਤਾਂ ਇਹ ਹੈ ਕਿ ਇੱਜ਼ਤ ਮਾਣ ਬਾਰੇ ਤੁਹਾਡੇ ਖ਼ਿਆਲ ਹੀ ਗ਼ਲਤ ਹਨ। ਤੁਹਾਡੀ ਸਭਿਅਤਾ ਸਾਡੇ ਲੋਕਾਂ ਦੀ ਸਭਿਅਤਾ ਹਰਗਿਜ਼ ਨਹੀਂ ਹੋ ਸਕਦੀ।

ਰਾਜਸ਼ੇਖਰ : ਵਾਹ, ਤੁਹਾਡੀ ਸਭਿਅਤਾ ਸਾਡੇ ਲੋਕਾਂ ਦੀ ਸਭਿਅਤਾ ਹਰਗਿਜ਼ ਨਹੀਂ ਹੋ ਸਕਦੀ। ਇਥੇ ਸਾਡੀ ਸਭਿਅਤਾ ਹੀ ਚੱਲੂਗੀ। ਅਸੀਂ ਸਮਾਜ ਵਿਚ ਆਪਣਾ ਮੂੰਹ ਦਿਖਾਉਣਾ ਐ। ਸਮਾਜ ਵਿਚ ਤੁਹਾਨੂੰ

ਆਪਣਾ ਭਣੋਈਆ ਕਹਿੰਦਿਆਂ ਸਾਨੂੰ ਸ਼ਰਮ ਆਉਂਦੀ ਐ। ਅਸੀਂ ਤਾਂ ਸਮਾਜ ਵਿਚ ਰਹਿਣਾ ਹੋਇਆ।

ਚੇਲਪੱਨ ਪਿੱਲੈ : ਹਾਂ, ਹਾਂ। ਹਮੇਸ਼ਾ ਚਾਰ-ਪੰਜ ਬੰਦੇ ਤੁਹਾਨੂੰ ਫੜੀ ਰਖਣ। ਨਹੀਂ ਤਾਂ ਤੁਸੀਂ ਡਿਗ ਪਓਗੇ। ਉਫ਼, ਤੁਹਾਡੀ ਗੁਲਾਮੀ ਦਾ ਕੀ ਕਰਾਂ? ਜਦ ਚਾਰ-ਪੰਜ ਜਣੇ ਹੱਸਦੇ ਆ, ਤਾਂ ਤੁਹਾਡਾ ਵੀ ਹੱਸਣਾ ਜ਼ਰੂਰੀ ਹੁੰਦੈ। ਜੇ ਉਹ ਰੋਣ, ਤਾਂ ਤੁਸੀਂ ਵੀ ਰੋਣ ਲੱਗ ਪੈਂਦੇ ਹੋ। ਹੋਰ ਤਾਂ ਹੋਰ ਜੇ ਉਹ ਨੰਗੇ ਹੋਣ, ਤਾਂ ਤੁਸੀਂ ਵੀ ਕਪੜੇ ਲਾਹੁਣ ਵਿਚ ਕੋਈ ਢਿਲ ਨਹੀਂ ਕਰੋਗੇ। ਤੁਸੀਂ ਤਾਂ ਨਿਰੇ ਚੁਫੇਰਗੜ੍ਹੀਏ ਹੋ, ਚੁਫੇਰਗੜ੍ਹੀਏ। ਬਿਨਾਂ ਰੀੜ ਦੇ ਸਮਾਜਕ ਪ੍ਰਾਣੀ।

ਰਾਜਸ਼ੇਖਰ : ਤਾਂ ਇਹ ਕਹਿੰਦੇ-ਕਹਾਉਂਦੇ ਲੋਕ ਇਥੇ ਆ ਕੇ ਬਿਨਾਂ ਰੀੜ ਵਾਲੇ ਪ੍ਰਾਣੀਆਂ ਦੇ ਪੈਰੀਂ ਕਿਉਂ ਪੈਂਦੇ ਨੇ?

ਚੇਲਪੱਨ ਪਿੱਲੈ : ਠੀਕ ਕਿਹੈ, ਤੂੰ। ਇਨ੍ਹਾਂ ਲੋਕਾਂ ਨੂੰ ਢੀਠ ਹੋ ਕੇ ਤੁਹਾਡੇ ਪੈਰੀਂ ਪੈਣਾ ਪੈਂਦੈ, ਕੀ ਕੀਤਾ ਜਾਏ, ਕਿਉਂਕਿ ਸਮਾਜ ਦੀ ਚਾਬੀ ਤੁਹਾਡੇ ਹੱਥ ਵਿਚ ਜੁ ਹੈ।

ਰਾਜਸ਼ੇਖਰ : ਤੁਸੀਂ ਇਸ ਹੱਦ ਤਕ ਆ ਗਏ ਹੋ, ਇਹ ਬਹੁਤ ਵੱਡੀ ਗੱਲ ਐ। ਜੇ ਬਾਹਰ-ਅੰਦਰ ਤੁਸੀਂ ਇਹੀ ਲੈਕਚਰ ਝਾੜਨੇ ਨੇ, ਤਾਂ ਤੁਸੀਂ ਫ਼ੌਰਨ ਇਥੋਂ ਚਲੇ ਜਾਓ ਤਾਂ ਚੰਗੀ ਗੱਲ ਐ। ਅਸੀਂ ਇਥੇ ਚਾਰ ਭਲੇ ਬੰਦਿਆਂ ਨਾਲ ਜ਼ਿੰਦਗੀ ਗੁਜ਼ਾਰਨੀ ਐ। ਤੁਸੀਂ ਪਹਿਲਾਂ ਹੀ ਕਹਿ ਦਿੱਤਾ ਸੀ ਕਿ ਤੁਸੀਂ ਸਾਨੂੰ ਗ਼ਲਤ ਹੀ ਸਮਝਿਆ ਸੀ।

ਚੇਲਪੱਨ ਪਿੱਲੈ : ਹਾਂ, ਕਹਿ ਤਾਂ ਦਿੱਤਾ ਸੀ। ਜਿੰਨੀ ਵਾਰ ਆਖਿਆ ਜਾਏ, ਓਨਾ ਹੀ ਘਟ ਐ।

ਰਾਜਸ਼ੇਖਰ : ਹਾਂ, ਹਾਂ, ਅਸੀਂ ਵੀ ਵੱਡੀ ਭੁੱਲ ਕੀਤੀ। ਅਸੀਂ ਵੀ ਤੁਹਾਨੂੰ ਚੰਗੀ ਤਰ੍ਹਾਂ ਨਹੀਂ ਸਮਝਿਆ ਸੀ।

ਚੇਲਪੱਨ ਪਿੱਲੈ : ਮਤਲਬ?

ਰਾਜਸ਼ੇਖਰ : ਮਤਲਬ ਇਹੀ ਕਿ ਅਸੀਂ ਤਾਂ ਸਮਝਿਆ ਸੀ ਕਿ ਤੁਸੀਂ ਵੀ ਅਕਲਮੰਦ ਹੋ, ਬੁਧੀਮਾਨ ਹੋ; ਨਾਲਾਇਕ ਤੇ ਨਿਕੰਮੇ ਨਹੀਂ ਹੋ।

ਚੇਲਪੱਨ ਪਿੱਲੈ : ਚੰਗਾ ਤਾਂ ਇਹੀ ਹੋਇਆ ਕਿ ਕਮ-ਅਜ਼-ਕਮ ਹੁਣ ਤੁਸੀਂ ਮੈਨੂੰ ਠੀਕ ਸਮਝ ਲਿਆ। ਮੇਰੇ ਧੰਨਭਾਗ ਜਾਣੋ। ਉਸ ਬੁਧੀਮਾਨੀ ਤੇ ਅਕਲਮੰਦੀ ਦੇ ਬਗ਼ੈਰ ਵੀ ਕੁਝ ਚਿਰ ਮੈਨੂੰ ਰਹਿਣ ਦਿਓ।

ਰਾਜਸ਼ੇਖਰ : ਤੁਸੀਂ ਏਨੇ ਵੱਡੇ ਨਾ ਬਣੋ। ਮੈਨੂੰ ਸਾਰਿਆਂ ਦਾ ਪਤਾ ਐ, ਕੌਣ ਕਿੰਨੇ ਪਾਣੀ ਵਿਚ ਐ। ਕਿਸੇ ਨਾ ਕਿਸੇ ਤਰ੍ਹਾਂ ਫ਼ੀਸ ਦੇ ਪੈਸੇ ਇਕੱਠੇ ਕਰਕੇ ਹੋਟਲ ਵਾਲਿਆਂ ਨਾਲ ਹੇਰਾਫੇਰੀ ਕਰਕੇ

ਤ੍ਰਿਅਨੰਤਪੁਰਮ ਵਿਚ ਰਹਿ ਕੇ ਡਿਗਰੀ ਲੈਣ ਵਾਲੇ ਬਹਾਦਰਾਂ ਵਿਚ ਤੁਸੀਂ ਵੀ ਹੋ ਨਾ ? ਆਪਣੀ ਔਕਾਤ ਤੋਂ ਵੱਡੇ ਨਾ ਬਣੋ ।

ਚੇਲਪੱਨ ਪਿੱਲੈ : ਇਹੋ ਜਿਹੇ ਬਹਾਦਰਾਂ ਨੂੰ ਸਿਰਾਂ ਤੇ ਚੁਕ ਕੇ ਆਪਣੀਆਂ ਭੈਣਾਂ-ਧੀਆਂ ਦੇ ਪਤੀ ਬਣਾਉਣ ਵਾਲੇ ਹੁੰਦੇ ਨੇ ਨਾ, ਇਥੋਂ ਦੇ ਅਮੀਰ ਬਣਨ ਵਾਲੇ ਬਹਾਦਰ ਵੀ ! ਤੁਸੀਂ ਵੀ ਆਪਣੀ ਔਕਾਤ ਤੋਂ ਵੱਡੇ ਨਾ ਬਣੋ ।

ਰਾਜਸ਼ੇਖਰ : ਨਹੀਂ ਰੀਸਾਂ ਤੁਹਾਡੀਆਂ । ਖ਼ਬਰਦਾਰ, ਖ਼ਤਮ ਕਰ ਦਊਂਗਾ ਮੈਂ ਤੁਹਾਡੀਆਂ ਫੈਲਸੂਫੀਆਂ ਨੂੰ ਜਾਂ ਮੈਂ ਤੁਹਾਨੂੰ ਪੱਕਾ ਜੈਂਟਲਮੈਨ ਬਣਾ ਕੇ ਸਾਹ ਲਊਂਗਾ ਜਾਂ ਤੁਹਾਡਾ ਕੰਢਾ ਕਢ ਦਊਂਗਾ । ਸਮਝੇ ? (ਗੁਸੇ ਵਿਚ ਤੇਜ਼ੀ ਨਾਲ ਜਾਂਦਾ ਹੈ)

ਚੇਲਪੱਨ ਪਿੱਲੈ : (ਮੁਸਕਰਾਉਂਦਿਆਂ) ਨਹੀਂ, ਦੋਵੇਂ ਗੱਲਾਂ ਇਕੱਠੀਆਂ ਹੀ ਹੋ ਜਾਣ, ਯਾਰ !

ਭਾਰਤੀ ਦਾ ਪ੍ਰਵੇਸ਼ । ਉਹ ਸੁਹਣੀ ਤਾਂ ਨਹੀਂ, ਪਰ ਬਦਸੂਰਤ ਵੀ ਨਹੀਂ । ਮੈਲੇ ਕਪੜੇ । ਭਾਵੇਂ ਉਹ ਖ਼ੁਸ਼ ਨਜ਼ਰ ਨਹੀਂ ਆ ਰਹੀ, ਪਰ ਉਹਦੇ ਚਿਹਰੇ ਉਤੇ ਸ਼ਾਂਤੀ ਤੇ ਤ੍ਰਿਪਤੀ ਹੈ ।

ਚੇਲਪੱਨ ਪਿੱਲੈ : (ਆਪਣੇ ਭਾਵਾਂ ਨੂੰ ਲੁਕਾਉਂਦਿਆਂ) ਭਰਾ ਦੀ ਵਾਰੀ ਤਾਂ ਪੂਰੀ ਹੋ ਗਈ, ਹੁਣ ਭੈਣ ਦੀ ਵਾਰੀ ਸ਼ੁਰੂ ਹੋਣ ਲੱਗੀ ਐ ?

ਭਾਰਤੀ : ਬੁਝਾਰਤਾਂ ਨਾ ਪਾਓ । ਸਿੱਧੀ ਗੱਲ ਕਰੋ, ਤਾਂ ਅੱਗੋਂ ਕੁਝ ਆਖਾਂ ਵੀ ।

ਚੇਲਪੱਨ ਪਿੱਲੈ : ਤੁਹਾਡੇ ਸਮਝ ਆਉਣ ਵਾਲੀ ਬੋਲੀ ਮੈਨੂੰ ਆਉਂਦੀ ਨਹੀਂ ।

ਭਾਰਤੀ : (ਵਿਅੰਗ ਦੇ ਲਹਿਜੇ ਵਿਚ) ਇੰਨੇ ਸਾਲਾਂ ਵਿਚ ਇਹ ਬੋਲੀ ਵੀ ਨਾ ਸਿਖੀ ਗਈ, ਕਿੰਨੀ ਸ਼ਰਮ ਦੀ ਗੱਲ ਐ । ਤਿੰਨ-ਚਾਰ ਸਾਲ ਦਾ ਕੋਰਸ ਪੂਰਾ ਹੋਣ ਲੱਗੈ, ਜਨਾਬ ਦਾ !

ਚੇਲਪੱਨ ਪਿੱਲੈ : ਭਾਰਤੀ ਬੀ.ਏ. ਤਾਂ ਮੈਂ ਬੜੀ ਸੌਖ ਨਾਲ ਕਰ ਲਈ ਸੀ । ਪਰ ਇਸ ਇਮਤਿਹਾਨ ਵਿਚ ਮੈਂ ਸੈਂਕੜੇ ਵਾਰ ਫੇਲ ਹੋਇਆਂ ।

ਭਾਰਤੀ : (ਹਾਸੇ ਨੂੰ ਜ਼ਰਾ ਗੰਭੀਰਤਾ ਵਿਚ ਬਦਲਦਿਆਂ) ਸਾਡੇ ਸ਼ਸ਼ੀ ਦੀ ਕਿਹੜੀ ਬੋਲੀ ਹੋਏਗੀ ? ਮਾਂ ਦੀ ਬੋਲੀ ਜਾਂ ਪਿਉ ਦੀ ?

ਚੇਲਪੱਨ ਪਿੱਲੈ : ਉਹਦਾ ਫ਼ੈਸਲਾ ਹਾਲੀ ਹੋਣੈ । (ਗੁਸੇ ਵਿਚ) ਭਾਰਤੀ ! ਗੱਲ ਹੱਥੋਂ ਨਿਕਲਦੀ ਜਾਂਦੀ ਐ । ਹੁਣ ਤਕ ਤੇਰੇ ਭਰਾ ਨੇ ਹੁੱਲੜ ਮਚਾਇਆ ਹੋਇਆ ਸੀ । ਹੁਣ ਸਤਾਉਣ ਆ ਗਈ ਐ ਤੇਰੀ ਮਾਂ ਵੀ ਆਪਣੇ ਪੁੱਤ ਦੇ ਭੇਸ ਵਿਚ ।

ਭਾਰਤੀ : ਰਾਜਨ ਖਹਿੜੇ ਪਿਆ ਹੋਣੈ, ਤਾਹੀਓਂ ਮਾਂ ਜੀ ਤੁਹਾਡੇ ਕੋਲ ਆ ਗਈ ।

ਚੇਲਪੱਨ ਪਿੱਲੈ : ਏਦਾਂ ਹੀ ਹੋਵੇਗਾ । ਪਰ ਮਾਂ ਬੜੀ ਸਖ਼ਤ ਸੀ । ਮੈਨੂੰ ਪਿਆਰ ਤਾਂ ਉਹਨੇ ਕੀ ਕਰਨੈ, ਉਹ ਘਟੋ ਘਟ ਤਰੀਕੇ ਨਾਲ ਤਾਂ ਮੇਰੇ ਨਾਲ ਪੇਸ਼ ਆ ਸਕਦੀ ਸੀ ।

ਭਾਰਤੀ : ਮਾਂ ਕਿਹੜਾ ਪੜ੍ਹੀ-ਲਿਖੀ ਐ । ਇਹ ਵੀ ਗੱਲ ਸੋਚਣੀ ਚਾਹੀਦੀ ਐ ਨਾ ।

ਚੇਲਪੱਨ ਪਿੱਲੈ : ਹਾਂ, ਭਾਰਤੀ । ਮੈਂ ਸੋਚ ਕੇ ਹੀ ਫ਼ੈਸਲਾ ਕੀਤੈ । ਮੈਂ ਇਥੇ ਨਹੀਂ ਰਹਿਣਾ ਚਾਹੁੰਦਾ ।

ਭਾਰਤੀ : ਕੀ ? ਇਥੇ ਨਹੀਂ ਰਹਿਣਾ ? ਤੁਸੀਂ ਇਕੱਲੇ ਹੀ ਚਲੇ ਜਾਓਗੇ ?

ਚੇਲਪੱਨ ਪਿੱਲੈ : ਹਾਂ, ਤੂੰ ਦੁਖੀ ਨਾ ਹੋ । ਤੂੰ ਮੇਰੀ ਗੱਲ ਨੂੰ ਸਮਝਣ ਦੀ ਕੋਸ਼ਿਸ਼ ਕਰ । ਇਥੇ ਮੇਰਾ ਸਾਹ ਘੁਟਦੈ । ਮੇਰੇ ਲਈ ਇਥੇ ਇਕ ਦਿਨ ਰਹਿਣਾ ਵੀ ਦੁੱਭਰ ਹੋ ਗਿਐ ।

ਭਾਰਤੀ : ਮੈਂ ਅੱਜ ਤਕ ਤੁਹਾਨੂੰ ਹੋਰ ਨਹੀਂ ਸਮਝਿਆ । ਭਾਵੇਂ ਮੇਰੇ ਮਾਪੇ ਮੈਨੂੰ ਮੂਰਖ ਕਹਿੰਦੇ ਆ ਤਾਂ ਵੀ ਮੈਂ ਉਨ੍ਹਾਂ ਨਾਲੋਂ ਵੱਧ ਤੁਹਾਨੂੰ ਜਾਣਦੀ ਆਂ ।

ਚੇਲਪੱਨ ਪਿੱਲੈ : ਉਹ ਤਾਂ ਮੈਨੂੰ ਪਤਾ ਹੀ ਆ । ਪਰ ਮੈਨੂੰ ਇਸ ਗੱਲ ਦਾ ਡਰ ਐ ਮਤੇ ਤੂੰ ਵੀ ਸਮਝ ਲਵੇਂ ਪਈ ਮੈਂ ਤੇਰੇ ਤੋਂ ਖ਼ੁਸ਼ ਨਹੀਂ ਤੇ ਇਸੇ ਕਰਕੇ ਜਾ ਰਿਹਾਂ ।

ਭਾਰਤੀ : ਤਾਂ ਸਮਝ ਲਓ ਕਿ ਤੁਹਾਡੀ ਘਰਵਾਲੀ ਓਦਾਂ ਸੋਚਣ ਵਾਲੀ ਤੀਵੀਂ ਨਹੀਂ ।

ਚੇਲਪੱਨ ਪਿੱਲੈ : ਭਾਰਤੀ, ਮੇਰੀ ਜ਼ਿੰਦਗੀ ਵਿਚ ਇਹੋ ਇਕੋ ਭਾਗਾਂ ਵਾਲੀ ਗੱਲ ਐ ।

ਭਾਰਤੀ : ਤੁਸੀਂ ਇਸ ਗੱਲ ਨੂੰ ਭੁਲੋ ਨਾ ।

ਚੇਲਪੱਨ ਪਿੱਲੈ : ਕੀ ਕਰਾਂ ਭਾਰਤੀ ? ਜਿਧਰ ਵੀ ਨਜ਼ਰ ਮਾਰਦਾਂ—ਫ਼ਰੇਬ, ਪਖੰਡ, ਬਣਾਵਟ ਨਜ਼ਰ ਆਉਂਦੀ ਐ । ਹਰ ਪਾਸੇ ਓਹੀ ਲੋਕ ਨਜ਼ਰ ਆਉਂਦੇ ਹਨ, ਜੋ ਪੈਸੇ ਤੇ ਫੋਕੀ ਸ਼ਾਨ ਵਾਸਤੇ ਇਨਸਾਨੀਅਤ ਨੂੰ ਵੇਚ ਦਿੰਦੇ ਨੇ । ਉਨ੍ਹਾਂ ਵਿਚ ਤੂੰਹੀਓਂ ਇਕੱਲੀ ਮੂਰਖ ਕੁੜੀ ਐਂ, ਜਿਹਦੀ ਆਪਣੀ ਵਖਰੀ ਹੋਂਦ ਹੈ ।

ਭਾਰਤੀ : ਤਾਂ ਤੇ ਏਸ ਮੂਰਖ ਕੁੜੀ ਵਾਸਤੇ ਤੁਸੀਂ ਜੋ ਕੰਮ ਕਰੋਗੇ, ਉਹ ਫ਼ਾਇਦੇਮੰਦ ਹੀ ਸਾਬਤ ਹੋਊਗਾ ।

ਚੇਲਪੱਨ ਪਿੱਲੈ : ਮੇਰੇ ਆਲੇ-ਦੁਆਲੇ ਕਿਹੜੇ ਲੋਕ ਹਨ । ਐਸਾ ਸਾਲਾ ਜੋ ਕਹਿੰਦੈ ਮੈਨੂੰ ਦੀਨ-ਦੁਨੀਆ ਦਾ ਕੱਖ ਪਤਾ ਨਹੀਂ । ਐਸਾ ਸਹੁਰਾ, ਜਿਹਨੂੰ

ਮੇਰੇ ਵਿਚ ਕੋਈ ਚੰਗਿਆਈ ਨਜ਼ਰ ਨਹੀਂ ਆਉਂਦੀ। ਤੇ ਐਸੀ ਸੱਸ, ਜਿਹੜੀ ਮੇਰਾ ਕੌਡੀ ਮੁੱਲ ਵੀ ਨਹੀਂ ਪਾਉਂਦੀ। ਫੇਰ ਮੈਂ ਕਿਉਂ ਨਾ ਚਲੇ ਜਾਵਾਂ ਇਥੋਂ, ਭਾਰਤੀ ?

ਭਾਰਤੀ : ਪਰ ਤੁਸੀਂ ਕਿਦਾਂ ਜਾ ਸਕਦੇ ਹੋ ? ਛਾਂ ਵਾਂਗ ਤੁਹਾਡੇ ਪਿੱਛੇ ਲੱਗੀ ਤੁਹਾਡੀ ਘਰਵਾਲੀ ਤੇ ਤੁਹਾਡਾ ਬੱਚਾ। ਇਨ੍ਹਾਂ ਨੂੰ ਛਡ ਕੇ...?

ਚੇਲਪੱਨ ਪਿੱਲੈ : ਜੇ ਇਹੋ ਇਕੋ ਗੱਲ ਨਾ ਹੁੰਦੀ, ਤਾਂ ਮੈਂ ਕਦੋਂ ਦਾ ਇਥੋਂ ਚਲੇ ਗਿਆ ਹੁੰਦਾ।

ਭਾਰਤੀ : ਇਸੇ ਇਕੋ ਗੱਲ ਵਿਚ ਦੂਜੀਆਂ ਗੱਲਾਂ ਨੂੰ ਲੁਕਾ ਦੇਣ ਦੀ ਤਾਕਤ ਹੈ।

ਚੇਲਪੱਨ ਪਿੱਲੈ : ਭਾਰਤੀ ! ਤੂੰ ਮੇਰਾ ਹਾਲ ਚੰਗੀ ਤਰ੍ਹਾਂ ਸਮਝਣ ਦੀ ਕੋਸ਼ਿਸ਼ ਕਰ। ਮੈਂ ਤੈਨੂੰ ਆਪਣੇ ਘਰ ਦਾ ਹਾਲ ਕਈ ਵਾਰ ਦੱਸ ਚੁੱਕਾਂ। ਤੇਰੇ ਕੋਲੋਂ ਕੁਝ ਲੁਕਿਆ ਹੋਇਆ ਨਹੀਂ। ਘਰ ਵਿਚ ਸੱਤਰ ਸਾਲਾਂ ਦਾ ਮੇਰਾ ਪਿਉ ਤੇ ਛੇ ਬੱਚੇ ਮੇਰੀ ਕਮਾਈ ਤੇ ਪਲਦੇ ਨੇ। ਉਹ ਰੋਜ਼ ਖਾਣ ਨੂੰ ਤਰਸਦੇ ਹੋਣਗੇ। ਮੈਂ ਉਨ੍ਹਾਂ ਦੀ ਰੋਟੀ ਖੋਹ ਕੇ ਇਹ ਡਿਗਰੀ ਲਈ। ਹੁਣ ਇਹ ਲੋਕ ਮਜ਼ਾਕ ਉਡਾ ਰਹੇ ਨੇ। ਜੇ ਤੇਰੀ ਭੈਣ ਨੇ ਜਲਦੀ ਨੌਕਰੀ ਦਿਵਾਉਣ ਦਾ ਕਰਾਰ ਨਾ ਕੀਤਾ ਹੁੰਦਾ ਤਾਂ ਇਹ ਵਿਆਹ ਹੀ ਨਾ ਹੁੰਦਾ।

ਭਾਰਤੀ : (ਲੰਮਾ ਹਉਕਾ ਭਰਦਿਆਂ) ਭੈਣ ਦੀ ਬੜੀ ਵੱਡੀ ਖ਼ਾਹਸ਼ ਸੀ। ਭੈਣ ਨੇ ਕਿੰਨੀ ਵਾਰ ਮੈਨੂੰ ਕਹਿਣਾ ਤੂੰ ਛੇਤੀ ਵਿਆਹ ਕਰ ਲੈ, ਤੇ ਜਦ ਤੇਰੇ ਮੁੰਡਾ ਹੋਵੇ ਤਾਂ ਮੈਂ ਉਹਨੂੰ ਪਾਲੂੰਗੀ। ਉਹਨੇ ਮੇਰਾ ਹੱਥ ਫੜ ਕੇ ਵਾਅਦਾ ਕੀਤਾ ਸੀ ਕਿ ਦੋ ਮਹੀਨਿਆਂ ਦੇ ਵਿਚ ਵਿਚ ਹੀ ਤੁਹਾਨੂੰ ਕਿਸੇ ਨੌਕਰੀ ਤੇ ਲੁਆ ਦਊਂ।

ਚੇਲਪੱਨ ਪਿੱਲੈ : (ਨਾਰਾਜ਼ ਹੋ ਕੇ) ਤੇ ਤੇਰੀ ਉਸ ਭੈਣ ਨੇ ਬੱਚੇ ਦੀ ਤਸਵੀਰ ਬਾਹਰ ਵਗਾਹ ਕੇ ਮਾਰੀ। ਭਾਰਤੀ, ਓਦੋਂ ਜੇ ਮੈਂ ਇਥੇ ਹੁੰਦਾ, ਤਾਂ...

ਭਾਰਤੀ : ਨਾ, ਨਾ, ਤੁਸੀਂ ਭੈਣ ਜੀ ਨੂੰ ਕੋਈ ਦੋਸ਼ ਨਾ ਦਿਓ। ਉਹਨੇ ਤਾਂ ਸ਼ਸ਼ੀ ਨੂੰ ਕੁੱਛੜ ਲੈਣਾ ਚਾਹਿਆ ਸੀ, ਪਰ ਸ਼ਸ਼ੀ ਉਹਦੇ ਕੋਲ ਗਿਆ ਨਾ; ਤਾਂ ਗ਼ੁਸੇ ਹੋ ਕੇ ਹੀ ਉਹਨੇ ਫ਼ੋਟੋ ਸੁੱਟੀ ਸੀ।

ਚੇਲਪੱਨ ਪਿੱਲੈ : ਹੋ ਸਕਦੈ, ਇਹ ਵੀ ਸ਼ਹਿਰੀਆਂ ਦੇ ਵਾਧੂ ਪਿਆਰ ਦਾ ਨਮੂਨਾ ਹੋਵੇ। ਪਰ ਮੈਂ ਇਹ ਪਿਆਰ ਸਹਾਰ ਨਹੀਂ ਸਕਦਾ, ਭਾਰਤੀ। ਇਸੇ ਪਿਆਰ ਨੇ ਦੋ ਮਹੀਨਿਆਂ ਵਿਚ ਮਿਲਣ ਵਾਲੀ ਨੌਕਰੀ ਚਹੁੰ ਸਾਲਾਂ ਵਿਚ ਵੀ ਨਹੀਂ ਦਿਵਾਈ।

ਭਾਰਤੀ : ਮੈਨੂੰ ਤਾਂ ਐਂ ਲਗਦੈ, ਭੈਣ ਨੂੰ ਮੇਰੇ ਨਾਲ ਕੋਈ ਸ਼ਕਾਇਤ ਐ। ਕਿੰਨੇ ਚਿਰ ਤੋਂ ਭੈਣ ਨਾ ਤਾਂ ਮੈਨੂੰ ਬੁਲਾਉਂਦੀ ਐ ਤੇ ਨਾ ਹੀ ਮੇਰੇ ਵਲ ਕਦੇ ਵੇਖਦੀ ਵੀ ਹੈ। ਨਿੱਕੇ ਹੁੰਦਿਆਂ ਦੀਆਂ ਗੱਲਾਂ ਯਾਦ ਕਰਦੀ ਐ—ਮਾਂ ਨੇ ਜਦੋਂ ਵੀ ਮੈਨੂੰ ਕੁੱਟਣਾ ਤਾਂ ਭੈਣ ਨੇ ਓਦਣ ਰੋਟੀ ਨਾ ਖਾਣੀ। ਮੈਂ ਕਦੇ ਢਿੱਲੀ-ਮੱਠੀ ਹੋ ਜਾਣਾ, ਤਾਂ ਭੈਣ ਨੇ ਕਾਲਜ ਨਾ ਜਾਣਾ। ਜਿਹਨੇ ਵੀ ਆਉਣਾ, ਉਹਦੇ ਨਾਲ ਮੇਰੀਆਂ ਹੀ ਗੱਲਾਂ ਕਰੀ ਜਾਣੀਆਂ।

ਚੇਲਪੱਨ ਪਿੱਲੈ : ਤਾਂ ਤੇ ਭਾਰਤੀ, ਤੇਰੀ ਭੈਣ ਦੀ ਸ਼ਿਕਾਇਤ ਦਾ ਕਾਰਣ ਤਾਂ ਜ਼ਾਹਰ ਹੀ ਹੈ।

ਭਾਰਤੀ : ਉਹ ਕਿੱਦਾਂ ?

ਚੇਲਪੱਨ ਪਿੱਲੈ : ਮੇਰੇ ਕਰਕੇ ਹੀ ਤੁਹਾਡਾ ਦੋਹਵਾਂ ਦਾ ਪਿਆਰ ਟੁਟ ਗਿਆ।

ਭਾਰਤੀ : ਉਹ ਕਿੱਦਾਂ ? ਸਾਫ਼-ਸਾਫ਼ ਗੱਲ ਕਰੋ।

ਚੇਲਪੱਨ ਪਿੱਲੈ : ਤੂੰ ਮੇਰੇ ਵਰਗੇ ਉਜੱਡ ਨਾਲ ਵਿਆਹ ਕਰਾਇਆ, ਏਸ ਕਰਕੇ ਉਹ ਨਾਰਾਜ਼ ਹੋਈ ਹੋਊਗੀ। ਇਹਦੇ ਵਿਚ ਸ਼ੱਕ ਵਾਲੀ ਕਿਹੜੀ ਗੱਲ ਐ ?

ਭਾਰਤੀ : ਤੁਸੀਂ ਐਵੇਂ ਮਨੋਂ ਹੀ ਗੱਲਾਂ ਸੋਚੀ ਜਾਂਦੇ ਓ। ਭੈਣ ਤੁਹਾਡੇ ਨਾਲ ਬਿਲਕੁਲ ਹੀ ਨਾਰਾਜ਼ ਨਹੀਂ ਐ। ਵਿਆਹ ਤੋਂ ਪਹਿਲਾਂ ਤਾਂ ਉਹ ਸਿਫ਼ਤਾਂ ਕਰਦੀ ਨਹੀਂ ਥੱਕਦੀ ਸੀ।

ਚੇਲਪੱਨ ਪਿੱਲੈ : ਹੋ ਸਕਦੈ। ਓਦੋਂ ਇਹ ਲੋਕ ਮੈਨੂੰ ਚੰਗੀ ਤਰ੍ਹਾਂ ਜਾਣਦੇ ਨਹੀਂ ਹੋਣਗੇ। ਹੱਛਾ, ਹੁਣ ਇਨ੍ਹਾਂ ਸਾਰੀਆਂ ਗੱਲਾਂ ਨੂੰ ਰਹਿਣ ਦੇ। ਭਾਰਤੀ ! ਬਹਿਸ ਵਿਚੋਂ ਕੁਛ ਨਹੀਂ ਨਿਕਲਣਾ। ਘਰੋਂ ਮੈਨੂੰ ਚਿੱਠੀ 'ਤੇ ਚਿੱਠੀ ਆਈ ਜਾਂਦੀ ਐ। ਮੈਨੂੰ ਆਪਣੇ ਘਰ ਵਾਲਿਆਂ ਦਾ ਖ਼ਿਆਲ ਰਖਣਾ ਚਾਹੀਦੈ, ਆਪਣਾ ਫ਼ਰਜ਼ ਪੂਰਾ ਕਰਨਾ ਚਾਹੀਦੈ। ਆਪਣੇ ਘਰ ਦੀ ਗੁਰਬਤ ਹੂੰਝਣ ਲਈ ਮੈਨੂੰ ਕੋਈ ਨਾ ਕੋਈ ਨੌਕਰੀ ਲਭਣੀ ਹੀ ਪੈਣੀ ਐ।

ਭਾਰਤੀ : ਮੈਂ ਵੀ ਇਹੋ ਆਂਹਦੀ ਆਂ, ਜਦ ਤਕ ਤੁਹਾਨੂੰ ਨੌਕਰੀ ਨਹੀਂ ਮਿਲਦੀ, ਉਦੋਂ ਤਕ ਤੁਸੀਂ ਇਥੇ ਹੀ ਰਹੋ।

ਚੇਲਪੱਨ ਪਿੱਲੈ : ਪਰ ਇਥੋਂ ਜਾ ਕੇ ਨੌਕਰੀ ਲਭਣ ਵਿਚ ਵਧੇਰੇ ਸੌਖ ਹੋਊਗੀ। ਮੇਰਾ ਤਾਂ ਇਹੋ ਖ਼ਿਆਲ ਐ।

ਭਾਰਤੀ : ਨੌਕਰੀ ਮਿਲਣ-ਸਾਰ ਹੀ ਆਪਾਂ ਇਥੋਂ ਚਲੇ ਜਾਵਾਂਗੇ ਤੇ ਜਿੱਦਾਂ ਤੁਸੀਂ ਕਹੋਗੇ ਓਦਾਂ ਹੀ ਕਰਾਂਗੇ।

ਚੇਲਪੱਨ ਪਿੱਲੈ : ਇਥੋਂ ਜਾਣ ਮਗਰੋਂ ਕੋਈ ਨੌਕਰੀ ਮਿਲੇ ਤਾਂ ਦੋ ਫ਼ਾਇਦੇ ਹੋਣਗੇ। ਇਕ ਤਾਂ ਗ਼ੁਲਾਮੀ ਦੂਰ ਹੋਊ, ਦੂਜੀ ਗੱਲ ਇਸ ਸੜੀ-ਗਲੀ ਜ਼ਿੰਦਗੀ ਤੋਂ ਸਾਨੂੰ ਮੁਕਤੀ ਮਿਲੇਗੀ।

ਭਾਰਤੀ : ਇਕ ਕਪੜਾ ਲਾਹ ਕੇ ਦੂਜਾ ਪਾ ਲੈਣਾ ਜਿੰਨਾ ਆਸਾਨ ਹੈ, ਇਥੋਂ ਚਲੇ ਜਾਣਾ ਤੁਸੀਂ ਉੱਨਾ ਹੀ ਆਸਾਨ ਸਮਝਦੇ ਹੋ ਸ਼ਾਇਦ !

ਚੇਲਪੱਨ ਪਿੱਲੈ : ਆਸਾਨ ਭਾਵੇਂ ਨਹੀਂ, ਪਰ ਨਹਾਇਤ ਜ਼ਰੂਰੀ ਤਾਂ ਹੈ। ਤੁਹਾਡਾ ਅੰਨ ਖਾ ਕੇ ਤੁਹਾਡੇ ਸਾਬਣ-ਤੇਲ ਨਾਲ ਨਹਾ ਕੇ, ਤੁਹਾਡੇ ਖ਼ਰਚ ਉਤੇ, ਤੁਹਾਡੀਆਂ ਚੋਭਾਂ, ਸੁਣ-ਸੁਣ ਕੇ ਇਥੇ ਹੋਰ ਰਹਿਣਾ ਮੁਸ਼ਕਲ ਹੈ। ਅੱਜ ਤੁਸੀਂ ਇਹ ਸਮਝਦੇ ਹੋਵੋਗੇ ਕਿ ਮੈਂ ਤੁਹਾਡਾ ਗ਼ੁਲਾਮ ਆਂ। ਜੇ ਤੁਸੀਂ ਮੈਨੂੰ ਨੌਕਰੀ ਦੁਆ ਵੀ ਦਿੱਤੀ ਤਾਂ ਤੁਹਾਡਾ ਅਹਿਸਾਨ ਸੌ ਗੁਣਾ ਹੋ ਜਾਊ।

ਭਾਰਤੀ : ਨਹੀਂ ਐਦਾਂ ਨਾ ਸੋਚੋ। ਕਿਸੇ ਨਾ ਕਿਸੇ ਤਰ੍ਹਾਂ ਕਿੰਨੀ ਵੀ ਔਖ ਨਾਲ ਕਿਉਂ ਨਾ, ਇਕ ਵਾਰੀ ਕੋਈ ਨੌਕਰੀ ਮਿਲ ਜਾਏ; ਫੇਰ ਸਾਰੇ ਨਾਤੇ ਰਿਸ਼ਤੇ ਤੋੜ ਕੇ ਆਪਾਂ ਏਸ ਜਾਲ੍ਹ ਵਿਚੋਂ ਨਿਕਲ ਜਾਵਾਂਗੇ।

ਚੇਲਪੱਨ ਪਿੱਲੈ : ਇਹ ਤਾਂ ਧੋਖੇ ਵਾਲੀ ਗੱਲ ਐ।

ਭਾਰਤੀ : ਏਦਾਂ ਹੀ ਤਾਂ ਇਨ੍ਹਾਂ ਲੋਕਾਂ ਦੀਆਂ ਅੱਖਾਂ ਖੋਲ੍ਹਣੀਆਂ ਨੇ।

ਚੇਲਪੱਨ ਪਿੱਲੈ : ਇਨ੍ਹਾਂ ਦੀਆਂ ਅੱਖਾਂ ਕਦੇ ਨਹੀਂ ਖੁਲ੍ਹਣੀਆਂ। ਫੇਰ ਤੇਰੇ ਵਰਗੀ ਬੇਵਕੂਫ਼ ਜ਼ਨਾਨੀ ਕਰ ਵੀ ਕੀ ਸਕਦੀ ਐ ?

ਭਾਰਤੀ : (ਦ੍ਰਿੜ੍ਹਤਾ ਨਾਲ) ਮੇਰੇ ਵਰਗੀਆਂ ਬੇਵਕੂਫ ਜ਼ਨਾਨੀਆਂ ਨੇ ਹੀ ਵੱਡੇ ਚਮਤਕਾਰ ਕਰਕੇ ਦਿਖਾਏ ਨੇ।

ਚੇਲਪੱਨ ਪਿੱਲੈ : ਭਾਰਤੀ ! (ਭਾਰਤੀ ਸਿਰ ਨਿਵਾ ਲੈਂਦੀ ਐ) ਭਾਰਤੀ ! (ਭਾਰਤੀ ਸਿਰ ਉਪਰ ਚੁਕਦੀ ਹੈ) ਭਾਰਤੀ ! ਤੂੰ ਕੁਛ ਵੀ ਆਖ, ਪਰ ਮੈਂ ਇਥੋਂ ਚਲੇ ਜਾਣ ਦਾ ਇਰਾਦਾ ਕਰ ਲਿਆ ਹੈ। ਪਤਾ ਨਹੀਂ, ਮੈਂ ਇਥੋਂ ਕਿਥੇ ਜਾਵਾਂਗਾ ਤੇ ਕੀ ਕਰਾਂਗਾ ? ਕੋਈ ਠਾਹਰ ਬਣ ਗਈ ਤਾਂ ਤੈਨੂੰ ਤੇ ਬੱਚੇ ਨੂੰ ਲੈ ਜਾਵਾਂਗਾ। ਓਦੋਂ ਤਕ...ਭਾਰਤੀ... ਸਿਰਫ ਓਦੋਂ ਤਕ...ਆਪਾਂ ਦੋਹਵਾਂ ਨੂੰ ਇਕ ਦੂਜੇ ਤੇ ਯਕੀਨ ਐ।

ਭਾਰਤੀ : (ਹੰਝੂ ਕੇਰਦੀ ਹੋਈ) ਤੁਸੀਂ ਜਾ ਰਹੇ ਹੋ। ਤੁਸੀਂ ਜਾ ਰਹੇ ਹੋ ! ਤੁਹਾਨੂੰ ਜਾਣਾ ਹੀ ਚਾਹੀਦੈ। ਤੁਸੀਂ ਨਾ ਜਾਓ—ਇਹ ਆਖਣ ਦੀ ਮੇਰੇ ਵਿਚ ਹਿੰਮਤ ਨਹੀਂ। ਤੁਹਾਡੇ ਪਿਤਾ ਜੀ ਤੇ ਭਰਾ ! ਹਾਏ ! (ਕੁਝ ਸੋਚਦੀ ਹੋਈ) ਤੁਸੀਂ ਮੁੜ ਕੇ ਕਦੋਂ ਆਓਗੇ ?

ਚੇਲਪੱਨ ਪਿੱਲੈ : ਜਲਦੀ ਤੋਂ ਜਲਦੀ ਇਸ ਕੁੰਭੀ ਨਰਕ ਵਿਚੋਂ ਨਿਕਲ ਜਾਵਾਂ, ਓਨੀ ਜਲਦੀ।

ਭਾਰਤੀ : ਮੇਰੀ ਖ਼ਾਤਰ ਤੁਸੀਂ ਦੋ ਦਿਨ ਹੋਰ ਰੁਕ ਜਾਓ।

ਚੇਲਪੱਨ ਪਿੱਲੈ : ਉਹਦਾ ਕੀ ਫ਼ਾਇਦਾ ਹੋਊ ?

ਭਾਰਤੀ : ਮੈਂ ਭੈਣ ਨਾਲ ਇਕ ਵਾਰੀ ਹੋਰ ਗੱਲ ਕਰ ਲਵਾਂ।

ਚੇਲਪੱਨ ਪਿੱਲੈ : ਮੇਰੇ ਜਾਣ ਮਗਰੋਂ ਵੀ ਤੂੰ ਗੱਲਾਂ ਕਰ ਸਕਦੀ ਐਂ।

ਭਾਰਤੀ : ਨਹੀਂ; ਇਸ ਮਾਮਲੇ ਬਾਰੇ ਮੈਂ ਅੱਜ ਆਖ਼ਰੀ ਵਾਰੀ ਗੱਲ ਕਰਨੀ ਐ। ਸਿਰਫ਼, ਇਕ ਵਾਰ ਹੋਰ।

ਚੇਲਪੱਨ ਪਿੱਲੈ : ਉਹਦੇ ਜਵਾਬ ਦਾ ਵੀ ਮੈਨੂੰ ਪਤੈ।

ਭਾਰਤੀ : ਮੈਂ ਭੈਣ ਨੂੰ ਸਾਫ਼-ਸਾਫ਼ ਆਖ ਦੇਣਾ ਕਿ ਹੁਣ ਹੋਰ ਉਡੀਕ ਨਹੀਂ ਕੀਤੀ ਜਾ ਸਕਦੀ। ਬਥੇਰਾ ਹੋ ਗਿਆ।

ਚੇਲਪੱਨ ਪਿੱਲੈ : ਮੈਨੂੰ ਇਹ ਦੱਸ, ਤੂੰ ਐਵੇਂ ਕਾਹਨੂੰ ਟੱਕਰਾਂ ਮਾਰਦੀ ਜਾਂਦੀ ਹੈ ? ਇਸ ਘਰ ਦੇ ਸਾਰੇ ਜੀਆਂ ਨੂੰ ਇਸ ਕੰਮ ਵਿਚ ਕੋਈ ਦਿਲਚਸਪੀ ਨਹੀਂ।

ਭਾਰਤੀ : ਨਹੀਂ, ਇਹ ਗੱਲ ਨਹੀਂ।

ਚੇਲਪੱਨ ਪਿੱਲੈ : ਤੂੰ ਐਵੇਂ ਛਿੱਥੀ ਪਏਂਗੀ।

ਭਾਰਤੀ : ਮੇਰੇ ਘਰ ਦੇ ਤਾਂ ਇਹੋ ਕਹਿੰਦੇ ਰਹਿੰਦੇ ਆ ਕਿ ਮੈਂ ਹਾਰ ਹੀ ਹਾਰ ਖਾਧੀ ਐ ਜ਼ਿੰਦਗੀ ਵਿਚ।

ਚੇਲਪੱਨ ਪਿੱਲੈ : ਚੰਗਾ ਤੇਰੀ ਮਰਜ਼ੀ। ਮੈਂ ਕੁਛ ਨਹੀਂ ਕਹਿੰਦਾ। ਇਹ ਵੀ ਅਜ਼ਮਾ ਕੇ ਦੇਖ ਲੈ।

ਭਾਰਤੀ : ਓ ਰੱਬਾ, ਮੈਨੂੰ ਇਸ ਅਜ਼ਮਾਇਸ਼ ਵਿਚੋਂ ਕਢ ਦੇਈਂ।

ਚੇਲਪੱਨ ਪਿੱਲੈ : ਰੱਬ ਕੀ ਕਰੇਗਾ ? ਉਹ ਇਸ ਮਾਮਲੇ ਵਿਚ ਕਰ ਵੀ ਕੀ ਸਕਦੈ ? (ਭਾਰਤੀ ਫ਼ਿਕਰਮੰਦ ਹੋ ਜਾਂਦੀ ਹੈ) ਭਾਰਤੀ, ਰਤਾ ਮੈਂ ਘੁੰਮ ਫਿਰ ਆਵਾਂ।

ਭਾਰਤੀ : ਮੁੜਦਿਆਂ ਉਹ ਖਿਡੌਣਾ ਚੇਤੇ ਨਾਲ ਲਈ ਆਉਣਾ।

ਚੇਲਪੱਨ ਪਿੱਲੈ : ਹਾਂ, ਹਾਂ ! ਵਕਤ ਸਿਰ ਦਵਾਈ ਪਿਲਾਈ ਜਾਵੀਂ (ਜਾਂਦਾ ਹੈ)।

ਭਾਰਤੀ : (ਅਫ਼ਸੋਸ ਤੇ ਖ਼ੁਸ਼ੀ ਨਾਲ) ਦਿਲ ਦਾ ਏਨਾ ਕਮਜ਼ੋਰ ਬੰਦਾ ਸਾਡੇ ਨਾਲੋਂ ਵਿਛੜ ਕੇ ਕਿੱਦਾਂ ਰਹੇਗਾ ?

ਚੇਲਪੱਨ ਪਿੱਲੈ ਦੁਖੀ ਹੋ ਕੇ ਚਲੇ ਜਾਂਦਾ ਹੈ। ਭਾਰਤੀ ਫੇਰ ਸੋਚੀਂ ਪਈ ਬੈਠੀ ਰਹਿੰਦੀ ਹੈ। ਇੰਨੇ ਨੂੰ ਪੰਘੂੜੇ ਵਿਚ ਪਿਆ ਬੱਚਾ ਜਾਗ ਕੇ ਰੋਣ ਲਗਦਾ ਹੈ। ਭਾਰਤੀ

ਕੋਲ ਜਾ ਕੇ ਪੰਘੂੜਾ ਹਿਲਾਉਣ ਲਗਦੀ ਹੈ ਤੇ ਲੋਰੀ ਗਾਉਣ ਲਗਦੀ ਹੈ : "ਨੀਂਦ ਪਵੇ ਮੇਰੇ ਲਾਲ ਨੂੰ...।" ਲੋਰੀ ਸੁਣ ਕੇ ਦੇਵਕੀ ਪ੍ਰਵੇਸ਼ ਕਰਦੀ ਹੈ। ਉਹਦੇ ਕੋਲੋਂ ਲੋਰੀ ਸੁਣੀ ਨਹੀਂ ਜਾਂਦੀ।

ਦੇਵਕੀ ਕੁੱਟੀ : (ਛੇਤੀ ਨਾਲ) ਤੂੰ ਇਹ ਲੋਰੀ (ਰੁਕ ਕੇ)...ਤੂੰ ਆਪਣੇ ਬੱਚੇ ਨੂੰ ਸੁਆਣ ਲੱਗੀ ਸੀ ਨਾ ?

ਭਾਰਤੀ : ਹਾਂ, ਹਾਂ, ਸ਼ਸ਼ੀ ਜਾਗ ਪਿਆ ਸੀ। ਹੁਣ ਫੇਰ ਸੌਂ ਗਿਐ।

ਦੇਵਕੀ ਕੁੱਟੀ : ਮੇਰਾ ਸਿਰ ਬੜਾ ਦੁਖਦੈ। ਮੈਨੂੰ ਅਮ੍ਰਿਤੰਜਨ ਵਾਲੀ ਡੱਬੀ ਦਏਂਗੀ ?

ਭਾਰਤੀ : (ਡੱਬੀ ਫੜਾਉਂਦੀ ਹੈ) ਭੈਣ, ਤੂੰ ਮੇਰੇ ਨਾਲ ਗੁਸੇ ਐਂ ?

ਦੇਵਕੀ ਕੁੱਟੀ : ਉਹ ਕਿਉਂ ? ਇਹ ਵੀ ਚੰਗਾ ਤਮਾਸ਼ਾ ਹੈ !

ਭਾਰਤੀ : ਕੁਛ ਚਾਹੀਦਾ ਹੋਵੇ ਤਾਂ ਏਦਾਂ ਆਪ ਕਮਰੇ ਵਿਚ ਆ ਜਾਇਆ ਕਰ, ਜਾਂ ਜਾਨਕੀ ਨੂੰ ਘਲ ਦਿਆ ਕਰ। ਏਦਾਂ ਤਰਲੇ ਨਾਲ ਚੀਜ਼ ਕਿਉਂ ਮੰਗਦੀ ਐਂ ?

ਦੇਵਕੀ ਕੁੱਟੀ : ਇਹ ਗੱਲ ਐ ! ਮੈਂ ਜਿੱਦਾਂ ਡੱਬੀ ਆ ਕੇ ਮੰਗੀ, ਉਹਦੇ ਵਿਚ ਤੇਰਾ ਦਿਲ ਦੁਖਾਉਣ ਵਾਲੀ ਤਾਂ ਕੋਈ ਗੱਲ ਨਹੀਂ।

ਭਾਰਤੀ : ਇਹ ਤਾਂ ਮੈਨੂੰ ਹੀ ਪਤਾ ਹੈ ਨਾ !

ਦੇਵਕੀ ਕੁੱਟੀ : (ਰਤਾ ਉਦਾਸ ਹੋ ਕੇ) ਚੰਗਾ, ਤੂੰ ਹੀ ਫ਼ੈਸਲਾ ਕਰ ਲੈ। ਮੈਨੂੰ ਕੋਈ ਚਿੰਤਾ ਨਹੀਂ।

ਭਾਰਤੀ : ਮੈਂ ਤੇਰੇ ਨਾਲ ਇਕ ਗੱਲ ਕਰਨੀ ਐ।

ਦੇਵਕੀ ਕੁੱਟੀ : (ਮਜ਼ਾਕ ਨਾਲ) ਮੈਂ ਸੁਣਨ ਲਈ ਤਿਆਰ ਹਾਂ। (ਬੈਠਦੀ ਹੈ)

ਭਾਰਤੀ : ਕਈ ਦਿਨਾਂ ਤੋਂ ਮੈਂ ਸੋਚਦੀ ਸੀ, ਤੇਰੇ ਨਾਲ ਗੱਲ ਕਰਾਂ।

ਦੇਵਕੀ ਕੁੱਟੀ : (ਪੂਰੇ ਮਜ਼ਾਕ ਨਾਲ) ਚਲੋ ਕਦੇ ਤਾਂ ਤੈਨੂੰ ਗੱਲ ਕਰਨ ਦਾ ਮੌਕਾ ਮਿਲਿਆ ਹੈ ਨਾ ? ਚੰਗਾ ਹੀ ਹੋਇਆ।

ਭਾਰਤੀ : ਪਰ ਪਤਾ ਨਹੀਂ ਕਿਉਂ, ਮੇਰਾ ਹੌਸਲਾ ਨਹੀਂ ਪੈਂਦਾ ਸੀ।

ਦੇਵਕੀ ਕੁੱਟੀ : (ਮਜ਼ਾਹੀਆ-ਗੰਭੀਰਤਾ ਨਾਲ) ਕਈ ਗੱਲਾਂ ਹੋ ਜਾਂਦੀਆਂ ਨੇ। ਕਦੇ ਨਿਆਣਾ ਰੋ ਪਿਆ, ਕਦੇ ਪਤੀਦੇਵ ਨੇ ਆ ਕੇ ਬੁਲਾ ਲਿਆ।

ਭਾਰਤੀ : ਮੈਨੂੰ ਲਗਦੈ, ਭੈਣ, ਕਿ ਤੂੰ ਮੇਰੇ ਨਾਲ ਨਾਰਾਜ਼ ਹੈ।

ਦੇਵਕੀ ਕੁੱਟੀ : ਮੈਂ ਖ਼ੁਸ਼ ਹਾਂ ਜਾਂ ਨਹੀਂ ਖ਼ੁਸ਼, ਇਹਦਾ ਵੀ ਕੋਈ ਮਤਲਬ ਐ ? ਤੈਨੂੰ ਇਹਦੇ ਬਾਰੇ ਸੋਚਣ ਦੀ ਕੀ ਪੈ ਗਈ ?

ਭਾਰਤੀ : ਮੈਨੂੰ ਤਾਂ ਘਟੋ ਘਟ ਲੋੜ ਹੈ। ਆਪਾਂ ਦੋਹਵਾਂ ਦੇ ਕਿੰਨੇ ਚੰਗੇ ਦਿਨ ਹੁੰਦੇ ਸਨ। ਸਾਡੇ ਸਰੀਰ ਦੋ ਸਨ, ਪਰ ਆਤਮਾ ਇਕ ਸੀ।

ਦੇਵਕੀ ਕੁੱਟੀ : ਹੁਣ ਤਾਂ ਤੇਰਾ ਇਕ ਹੋਰ ਜੀਅ ਆ ਗਿਐ। ਉਹਦੀ ਤੈਨੂੰ ਕੋਈ ਤਕਲੀਫ਼ ਤਾਂ ਨਹੀਂ ?

ਭਾਰਤੀ : ਤੇਰੀ ਗੱਲ ਮੇਰੇ ਪੱਲੇ ਨਹੀਂ ਪਈ।

ਦੇਵਕੀ ਕੁੱਟੀ : ਮੈਂ ਤੇਰੇ ਬੱਚੇ ਬਾਰੇ ਆਖ ਰਹੀ ਆਂ।

ਭਾਰਤੀ : ਅੱਛਾ, ਹੁਣ ਆਈ ਸਮਝ। ਤੂੰ, ਮੈਂ ਤੇ ਬੱਚਾ।

ਦੇਵਕੀ ਕੁੱਟੀ : ਨਾ, ਨਾ, ਤੂੰ ਸੱਚ ਬੋਲਣੋਂ ਕਿਉਂ ਝਿਜਕਦੀ ਐਂ ? ਤੂੰ, ਤੇਰਾ ਪਤੀ, ਤੇ ਤੇਰਾ ਬੱਚਾ।

ਭਾਰਤੀ : ਤੇਰੀ ਬੋਲੀ ਮੈਨੂੰ ਸਮਝ ਨਹੀਂ ਆ ਰਹੀ।

ਦੇਵਕੀ ਕੁੱਟੀ : ਜੇ ਮੈਂ ਗੱਲਾਂ ਨਾ ਕਰਾਂ, ਤਾਂ ਮੈਂ ਮਾੜੀ। ਜੇ ਮੇਰੀਆਂ ਗੱਲਾਂ ਨਾ ਸਮਝ ਆਉਣ ਤਾਂ ਵੀ ਮੈਂ ਮਾੜੀ !

ਭਾਰਤੀ : ਭੈਣ, ਮੈਂ ਕਿਸੇ ਸਿਰ ਦੋਸ਼ ਨਹੀਂ ਦਿੰਦੀ। ਮੈਂ ਕਿਸੇ 'ਤੇ ਦੋਸ਼ ਕਿਉਂ ਲਾਵਾਂ ? ਆਪਣਾ ਏਨਾ ਜ਼ਿਆਦਾ ਪਿਆਰ ਸੀ, ਪਵਿੱਤਰ ਤੇ ਦੈਵੀ ਪਿਆਰ, ਉਹ ਹੁਣ ਨਹੀਂ ਰਿਹਾ, ਇਹ ਗੱਲ ਮੈਨੂੰ ਬੜੀ ਸੱਲ੍ਹਦੀ ਐ। ਮੈਂ ਤਾਂ ਓਸ ਪਿਆਰ ਲਈ ਤਰਸਦੀ ਆਂ। ਇਸੇ ਲਈ ਮੈਂ ਤੇਰੇ ਨਾਲ ਗੱਲ ਕਰਨੀ ਸੀ।

ਦੇਵਕੀ ਕੁੱਟੀ : ਮੇਰੇ ਨਾਲ ਤੇਰਾ ਪਿਆਰ ਹਾਲੇ ਘਟਿਆ ਨਹੀਂ, ਮੈਨੂੰ ਬੜੀ ਖ਼ੁਸ਼ੀ ਐ।

ਭਾਰਤੀ : ਭੈਣ ਨੂੰ ਮੈਂ ਏਦਾਂ ਹੀ ਖ਼ੁਸ਼ ਕਰ ਦਿਤਾ, ਇਹੋ ਹੀ ਪੁੰਨ ਹੈ।

ਦੇਵਕੀ ਕੁੱਟੀ : ਤੂੰਹੀਓਂ ਸਾਰੇ ਪੁੰਨ ਕੀਤੇ ਨੇ।

ਭਾਰਤੀ : ਜਾਂ ਤਾਂ ਮੈਨੂੰ ਕੋਈ ਗ਼ਲਤ ਫ਼ਹਿਮੀ ਹੋਈ ਐ, ਜਾਂ ਤੇਰਾ ਉਹ ਪਿਆਰ ਛਲਾਵਾ ਸੀ।

ਦੇਵਕੀ ਕੁੱਟੀ : (ਉਦਾਸ ਹੋ ਕੇ) ਤੂੰ ਜਿਵੇਂ ਵੀ ਸਮਝੇਂ ਠੀਕ ਐ।

ਭਾਰਤੀ : ਦੇਖ ਰਹੀ ਆਂ ਤੂੰ ਬਹੁਤ ਬਦਲ ਗਈ ਏਂ।

ਦੇਵਕੀ ਕੁੱਟੀ : ਜਦ ਤੇਰੀ ਜ਼ਿੰਦਗੀ ਵਿਚ ਕਈ ਤਬਦੀਲੀਆਂ ਆ ਗਈਆਂ ਨੇ, ਤਾਂ ਤੂੰ ਮੇਰੀ ਓਸ ਜ਼ਿੰਦਗੀ ਵਿਚ ਵੀ ਤਬਦੀਲੀ ਦੇਖਦੀ ਹੈਂ, ਜਿਹਦੇ ਵਿਚ ਅੱਜ ਤਕ ਕੋਈ ਤਬਦੀਲੀ ਆਈ ਹੀ ਨਹੀਂ।

ਭਾਰਤੀ : ਭੈਣ, ਤੇਰਾ ਉਹ ਹਾਸਾ, ਮਖ਼ੌਲ ਤੇ ਪਿਆਰੀਆਂ ਗੱਲਾਂ ਕਿਥੇ ਚਲੇ ਗਈਆਂ ?

ਦੇਵਕੀ ਕੁੱਟੀ : ਤੈਨੂੰ ਨਹੀਂ ਪਤਾ ?

ਭਾਰਤੀ : ਨਹੀਂ, ਬਿਲਕੁਲ ਨਹੀਂ ਪਤਾ।

ਦੇਵਕੀ ਕੁੱਟੀ : ਉਹ ਤਾਂ ਸਭੋ ਕੁਝ ਉਨ੍ਹਾਂ ਦਿਨਾਂ ਦੇ ਨਾਲ ਹੀ ਚਲਾ ਗਿਆ।

ਭਾਰਤੀ : ਤੇ ਜੇ ਉਹ ਦਿਨ ਫੇਰ ਮੁੜ ਕੇ ਆ ਜਾਣ।

ਦੇਵਕੀ ਕੁੱਟੀ : ਹੋ ਸਕਦੈ, ਉਹ ਮੁੜ ਕੇ ਆ ਜਾਣ। ਪਰ ਉਹ ਇਸ ਘਰ ਦੇ ਬਾਹਰ ਬਿਲਕੁਲ ਨਹੀਂ ਮੁੜ ਕੇ ਆਉਣੇ।

ਦੋਹਵੇਂ ਥੋੜ੍ਹਾ ਚਿਰ ਚੁੱਪ ਰਹਿੰਦੀਆਂ ਹਨ।

ਭਾਰਤੀ : ਫੇਰ ਭੈਣ, ਸ਼ਸ਼ੀ ਦੇ ਪਿਤਾ ਜੀ ਦੀ ਨੌਕਰੀ ਦਾ ਕੀ ਬਣਿਆ ?

ਦੇਵਕੀ ਕੁੱਟੀ : ਮੈਨੂੰ ਪਤਾ ਨਹੀਂ।

ਭਾਰਤੀ : ਜੇ ਤੈਨੂੰ ਨਹੀਂ ਪਤਾ, ਤਾਂ ਹੋਰ ਕਿਹਨੂੰ ਪਤਾ ਹੋਵੇਗਾ, ਭੈਣ ? ਜੇ ਤੈਨੂੰ ਮੇਰੇ ਨਾਲ ਥੋਹੜਾ ਬਹੁਤ ਵੀ ਪਿਆਰ ਹੈ, ਤਾਂ ਇਹ ਕੰਮ ਛੇਤੀ ਕਰ ਦੇ।

ਦੇਵਕੀ ਕੁੱਟੀ : (ਬੇਬਸੀ ਜ਼ਾਹਰ ਕਰਦਿਆਂ) ਮੈਂ ਵਿਚਾਰੀ ਕੀ ਕਰ ਸਕਦੀ ਹਾਂ, ਭਾਰਤੀ ?

ਭਾਰਤੀ : ਤੇਰੀਆਂ ਗੱਲਾਂ 'ਤੇ ਭਰੋਸਾ ਕਰਕੇ ਹੀ ਇਨ੍ਹਾਂ ਨੇ ਇਥੇ ਵਿਆਹ ਕੀਤਾ ਸੀ ਨਾ ? ਓਸੇ ਭਰੋਸੇ ਕਰਕੇ ਉਹ ਰਾਜਨ ਤੇ ਮਾਂ ਦੀਆਂ ਚੋਭਾਂ ਸੁਣ ਕੇ ਵੀ ਇਥੇ ਰਹੀ ਜਾਂਦੇ ਨੇ ਨਾ, ਭੈਣ ?

ਦੇਵਕੀ ਕੁੱਟੀ : ਮੈਂ ਮੰਨਦੀ ਆਂ ਕਿ ਮੈਂ ਇਕਰਾਰ ਕੀਤਾ ਸੀ। ਪਰ ਇਕਰਾਰ ਹਰ ਬੰਦਾ ਤਾਂ ਨਿਭਾ ਨਹੀਂ ਸਕਦਾ।

ਭਾਰਤੀ : ਜੇ ਬੰਦਾ ਦਿਲੋਂ ਮਿਹਨਤ ਕਰੇ, ਤਾਂ ਜ਼ਰੂਰ ਨਿਭ ਜਾਂਦੈ।

ਦੇਵਕੀ ਕੁੱਟੀ : ਓਨਾ ਮਨ ਲਾ ਕੇ ਤੇ ਜਾਣ-ਬੁਝ ਕੇ ਮੈਂ ਕੋਸ਼ਿਸ਼ ਕਰਾਂ ਤਾਂ ਮੈਨੂੰ ਕੋਈ ਰਾਹਤ ਮਿਲੂ ?

ਭਾਰਤੀ : ਜ਼ਰੂਰ ! ਘਟੋ-ਘਟ ਮੇਰਾ ਬੋਝ ਤਾਂ ਤੁਹਾਡੇ ਸਿਰ ਤੋਂ ਲੱਥੂਗਾ। ਤੇ ਫੇਰ ਤੇਰੀ ਤਰੱਕੀ ਦਾ ਫ਼ਾਇਦਾ ਸਾਨੂੰ ਹੀ ਤਾਂ ਹੈ।

ਦੇਵਕੀ ਕੁੱਟੀ : ਹਾਂ, ਜੇ ਉਹਦੀ ਤਰੱਕੀ ਹੋਵੇ, ਤਾਂ ਉਹਦਾ ਤੁਹਾਨੂੰ ਤਿੰਨਾਂ ਨੂੰ ਫਾਇਦਾ ਮਿਲੇ।

ਭਾਰਤੀ : ਨਹੀਂ, ਆਪਾਂ ਸਾਰਿਆਂ ਨੂੰ ਮਿਲੂ। ਇਨ੍ਹਾਂ ਕਰਕੇ ਇਨ੍ਹਾਂ ਦੇ ਪਿਤਾ ਜੀ ਤੇ ਭੈਣ-ਭਰਾ ਪਤਾ ਕਿੰਨੀ ਤਕਲੀਫ਼ ਵਿਚ ਨੇ ? ਜੇ ਇਨ੍ਹਾਂ ਨੂੰ ਨੌਕਰੀ ਨਾ ਮਿਲੀ ਤਾਂ ਇਨ੍ਹਾਂ ਦੇ ਘਰ ਨੂੰ ਕੌਣ ਸਾਂਭੂ ?

ਦੇਵਕੀ ਕੁੱਟੀ : ਤੇਰਾ ਘਰਵਾਲਾ ਹੀ ਸੰਭਾਲੂ, ਹੋਰ ਕੌਣ ?

ਭਾਰਤੀ : ਤਾਂ ਘਰ ਸਾਂਭਣ ਵਿਚ ਤੇਰੇ ਬਿਨਾਂ ਸਾਡੀ ਕੌਣ ਮਦਦ ਕਰੇਗਾ ?

ਦੇਵਕੀ ਕੁੱਟੀ : (ਨਫ਼ਰਤ ਵਾਲੇ ਹਾਸੇ ਨਾਲ) ਹਾਏ ! ਕਿੰਨੇ ਲੋਕ ਮਦਦ ਕਰਨ ਵਾਲੇ ਨੇ ?

ਭਾਰਤੀ : ਫੇਰ ਤੂੰਹੀਓਂ ਉਨ੍ਹਾਂ ਵਿਚੋਂ ਕਿਸੇ ਨੂੰ ਆਖ ਕੇ ਇਨ੍ਹਾਂ ਦੀ ਮਦਦ ਕਰਵਾ ਦੇ।

ਦੇਵਕੀ ਕੁੱਟੀ : ਭਾਰਤੀ, ਜੇ ਮੈਂ ਕੋਸ਼ਿਸ਼ ਕਰਾਂ ਤਾਂ ਵੀ ਕੁਛ ਨਹੀਂ ਬਣਨਾ। ਮੈਂ ਇਹਦੇ ਜੋਗੀ ਹੈ ਹੀ ਨਹੀਂ।

ਭਾਰਤੀ : ਏਦਾਂ ਆਖ ਕਿ ਤੇਰੇ ਵਿਚ ਤਾਕਤ ਤਾਂ ਹੈ, ਪਰ ਤੇਰੀ ਇੱਛਾ ਨਹੀਂ ਹੈ ਕੁਛ ਕਰਨ ਦੀ।

ਦੇਵਕੀ ਕੁੱਟੀ : ਜੋ ਮਰਜ਼ੀ ਐ, ਆਖ ਲੈ। ਕੋਈ ਨਾ ਕੋਈ ਗੱਲ ਸੱਚੀ ਤਾਂ ਹੋਵੇਗੀ ਹੀ।

ਭਾਰਤੀ : ਇਨ੍ਹਾਂ ਨੇ ਤਾਂ ਆਖ ਦਿਤੈ ਪਈ ਜੇ ਨੌਕਰੀ ਮਿਲਣ ਦੀ ਸੰਭਾਵਨਾ ਨਾ ਹੋਈ ਤਾਂ ਇਥੋਂ ਚਲੇ ਜਾਣਗੇ।

ਦੇਵਕੀ ਕੁੱਟੀ : ਠੀਕ ਕਹਿੰਦੈ। ਹੋਰ ਕੋਈ ਚਾਰਾ ਹੀ ਕਿਹੜਾ ਹੈ ?

ਭਾਰਤੀ : ਇਹ ਚਲੇ ਗਏ, ਤਾਂ ਤੇਰੀ ਭੈਣ ਤੇ ਬੱਚੇ ਦਾ ਕੀ ਹਾਲ ਹੋਏਗਾ ?

ਦੇਵਕੀ ਕੁੱਟੀ : ਹਾਂ, ਤੂੰ ਬੱਚੇ ਨਾਲ ਇਥੇ ਰਹੇਂਗੀ, ਜਿਦਾਂ ਆਪਾਂ ਸਾਰੇ ਇਕੱਠੇ ਰਹਿੰਦੇ ਆਂ।

ਭਾਰਤੀ : ਹੋਰ ਕੁਛ ਨਹੀਂ ਹੋਵੇਗਾ, ਭੈਣ ? ਤੂੰ ਤਾਂ ਮੈਨੂੰ ਜੀਉਂਦੀ ਨੂੰ ਮਾਰਨ ਲੱਗੀ ਐਂ !

ਦੇਵਕੀ ਕੁੱਟੀ : ਓਹੋ ! ਮਾਰਨ ਹੀ ਲੱਗੀ ਹਾਂ ਨਾ ? ਕੋਈ ਗੱਲ ਨਹੀਂ। ਇਥੇ ਜੀਉਂਦੇ ਵੀ ਮਰੇ ਫਿਰਦੇ ਨੇ। ਤੂੰ ਤਾਂ ਉਨ੍ਹਾਂ ਨਾਲੋਂ ਚੰਗੀ ਏਂ।

ਭਾਰਤੀ : (ਨਾਰਾਜ਼ ਹੋ ਕੇ) ਓਹੀ ਵੱਡੀ ਭੈਣ ਹੈਂ ਜਿਹੜੀ ਕਹਿੰਦੀ ਸੀ, ਤੇਰਾ ਪਲੇਠੀ ਦਾ ਮੈਂ ਆਪ ਪਾਲੂੰਗੀ। ਓਹੀ ਵੱਡੀ ਭੈਣ ਹੈ, ਜਿਹਦਾ ਮੇਰਾ ਵਿਆਹ ਕਰਨ ਵਿਚ ਪੱਬ ਥੱਲੇ ਨਹੀਂ ਸੀ ਲੱਗਦਾ। ਓਹੋ, ਭੈਣ, ਤੈਨੂੰ ਇਹ ਸਭ ਚਿਤਾਰਨ ਦਾ ਕੀ ਫ਼ਾਇਦਾ ? ਤੂੰ ਇਹ ਸਭ ਕੁਛ ਨਹੀਂ ਸਮਝ ਸਕਦੀ ਹੈਂ, ਤੂੰ ਸਮਝੇਂਗੀ ਵੀ ਕਿੱਦਾਂ ?

ਦੇਵਕੀ ਕੁੱਟੀ : ਹਾਂ, ਠੀਕ ਕਹਿੰਦੀ ਏਂ ਤੂੰ। ਇਹੀ ਸੱਚ ਹੈ। ਤੇਰੀਆਂ ਗੱਲਾਂ ਮੇਰੀ ਸਮਝ ਵਿਚ ਆਉਣ ਵਾਲੀਆਂ ਨਹੀਂ ਤੇ ਮੈਂ ਸਮਝਣਾ ਚਾਹੁੰਦੀ ਵੀ ਨਹੀਂ। ਅੱਛਾ, ਹੋਰ ਕੁਛ ਕਹਿਣੈ, ਤੂੰ ?

ਭਾਰਤੀ : ਨਾ ਮੈਂ ਕੁਛ ਨਹੀਂ ਕਹਿਣਾ ਹੋਰ। ਕਹਿਣ ਦਾ ਵੇਲਾ ਵਿਹਾ ਚੁੱਕੈ।

ਦੇਵਕੀ ਕੁੱਟੀ : (ਮਜ਼ਾਕ ਵਿਚ) ਓਹੋ। ਤਾਂ ਤੇ ਹੁਣ ਪ੍ਰੋਗਰਾਮ ਸ਼ੁਰੂ ਹੋਵੇਗਾ ਸ਼ਾਇਦ।

ਭਾਰਤੀ : (ਦ੍ਰਿੜ੍ਹਤਾ ਨਾਲ) ਹਾਂ, ਹਾਂ। ਮੈਨੂੰ ਪਤੈ। ਪਤਨੀ ਦਾ ਕੀ ਕੰਮ ਹੁੰਦੈ। ਮਾਂ ਦਾ ਕੀ ਕੰਮ ਹੁੰਦੈ !

ਭਾਰਤੀ ਬਿਜਲੀ ਵਾਂਗ ਚਲੇ ਜਾਂਦੀ ਹੈ।

ਦੇਵਕੀ ਕੁੱਟੀ : ਹਾਂ, ਹਾਂ, ਜਾਵੇ ਜਾਂਦੀ ਐ ਤਾਂ। ਹੋਰ ਕਰ ਕੀ ਸਕਦੀ ਐ ?

ਕਮਰੇ ਦੇ ਦਰਵਾਜ਼ੇ 'ਤੇ ਗੁੰਦਵੇਂ ਜਿਸਮ ਵਾਲਾ ਨੌਕਰ ਵੇਲੂਪਿੱਲੈ ਨਜ਼ਰ ਆਉਂਦਾ ਹੈ।

ਦੇਵਕੀ ਕੁੱਟੀ : ਕੀ ਗੱਲ ਐ ਵੇਲੂਪਿੱਲੈ ?

ਵੇਲੂਪਿੱਲੈ : ਹਜ਼ੂਰ, ਫਾਈਲ ਲੈ ਕੇ ਆਇਆਂ।

ਦੇਵਕੀ ਕੁੱਟੀ : ਹਾਲੇ ਵਾਪਸ ਲੈ ਜਾ। ਅੱਜ ਮੇਰੀ ਤਬੀਅਤ ਠੀਕ ਨਹੀਂ।

ਵੇਲੂਪਿੱਲੈ : ਜੋ ਹੁਕਮ ਜੀ।

ਦੇਵਕੀ ਕੁੱਟੀ : ਦਫ਼ਤਰ ਵਿਚ ਦੱਸ ਦੇਵੀਂ ਕਿ ਮੈਂ ਦੋ ਦਿਨ ਨਹੀਂ ਆਉਣਾ।

ਵੇਲੂਪਿੱਲੈ : ਜੀ ਹਜ਼ੂਰ।

ਦੇਵਕੀ ਕੁੱਟੀ : ਚਲੇ ਜਾਵੀਂ।

ਵੇਲੂਪਿੱਲੈ : ਜੋ ਹੁਕਮ।

ਦੇਵਕੀ ਕੁੱਟੀ : ਜਾਂਦਿਆਂ ਜਾਨਕੀ ਨੂੰ ਆਖ ਜਾ, ਮੇਰੇ ਕੋਲ ਆਵੇ।

ਵੇਲੂਪਿੱਲੈ : ਜੋ ਹੁਕਮ।

ਦੇਵਕੀ ਕੁੱਟੀ : ਵੇਲੂਪਿੱਲੈ, ਹੁਣ ਤੂੰ ਜਾ।

ਵੇਲੂਪਿੱਲੈ : ਜੋ ਹੁਕਮ। (ਚਲੇ ਜਾਂਦਾ ਹੈ)

ਦੇਵਕੀ ਉਸ ਕਮਰੇ ਵਿਚ ਨਜ਼ਰ ਫੇਰਦੀ ਹੈ। ਮੰਜਾ, ਪੰਘੂੜਾ ਤੇ ਖਿਡੌਣਿਆਂ ਉਤੇ ਆਪਣੀ ਨਜ਼ਰ ਟਿਕਾ ਦਿੰਦੀ ਹੈ। ਜਾਨਕੀ ਦਾ ਪ੍ਰਵੇਸ਼।

ਜਾਨਕੀ : ਛੋਟੀ ਮਾਲਕਣ ! ਤੁਸੀਂ ਇਹ ਵੱਡਾ ਪਾਪ ਕਰ ਦਿਤਾ।

ਦੇਵਕੀ ਕੁੱਟੀ : ਮੈਂ ਇਸ ਕਮਰੇ ਵਿਚ ਆ ਗਈ, ਇਸ ਕਰਕੇ ?

ਜਾਨਕੀ : ਇਹ ਮੈਂ ਕਦੋਂ ਕਿਹਾ ? ਦੇਖਿਆ ਤੁਸੀਂ ? ਉਹ ਕੁੱਤੀ ਰੋਸੀ ਬੈਠੀ ਰੋਈ ਜਾਂਦੀ ਐ। ਦੇਖੀ ਸੁਣੀ ਨਹੀਂ ਜਾਂਦੀ। ਤੁਸੀਂ ਓਸ ਬੁੱਕਰ ਨੂੰ ਫੜ ਕੇ ਮਿਉਸਪੈਲਟੀ ਵਾਲਿਆਂ ਨੂੰ ਦੇ ਦਿਤਾ। ਇਸ ਲਈ ਰੋਸੀ ਬੈਠੀ ਚਊਂ-ਚਊਂ ਕਰੀ ਜਾਂਦੀ ਐ।

ਦੇਵਕੀ ਕੁੱਟੀ : ਨੀ ਜਾਨੂ, ਮੈਂ ਕੀ ਕਰਦੀ ? ਜਦ ਦੋਹਵੇਂ ਚੋਹਲ-ਮੋਹਲ ਕਰਦੇ ਸੀ, ਤਾਂ ਮੈਥੋਂ ਅੱਖਰ ਵੀ ਨਹੀਂ ਪੜ੍ਹਿਆ ਜਾਂਦਾ ਸੀ। ਕਦੇ-ਕਦੇ ਬੋਲਣ ਲਗਦੀ ਤਾਂ ਘਰ ਛਡ ਕੇ ਨੱਠਣ ਨੂੰ ਦਿਲ ਕਰਦਾ। ਹੋਰ ਕੋਈ ਰਾਹ ਨਾ ਦੇਖ ਬੁੱਕਰ ਨੂੰ ਕਮੇਟੀ ਦੇ ਹਵਾਲੇ ਕਰ ਦਿਤਾ ਹੋਰ ਕੀ ਕਰਦੀ ?

ਜਾਨਕੀ : ਦੋਹਵਾਂ ਦੀ ਕਿੰਨੀ ਸੁਹਣੀ ਜੋੜੀ ਸੀ ! ਬੁੱਕਰ ਦੇ ਚਲੇ ਜਾਣ ਮਗਰੋਂ ਰੋਸੀ ਇਕੋ ਦਿਹਾੜੀ ਵਿਚ ਅੱਧੀ ਵੀ ਨਹੀਂ ਰਹਿ ਗਈ। ਸੱਚ ਮੰਨੀਓ, ਇਹ ਕੁੱਤੇ ਵੀ ਆਪਣੇ ਬੰਦਿਆਂ ਵਰਗੇ ਹੁੰਦੇ ਆ।

ਦੇਵਕੀ ਕੁੱਟੀ : ਕੋਈ ਗੱਲ ਨਹੀਂ । ਪੰਜ-ਦਸ ਦਿਨ ਪਈ-ਪਈ ਚੀਕਦੀ ਰਹੇਗੀ, ਫੇਰ ਆਪੇ ਚੁੱਪ ਕਰ ਜਾਊ ।

ਜਾਨਕੀ : ਉਹ ਤਾਂ ਬੀਬੀ ਠੀਕ ਐ । ਮੈਨੂੰ ਤਾਂ ਡਰ ਲਗਦੈ ਕਿਤੇ ਰੋਂਦੀ-ਰੋਂਦੀ ਮਰ ਨਾ ਜਾਏ ।

ਦੇਵਕੀ ਕੁੱਟੀ : (ਗੱਲ ਬਦਲਣ ਲਈ) ਤਾਂ ਜਾਨੂ । ਮੇਰਾ ਸਿਰ ਦੁਖਣ ਲੱਗਾ ਸੀ । ਅੰਮ੍ਰਿਤਾਂਜਨ ਲੈਣ ਇਥੇ ਆ ਗਈ ।

ਜਾਨਕੀ : ਤੁਸੀਂ ਬਹਾਨਾ ਕਿਉਂ ਕਰਦੇ ਹੋ, ਬੀਬੀ ਜੀ ? ਤੁਸੀਂ ਤਾਂ ਸ਼ਸ਼ੀ ਨੂੰ ਦੇਖਣ ਆਏ ਹੋਵੋਗੇ । ਮੈਥੋਂ ਕਾਹਦਾ ਲੁਕੋ ? (ਪੰਘੂੜੇ ਵਲ ਦੇਖ ਕੇ) ਓਹੋ, ਸੁੱਤਾ ਪਿਐ ।

ਕੋਲ ਜਾ ਕੇ ਪੰਘੂੜਾ ਹੌਲੀ ਹੌਲੀ ਹਿਲਾਉਂਦੀ ਹੈ ।

ਦੇਵਕੀ ਕੁੱਟੀ : ਤੇਰਾ ਵੱਡਾ ਪੁੱਤ ਕਿੰਨੀ ਉਮਰ ਦਾ ਐ ?

ਜਾਨਕੀ : ਤੁਹਾਨੂੰ ਨਹੀਂ ਯਾਦ ?

ਦੇਵਕੀ ਕੁੱਟੀ : ਨਹੀਂ, ਸਾਨੂੰ ਕਿਥੇ ਯਾਦ ਐ ?

ਜਾਨਕੀ : ਆਉਂਦੇ ਚੇਤ ਵਿਚ ਛੇ ਸਾਲਾਂ ਦਾ ਹੋ ਜਾਵੇਗਾ ।

ਦੇਵਕੀ ਕੁੱਟੀ : ਅੱਜਕਲ, ਉਹਨੂੰ ਦੇਖਿਆ ਨਹੀਂ । ਕਿਹੋ ਜਿਹੈ ਤਕੜਾ ਹੋਇਐ ?

ਜਾਨਕੀ : ਤਕੜਾ ਕੀ ਹੋਣੈ ਉਹਨੇ ? ਪਰ ਦੂਜੇ ਦੋਹਵਾਂ ਨਾਲੋਂ ਰਤਾ ਸਿਹਤ ਚੰਗੀ ਐ । ਪਿਉ ਵਾਸਤੇ ਰੋਟੀ ਪਾ ਕੇ ਦੇਈ ਦੀ ਐ, ਅੱਧੀਓਂ ਵਧ ਪੁੱਤ ਦੇ ਮੂੰਹ ਵਿਚ ਪਾ ਦਿੰਦੈ । ਮੈਂ ਪੁੱਛਾਂ ਤਾਂ ਗੁਸੇ ਹੋ ਕੇ ਆਖੂ—ਭਲੀਏ ਲੋਕੇ, ਜਦ ਆਪਾਂ ਬੁੜ੍ਹੇ ਹੋ ਗਏ ਤਾਂ ਮੰਜੇ ਨਾਲ ਲਗ ਗਏ, ਤਾਂ ਸਾਡਾ ਪੇਟ ਕੌਣ ਭਰੂ ?

ਦੇਵਕੀ ਕੁੱਟੀ : ਉਹ ਠੀਕ ਤਾਂ ਕਹਿੰਦੈ । ਆਪਣੀ ਔਲਾਦ ਹੀ ਬੁੜ੍ਹਾਪੇ ਵਿਚ ਕੰਮ ਆਊਗੀ ।

ਜਾਨਕੀ : ਓਦੋਂ ਤਕ ਤਾਂ ਦੁਖ ਹੀ ਦੁਖ ਨੇ, ਬੀਬੀ । ਨਿਆਣੇ ਪਾਲ ਕੇ ਵੱਡੇ ਕਰਨੇ ਕਿਹੜੇ ਸੌਖੇ ਨੇ ? ਪੈਸਾ ਪੱਲੇ ਹੋਵੇ ਤਾਂ ਸਭ ਕੁਛ ਆਸਾਨ । ਸਾਡੇ ਵਰਗੇ ਕੀ ਕਰਨਗੇ ?

ਦੇਵਕੀ ਕੁੱਟੀ : ਤਾਂ ਮੇਰਾ ਕੀਤਾ ਤਾਂ ਪੁੱਠਾ ਪੈ ਗਿਆ ਨਾ ?

ਜਾਨਕੀ : ਕੀ ਬੀਬੀ ਜੀ ?

ਦੇਵਕੀ ਕੁੱਟੀ : ਰਾਮਨ ਪਿੱਲੈ ਨਾਲ ਮੈਂ ਜੋ ਤੇਰਾ ਵਿਆਹ ਕਰਾਇਆ, ਓਹਦੇ ਕਰਕੇ ਹੀ ਤੇਰਾ ਹੁਣ ਇਹ ਹਾਲ ਹੋਇਆ-ਹੋਇਐ ।

ਜਾਨਕੀ : ਐਂ ਨਾ ਆਖੋ, ਬੀਬੀ ਜੀ । ਤੁਹਾਡਾ ਕੀਤਾ ਅਹਿਸਾਨ ਕਦ ਪੂਰਾ ਹੋਊ ? ਰਹੀ ਮੇਰੀ ਗੁਰਬਤ ਦੀ ਗੱਲ, ਉਹ ਨਾਲ ਚਲਦੀ ਜਾਊ ਸਾਡੀ ਜ਼ਿੰਦਗੀ ਦੇ । ਉਹਦਾ ਕੀ ਫ਼ਿਕਰ ? ਆਖ਼ਿਰ ਮਰਦ

ਦਾ ਸਹਾਰਾ ਤਾਂ ਮਿਲਿਆ। ਵੇਦ-ਪੁਰਾਣਾਂ ਵਿਚ ਵੀ ਲਿਖਿਐ ਪਈ ਨਰ ਨੂੰ ਨਾਰੀ ਚਾਹੀਏ ਤੇ ਨਾਰੀ ਨੂੰ ਨਰ। ਹਰ ਕੋਈ ਚਾਹੁੰਦੈ, ਉਹਦਾ ਕੋਈ ਆਪਣਾ ਹੋਵੇ, ਸਾਰਾ ਆਪਣਾ, ਜਿਹਨੂੰ ਉਹ ਆਪਣਾ ਸਭੋ ਕੁਛ ਦੇ ਦੇਵੇ। ਹੱਛਾ, ਭੁਖਿਆਂ ਭਾਵੇਂ ਰਹਿਣਾ ਪਵੇ, ਪਰ ਬੱਚੇ ਦਾ ਪੇਟ ਜ਼ਰੂਰ ਭਰੀਦੈ।

ਦੇਵਕੀ ਕੁੱਟੀ : (ਅਫ਼ਸੋਸ ਤੇ ਗ਼ੁਸੇ ਨੂੰ ਸ਼ਾਂਤ ਕਰਦਿਆਂ) ਭੁਖ ਦੀ ਦਵਾ ਅੱਜ ਤਕ ਨਹੀਂ ਕਿਸੇ ਨੇ ਲੱਭੀ। ਤੂੰ ਉਹ ਵੀ ਲੱਭ ਲਈ। ਇਹਦਾ ਇਸ਼ਤਿਹਾਰ ਛਾਪ ਕੇ ਥਾਂ-ਥਾਂ ਵੰਡਣਾ ਚਾਹੀਦੈ।

ਜਾਨਕੀ : ਹਾਂ, ਹਾਂ, ਬੜੀ ਚੰਗੀ ਗੱਲ ਆਖੀ। ਮਖ਼ੌਲ ਉਡਾਉਣ ਨੂੰ ਮੈਂ'ਹੀਓਂ ਰਹਿ ਗਈ ਬੀਬੀ ? ਜੇ ਇਹ ਦਵਾ ਨਾ ਹੁੰਦੀ ਤਾਂ ਅੱਜ ਨੂੰ ਕਿੰਨੇ ਲੋਕ ਫਾਹਾ ਲੈ ਕੇ ਮਰ ਗਏ ਹੁੰਦੇ।

ਦੇਵਕੀ ਕੁੱਟੀ : ਚੰਗਾ ! ਚੰਗਾ ! ਇਹਨੂੰ ਲੈ ਕੇ ਕੋਈ ਹੋਕਾ ਦਿੰਦਾ ਫਿਰੇ ਤਾਂ ਬੜੀ ਵਿਕਰੀ ਹੋਵੇ, ਕਮਾਈ ਵੀ ਘਟ ਨਾ ਹੋਵੇ।

ਜਾਨਕੀ : ਮੈਨੂੰ ਜੋ ਮਿਲਿਐ, ਉਹ ਬੜੀ ਵੱਡੀ ਕਮਾਈ ਐ ਬੀਬੀ ਜੀ ! ਓਦਣ ਤੁਸੀਂ ਸ਼ਿਕਾਇਤ ਕਰਦੇ ਸੀ ਪਈ ਮੈਂ ਤੁਹਾਡਾ ਮਖ਼ੌਲ ਉਡਾਉਂਦੀ ਆਂ। ਹੁਣ ਤੁਸੀਂ ਉਹਦਾ ਬਦਲਾ ਲੈ ਰਹੇ ਹੋ ?

ਦੇਵਕੀ ਕੁੱਟੀ : ਮੈਂ ਸਿਰਫ਼ ਤੇਰੇ ਬਾਰੇ ਹੀ ਨਹੀਂ ਸਗੋਂ ਇਸ ਘਰ ਦੇ ਸਾਰੇ ਜੀਆਂ ਬਾਰੇ ਕਿਹਾ ਸੀ।

ਜਾਨਕੀ : ਹੂੰ, ਹੂੰ ! ਕਿਉਂ ਕਿਹਾ ਸੀ ? ਸਾਡੇ ਦਿਮਾਗ ਨਹੀਂ ਸੀ ? ਅਸੀਂ ਅਕਲ ਛਿੱਕੇ ਤਾਂ ਨਹੀਂ ਟੰਗੀ ਹੋਈ। ਕੀ ਹੋਇਆ, ਜੇ ਅਸੀਂ ਤੁਹਾਡੇ ਵਾਂਗ ਚਾਰ ਅੱਖਰ ਨਹੀਂ ਪੜ੍ਹੇ ਹੋਏ।

ਦੇਵਕੀ ਕੁੱਟੀ : ਜਾਨੂ ! ਸੱਚ ਪੁੱਛੋ ਤਾਂ ਮੇਰੀ ਇਹ ਪੜ੍ਹਾਈ ਸਰਾਪ ਹੋ ਕੇ ਲੱਗੀ ਐ ਮੈਨੂੰ। ਹਰ ਕੋਈ ਇਸੇ ਕਰਕੇ ਮੇਰਾ ਮਖ਼ੌਲ ਉਡਾਉਂਦੈ। ਤੁਸੀਂ ਸਾਰੇ ਰਲ੍ਹ ਕੇ ਮੇਰਾ ਮਖੌਲ ਉਡਾਉਂਦੇ ਹੋ।

ਜਾਨਕੀ : ਸਿਰਫ ਤੁਹਾਡੇ ਕਹਿਣ ਨਾਲ ਹੀ ਮਖੌਲ ਤਾਂ ਨਹੀਂ ਉਡਣ ਲੱਗਾ ? ਰਤਾ ਦੱਸੋ ਤਾਂ ਸਹੀ ਮਖੌਲ ਕਿਦਾਂ ਉਡਾਈਦੈ ?

ਦੇਵਕੀ ਕੁੱਟੀ : ਕੀ ਦੱਸਾਂ, ਤੁਹਾਡਾ ਮੇਰੇ 'ਤੇ ਵਿਸ਼ਵਾਸ ਵੀ ਹੋਵੇ। ਤੂੰ ਆਪ ਹੀ ਤਾਂ ਕਹਿੰਦੀ ਸੀ, ਬੰਦਾ ਚਾਹੁੰਦੈ, ਕੋਈ ਐਸਾ ਹੋਵੇ ਜਿਹਦੇ ਤੇ ਉਹ ਵਿਸ਼ਵਾਸ ਕਰ ਸਕੇ।

ਜਾਨਕੀ : ਉਹ ਤਾਂ ਠੀਕ ਐ। ਪਰ ਜੇ ਤੁਸੀਂ ਆਖੋ ਪਈ ਸਾਨੂੰ ਤੁਹਾਡੇ 'ਤੇ ਵਿਸ਼ਵਾਸ ਨਹੀਂ, ਤਾਂ ਅਸੀਂ ਕੀ ਕਰ ਸਕਦੇ ਹਾਂ ? ਢਿੱਡ ਪਾੜ ਕੇ ਦਿਖਾਉਣੋਂ ਤਾਂ ਰਹੇ ਅਸੀਂ।

ਦੇਵਕੀ ਕੁੱਟੀ : ਚੰਗਾ, ਤਾਂ ਸੁਣ ਫੇਰ । ਤੂੰ ਮੈਨੂੰ ਪਿਆਰ ਕਰਦੀ ਹੈਂ ਨਾ ? ਤੇਰਾ ਮੇਰੇ ਵਿਚ ਵਿਸ਼ਵਾਸ ਹੈ ਨਾ ? ਮੇਰੀ ਇਕ ਗੱਲ ਮੰਨੇਗੀ ।

ਜਾਨਕੀ : ਇਹਦੇ ਵਿਚ ਕੋਈ ਸ਼ੱਕ ਹੈ ਤੁਹਾਨੂੰ ?

ਦੇਵਕੀ ਕੁੱਟੀ : ਭਾਰਤੀ ਵੀ ਮੰਨ ਜਾਏਗੀ ?

ਜਾਨਕੀ : ਕਿਉਂ ਨਹੀਂ, ਇਕ ਵਾਰੀ ਨਹੀਂ ਸੌ ਵਾਰੀ ਮੰਨੇਗੀ ।

ਦੇਵਕੀ ਕੁੱਟੀ : ਮਾਂ ਵੀ ਮੰਨ ਜਾਏਗੀ ?

ਜਾਨਕੀ : ਇਹਦੇ ਵਿਚ ਪੁੱਛਣ ਦੀ ਕੀ ਗੱਲ ਐ ?

ਦੇਵਕੀ ਕੁੱਟੀ : ਤਾਂ ਸੁਣ ਫੇਰ ! ਡਰੀਂ ਨਾ । ਜੇ ਤੂੰ ਮੈਨੂੰ ਪਿਆਰ ਕਰਦੀ ਐਂ, ਜੇ ਤੇਰਾ ਮੇਰੇ ਵਿਚ ਵਿਸ਼ਵਾਸ ਐ, ਤਾਂ ਤੂੰ ਆਪਣੇ ਘਰ ਵਾਲੇ ਨੂੰ ਛਡ ਦੇ, ਭਾਰਤੀ ਆਪਣੇ ਘਰ ਵਾਲੇ ਨੂੰ ਛਡ ਦੇਵੇ ਤੇ ਮੇਰੇ ਮਾਂ-ਪਿਉ ਨੂੰ ਛੱਡ ਦਏ ।

ਜਾਨਕੀ ਹੈਰਾਨ ਰਹਿ ਜਾਂਦੀ ਹੈ ।

ਦੇਵਕੀ ਕੁੱਟੀ : ਕਿਉਂ ਜਾਨੂ, ਬੋਲਦੀ ਕਿਉਂ ਨਹੀਂ ?

ਜਾਨਕੀ : ਮੈਂ ਇਹਦਾ ਕੀ ਜਵਾਬ ਦਿਆਂ ?

ਦੇਵਕੀ ਕੁੱਟੀ : ਹਾਂ, ਇਹਦਾ ਕੋਈ ਜਵਾਬ ਨਹੀਂ ਤੇਰੇ ਕੋਲ । ਖ਼ੁਸ਼ਾਮਦ ਨਾਲ ਕੁਛ ਨਹੀਂ ਸੌਰਦਾ ਕਿਸੇ ਦਾ, ਸਮਝੀ ?

ਜਾਨਕੀ : ਆਪਣੇ ਘਰ ਵਾਲੇ ਨੂੰ ਛਡ ਕੇ ਹੀ ਯਕੀਨ ਬੱਝੇਗਾ ? ਇਹ ਤਾਂ ਬੜਾ ਵੱਡਾ ਇਮਤਿਹਾਨ ਐ ।

ਦੇਵਕੀ ਕੁੱਟੀ : ਇਸ ਇਮਤਿਹਾਨ ਵਿਚ ਤੁਸੀਂ ਸਾਰਿਆਂ ਨੇ ਫੇਲ ਹੋ ਜਾਣੈ ।

ਜਾਨਕੀ : ਤੇ ਤੁਸੀਂ ਕਿਹੜਾ ਪਾਸ ਹੋ ਜਾਣੈ !

ਦੇਵਕੀ ਕੁੱਟੀ : ਨਹੀਂ, ਕਦੇ ਨਹੀਂ ਫੇਲ ਹੁੰਦੀ । ਮੈਂ ਤੁਹਾਨੂੰ ਸਾਰਿਆਂ ਨੂੰ ਹੁਣੇ, ਇਸੇ ਵੇਲੇ ਛਡ ਸਕਦੀ ਆਂ ।

ਜਾਨਕੀ : ਕੀ ਕਿਹਾ ? ਸਾਨੂੰ ਛਡ ਦਿਓਗੇ ?...ਇਹ ਕੀ ਗੱਲ ਹੋਈ ? ਜੇ ਤੁਹਾਡਾ ਵੀ ਕੋਈ ਘਰ ਵਾਲਾ ਹੁੰਦਾ ?

ਦੇਵਕੀ ਕੁੱਟੀ : (ਹੈਰਾਨੀ ਨਾਲ) ਕੀ ਕਿਹਾ ?

ਜਾਨਕੀ : ਜੇ ਤੁਹਾਡਾ ਵੀ ਘਰ ਵਾਲਾ ਹੁੰਦਾ, ਤਾਂ ਤੁਸੀਂ ਵੀ ਕਦੇ ਨਾ ਛਡਦੇ ਉਹਨੂੰ ।

ਦੇਵਕੀ ਸੋਚੀਂ ਪੈ ਜਾਂਦੀ ਹੈ ।

ਜਾਨਕੀ : ਇਕ ਗੱਲ ਹੋਰ ਐ । ਤੁਹਾਡਾ ਘਰ ਵਾਲਾ ਵੀ ਹੁੰਦਾ ਹੀ ਕਿਉਂ ? ਚੰਗੀ ਤਨਖ਼ਾਹ ਐ, ਬਥੇਰਾ ਪੜ੍ਹ-ਲਿਖ ਲਿਐ, ਜਾਇਦਾਦ ਬਥੇਰੀ ਐ, ਕਿਸੇ ਗੱਲ ਦੀ ਘਾਟ ਨਹੀਂ । ਕਿਸੇ ਦੇ ਹੱਥਾਂ ਵਲ ਦੇਖਣ ਦੀ ਲੋੜ ਨਹੀਂ । ਤੁਹਾਡੇ ਵਰਗੇ ਅਫ਼ਸਰਾਂ ਦੇ ਪਤੀ ਨਹੀਂ ਹੁੰਦੇ ।

ਦੇਵਕੀ ਕੁੱਟੀ : ਠੀਕ ਕਹਿੰਦੀ ਐਂ, ਜਾਨਕੀ। ਚੰਗੀ ਤਨਖ਼ਾਹ, ਉੱਚੀ ਤਾਲੀਮ, ਤੇ ਬਹੁਤ ਸਾਰੀ ਜਾਇਦਾਦ ਜਿਨ੍ਹਾਂ ਲੋਕਾਂ ਕੋਲ ਐ, ਉਨ੍ਹਾਂ ਦੇ ਪਤੀ ਨਹੀਂ ਹੁੰਦੇ।

ਜਾਨਕੀ : ਏਸ ਕਰਕੇ ਨਹੀਂ ਕਿ ਉਨ੍ਹਾਂ ਨੂੰ ਘਰ ਵਾਲੇ ਮਿਲਦੇ ਨਹੀਂ। ਤੁਸੀਂ ਜਿਹੋ ਜਿਹਾ ਵੀ ਚਾਹੋ ਓਹੋ ਜਿਹਾ ਆਦਮੀ ਲਭ ਸਕਦੀਆਂ ਹੋ। ਪਰ ਐਹੋ ਜਿਹੀਆਂ ਕਿੰਨੀਆਂ ਤੀਵੀਆਂ ਨੇ, ਜਿਨ੍ਹਾਂ ਕੋਲ ਨਾ ਕੋਈ ਜਾਇਦਾਦ ਐ, ਨਾ ਪੜ੍ਹੀਆਂ ਲਿਖੀਆਂ ਨੇ, ਨਾ ਵੱਡੀ ਤਨਖਾਹ ਐ, ਉਨ੍ਹਾਂ ਦਾ ਬੁਰਾ ਹਾਲ ਐ। ਉਨ੍ਹਾਂ ਨੂੰ ਮਰਦ ਨਾ ਮਿਲੇ ਤਾਂ ਉਨ੍ਹਾਂ ਨੂੰ ਕਿੰਨੀ ਤਕਲੀਫ਼ ਹੁੰਦੀ ਹੋਏਗੀ ? ਬੀਬੀ, ਪਤਾ ਤੁਹਾਨੂੰ ਪਈ ਇਹੋ ਜਿਹੀਆਂ ਤੀਵੀਆਂ ਦੀ ਕੋਈ ਕਮੀ ਨਹੀਂ ?

ਦੇਵਕੀ ਕੁੱਟੀ : ਇਹ ਵੀ ਠੀਕ ਐ, ਜਾਨੂ। ਜਿਨ੍ਹਾਂ ਦੀ ਨਾ ਤਨਖ਼ਾਹ, ਨਾ ਜਾਇਦਾਦ ਹੈ, ਉਨ੍ਹਾਂ ਦੇ ਪਤੀ ਨਹੀਂ ਹੁੰਦੇ। ਫੇਰ ਸਿਰਫ ਦਰਮਿਆਨੇ ਤਬਕੇ ਦੀਆਂ ਤੀਵੀਆਂ ਹੀ ਪਤੀ ਲੈ ਕੇ ਬਹਿ ਜਾਣ, ਤਾਂ ?

ਜਾਨਕੀ : ਫੇਰ ਉਹ ਕੀ ਕਰਨ ? ਸਾਰੀਆਂ ਆਪਣੇ ਘਰ ਵਾਲੇ ਛਡ ਦੇਣ ?

ਦੇਵਕੀ ਕੁੱਟੀ : (ਗੰਭੀਰਤਾ ਨਾਲ) ਤੇ ਫੇਰ ਕਿਉਂ ਨਾ ਛਡ ਦੇਣ ?

ਜਾਨਕੀ : ਇਹ ਵੀ ਕੋਈ ਤਮਾਸ਼ਾ ਹੈ ? ਇਹ ਸੁਣ ਕੇ ਤਾਂ ਮੈਨੂੰ ਹਾਸਾ ਆਉਂਦੈ। ਕੋਈ ਏਨੀ ਮੂਰਖ ਵੀ ਹੋ ਸਕਦੀ ਐ ?

ਦੇਵਕੀ ਕੁੱਟੀ : (ਦੂਰ ਦੇਖਦਿਆਂ) ਹੋ ਸਕਦੀ ਐ। ਜੇ ਨਹੀਂ ਯਕੀਨ, ਤਾਂ ਦੇਖ ਲਈਂ।

ਪਰਦਾ

# ਤੀਜਾ ਅੰਕ

ਸਥਾਨ : ਪਹਿਲੇ ਅੰਕ ਵਿਚ ਦੱਸੇ ਗਏ ਕਮਰੇ ਵਿਚ ਦੇਵਕੀ ਕੁੱਟੀ ਤੇਜ਼ੀ ਨਾਲ ਗੇੜੇ ਕਢ ਰਹੀ ਹੈ। ਉਹਦੀ ਚਾਲ ਤੇ ਉਹਦੇ ਚਿਹਰੇ ਉਤੇ ਨਿਰਾਸਤਾ, ਸ਼ਿਕਸਤ ਤੇ ਲਾਚਾਰੀ ਝਲਕ ਰਹੀ ਹੈ। ਉਹ ਵਾਰ ਵਾਰ ਆਪਣੀ ਨਜ਼ਰ ਇਕ ਥਾਂ ਟਿਕਾਉਂਦੀ ਹੈ। ਫੇਰ ਕਦੇ-ਕਦੇ ਸੰਜਮ ਤੋੜ ਕੇ ਇਧਰ-ਓਧਰ ਦੇਖਣ ਲਗਦੀ ਹੈ। ਮੇਜ਼ ਉਤੋਂ ਕਾਗ਼ਜ਼ ਚੁਕ ਕੇ ਪੜ੍ਹਦੀ ਹੈ।

ਸਮਾਂ : ਦਿਨ ਦੇ ਦੋ ਵਜੇ।

ਦੇਵਕੀ ਕੁੱਟੀ : 'ਮੈਂ ਉਹੀ ਕੁਝ ਕੀਤਾ, ਜੋ ਕਿਸੇ ਪਤਨੀ ਨੂੰ ਕਰਨਾ ਚਾਹੀਦਾ ਸੀ' (ਸਿਰ ਚੁਕ ਕੇ) ਹੂੰ, ਤੂੰ ਮੈਨੂੰ ਸਿਖਾਏਂਗੀ ? ਭਾਵੇਂ ਮੈਂ ਤੁਹਾਡੀਆਂ ਨਜ਼ਰਾਂ ਵਿਚ ਬੇਵਕੂਫ਼ ਬਣੀ ਹੋਈ ਸੀ, ਪਰ ਇਹ ਤਾਂ ਸਪੱਸ਼ਟ ਹੈ ਕਿ ਹੁਣ ਇਸ ਤੋਂ ਵੱਧ ਕੇ ਮੇਰੀ ਹੋਰ ਕੋਈ ਜਿੱਤ ਨਹੀਂ ਹੋ ਸਕਦੀ। (ਸਿਰ ਉੱਚਾ ਕਰਕੇ) ਤੇਰੀ ਜਿੱਤ, ਮੇਰੀ ਹਾਰ ! ਤੇਰਾ ਮਕਸਦ ਇਹੀ ਏ ਨਾ ? (ਕਾਗ਼ਜ਼ ਨੂੰ ਦੋਹਵਾਂ ਹੱਥਾਂ ਨਾਲ ਗੁੱਛਾ ਮੁੱਛਾ ਕਰਕੇ ਪਰ੍ਹਾਂ ਵਗਾਹ ਮਾਰਦੀ ਹੈ)

ਵੇਲੂਪਿੱਲੈ ਦਾ ਪ੍ਰਵੇਸ਼

ਦੇਵਕੀ ਕੁੱਟੀ : ਕੀ ਗੱਲ ਐ, ਵੇਲੂਪਿੱਲੈ ?

ਵੇਲੂਪਿੱਲੈ : ਦਫ਼ਤਰੋਂ ਤੁਹਾਡੇ ਲਈ ਸੁਨੇਹਾ ਹੈ ਕਿ ਤੁਸੀਂ ਜ਼ਰਾ ਤਸ਼ਰੀਫ਼ ਲਿਆਓ, ਕੋਈ ਜ਼ਰੂਰੀ ਕੰਮ ਹੈ।

ਦੇਵਕੀ ਕੁੱਟੀ : ਜਾ ਕੇ ਆਖ ਦੇ ਮੈਂ ਨਹੀਂ ਆ ਸਕਦੀ।

ਵੇਲੂਪਿੱਲੈ : ਜੋ ਹੁਕਮ ! ਇਹ ਵੀ ਕਿਹੈ ਕਿ ਕਿਸੇ ਸਰਕਾਰੀ ਕਾਗ਼ਜ਼ ਦਾ ਜਵਾਬ ਦੇਣਾ ਹੈ ।

ਦੇਵਕੀ ਕੁੱਟੀ : ਮੈਂ ਨਹੀਂ ਆ ਸਕਦੀ, ਤੂੰ ਚਲੇ ਜਾ !

ਵੇਲੂਪਿੱਲੈ : ਜੋ ਹੁਕਮ ! ਤੇ ਫ਼ਾਈਲ ਇਥੇ...

ਦੇਵਕੀ ਕੁੱਟੀ : ਕਿਉਂ ? ਤੂੰ ਵੀ ਮੈਨੂੰ ਪੜ੍ਹਾਉਣ ਲੱਗੈਂ ? ਮੈਂ ਤੈਨੂੰ ਕਿਹੈ ਕਿ ਤੂੰ ਜਾ । ਦਫ਼ਤਰ ਦਾ ਮੈਂ ਆਪੇ ਭੁਗਤ ਲਊਂ ।

ਵੇਲੂਪਿੱਲੈ : ਜੋ ਹੁਕਮ ! (ਚਲੇ ਜਾਂਦਾ ਹੈ)

ਦੇਵਕੀ ਕੁੱਟੀ : (ਫੇਰ ਬੇਚੈਨ ਹੋ ਜਾਂਦੀ ਹੈ । ਸੁਟਿਆ ਹੋਇਆ ਕਾਗ਼ਜ਼ ਫੇਰ ਚੁਕਦੀ ਹੈ ਤੇ ਖੋਲ੍ਹ ਕੇ ਪੜ੍ਹਦੀ ਹੈ) 'ਰੱਬ ਕਰੇ ਭੈਣ ਦਾ ਭਲਾ ਹੋਵੇ ।' ਹੂੰ, ਤੂੰ ਮੇਰੇ ਲਈ ਰੱਬ ਅੱਗੇ ਅਰਦਾਸ ਕਰਨ ਲੱਗੀ ਐਂ ! ਬੇਵਕੂਫ਼ ਕੁੜੀ !

ਜਾਨਕੀ ਦਾ ਪ੍ਰਵੇਸ਼

ਜਾਨਕੀ : ਛੋਟੀ ਮਾਲਕਣ ! ਇਹ ਸਭ ਮੈਂ ਕਿੱਦਾਂ ਸਹਾਰੀ ਜਾਵਾਂ ? ਇਨ੍ਹਾਂ ਭੈੜਿਆਂ ਨੇ ਤਾਂ ਜੀਉਣਾ ਹਰਾਮ ਕਰ ਦਿਤਾ ।

ਦੇਵਕੀ ਕੁੱਟੀ : (ਬੇਚੈਨੀ ਨਾਲ) ਕੀ, ਤੂੰ ਕੀ ਬਕ ਰਹੀ ਐਂ ? ਕੀ ਗੱਲ ਐ ?

ਜਾਨਕੀ : ਇਹ ਭੈੜੇ ਬੈਠੇ ਪਤੈ ਕੀ ਬਕੀ ਜਾਂਦੇ ਐ ? ਕਹਿੰਦੇ ਆ, ਇਨ੍ਹਾਂ ਘਰ ਦਿਆਂ ਨੇ ਉਸ ਚੇਲਪੱਨ ਪਿੱਲੈ ਨੂੰ ਇਥੋਂ ਨਠਾ ਦਿਤਾ ।

ਦੇਵਕੀ ਕੁੱਟੀ : ਫੇਰ ਕੀ ਹੋਇਆ ? ਆਖ਼ਿਰ ਕੀ ਆ ਗਈ ?

ਜਾਨਕੀ : ਹਾਂ, ਹਾਂ, ਹੋਇਆ ਹੀ ਕੁਛ ਨਹੀਂ । ਜਦ ਐਨੇ ਸਾਰੇ ਲੋਕ ਇਕੋ ਤੂਤੀ ਬੋਲਣ, ਤਾਂ ਸਾਰੇ ਓਦਾਂ ਹੀ ਮਗਰ ਲਗ ਜਾਂਦੇ ਐ । ਏਦੂੰ ਵਧ ਕੇ ਸਾਡੀ ਹੋਰ ਕੀ ਬੇਇਜ਼ਤੀ ਹੋਏਗੀ ? ਇਸ ਬੇਇਜ਼ਤੀ ਕਰਕੇ ਤਾਂ ਮਾਲਕ ਤੇ ਮਾਲਕਣ ਬਾਹਰ ਮੂੰਹ ਦਿਖਾਉਣ ਜੋਗੇ ਨਹੀਂ ਰਹੇ ।

ਦੇਵਕੀ ਕੁੱਟੀ : ਉਨ੍ਹਾਂ ਦੀ ਲਾਡਲੀ ਉਨ੍ਹਾਂ ਨੂੰ ਛਡ ਕੇ ਚਲੇ ਗਈ, ਇਹੋ ਹੀ ਦੁਖ ਹੈ ਨਾ ਉਨ੍ਹਾਂ ਨੂੰ ?

ਜਾਨਕੀ : ਭਾਰਤੀ ਮਾਲਕਣ ਦੇ ਚਲੇ ਜਾਣ ਦਾ ਕਿਸੇ ਨੂੰ ਕੀ ਦੁਖ ? ਤੀਵੀਂ ਆਪਣੇ ਆਦਮੀ ਦੇ ਘਰ ਜਾ ਕੇ ਰਵ੍ਹੇ, ਇਹ ਕੋਈ ਅਲੋਕਾਰੀ ਗੱਲ ਤਾਂ ਨਹੀਂ, ਬੀਬੀ ਜੀ ।

ਦੇਵਕੀ ਕੁੱਟੀ : ਤੂੰ ਤਾਂ ਓਦਾਂ ਵੀ ਭਾਰਤੀ ਦਾ ਹੀ ਪੱਖ ਪੂਰਦੀ ਐਂ । ਤੂੰ ਤਾਂ ਉਹਦੇ ਵਲ ਦੀ ਗੱਲ ਹੀ ਕਰੇਂਗੀ ਹਮੇਸ਼ਾਂ ।

ਜਾਨਕੀ : ਮੇਰੇ ਕਹਿਣ ਨਾ ਕਹਿਣ ਨਾਲ ਕੀ ਹੁੰਦੈ ? ਆਖ਼ਰ ਮੈਂ ਵੀ ਬੱਚਿਆਂ ਵਾਲੀ ਹਾਂ । ਚੇਲਪੱਨ ਪਿੱਲੈ ਦੇ ਜਾਣ ਮਗਰੋਂ ਬੱਚਾ ਤਾਂ

ਛਿੜ ਪਿਆ ਹੋਊ—ਬਾਪੂ, ਬਾਪੂ । ਬੱਚੇ ਦਾ ਰੋਣ ਕਿਹੜੀ ਜਿਗਰੇ ਵਾਲੀ ਮਾਂ ਸੁਣ ਸਕਦੀ ਐ ? ਭਾਰਤੀ ਦੀ ਥਾਂ ਮੈਂ ਹੁੰਦੀ, ਤਾਂ ਮੈਂ ਤਾਂ ਟੱਕਰਾਂ ਮਾਰ-ਮਾਰ ਮਰ ਜਾਂਦੀ ।

ਦੇਵਕੀ ਕੁੱਟੀ : ਘਟੋ-ਘਟ ਹੁਣ ਤਾਂ ਉਹਦੀ ਜਿੱਤ ਹੋ ਗਈ ਆ ਨਾ ? ਅਸੀਂ ਹਾਰ ਗਏ, ਇਹੋ ਹੀ ਉਨ੍ਹਾਂ ਦੀ ਜਿੱਤ ਐ । ਚਲੋ ਚੰਗੀ ਗੱਲ ਹੋਈ ।

ਜਾਨਕੀ : ਛੋਟੀ ਮਾਲਕਣ ! ਉਹ ਸੁਖੀ ਸਾਂਦੀ ਆਪਣੇ ਘਰ ਰਵ੍ਹੇ ।

ਦੇਵਕੀ ਕੁੱਟੀ : ਨਹੀਂ ਜਾਨੂ, ਉਹਦੀ ਕਾਹਦੀ ਜਿੱਤ ? ਉਹ ਤਾਂ ਐਵੇਂ ਹੰਕਾਰੀ ਫਿਰਦੀ ਐ ।

ਜਾਨਕੀ : ਹਾਂ, ਹਾਂ, ਗੱਲ ਤਾਂ ਠੀਕ ਐ । ਇਹ ਕਾਹਦਾ ਲੁਕੋ ਏ ਪਈ ਚੇਲਪੱਨ ਦੇ ਘਰੇ ਤਾਂ ਭੰਗ ਭੁੱਜਦੀ ਐ । ਇਹਦਾ ਸਵਾਦ ਵੀ ਭਾਰਤੀ ਦੇਖ ਲਏਗੀ । ਪਰ ਹੌਲੀ-ਹੌਲੀ ਆਪੇ ਸਿਖ ਜਾਊ, ਆਦਤ ਪੈ ਜਾਊਗੀ । ਕਦੇ ਤਾਂ ਦਿਨ ਫਿਰਨਗੇ ਹੀ । ਹਮੇਸ਼ਾਂ ਇਕੋ ਜਿਹੇ ਥੋਹੜਾ ਰਹਿੰਦੇ ਆ ।

ਦੇਵਕੀ ਕੁੱਟੀ : ਹਾਂ, ਹਾਂ । ਇਹਦੇ ਵਿਚ ਕੀ ਆ ? ਪਤੀ ਨਾਲ ਔਖ-ਸੌਖ ਕਟਣੀ ਪਤਨੀ ਦਾ ਧਰਮ ਜੁ ਹੈ ।

ਜਾਨਕੀ : ਤਾਂ ਛੋਟੀ ਮਾਲਕਣ ! ਤੁਸੀਂ ਵੀ ਸੁਣੋਂਗੇ ਨਾ ? ਓਸ ਦਿਨ ਭਾਰਤੀ ਮਾਲਕਣ ਨੇ ਮੈਨੂੰ ਐਸੀ ਤੀਵੀਂ ਦੀ ਕਹਾਣੀ ਸੁਣਾਈ, ਜਿਹਨੇ ਆਪਣੇ ਆਦਮੀ ਨਾਲ ਬੜੀਆਂ ਤਕਲੀਫ਼ਾਂ ਦੇਖੀਆਂ ਸਨ । ਉਹਦੀ ਕਹਾਣੀ ਸੁਣ ਕੇ ਤਾਂ ਰੋਣ ਨਿਕਲ ਆਉਂਦੈ । ਤੁਹਾਨੂੰ ਸੁਣਾਵਾਂ ?

ਦੇਵਕੀ ਕੁੱਟੀ : ਰਹਿਣ ਦੇ, ਆਪਣੇ ਕੋਲ ਹੀ ਰਖ ਕਹਾਣੀਆਂ ਨੂੰ ! ਮੈਨੂੰ ਸਾਰਾ ਪਤੈ ਤੇਰੀਆਂ ਕਹਾਣੀਆਂ ਦਾ ।

ਜਾਨਕੀ : ਤੁਹਾਨੂੰ ਹੋ ਕੀ ਗਿਐ, ਬੀਬੀ ਜੀ ? ਤੁਸੀਂ ਕਹਾਣੀ ਵੀ ਨਹੀਂ ਸੁਣਨੀ, ਹੋਰ ਕੋਈ ਗੱਲ ਵੀ ਨਹੀਂ ਸੁਣਨੀ । ਜੇ ਇਹ ਹਾਲ ਰਿਹਾ, ਫੇਰ ਤਾਂ ਬੜੀ ਮਾੜੀ ਗੱਲ ਹੋਊ ? ਨਾ ਤੁਸੀਂ ਦਫ਼ਤਰ ਜਾਣਾ, ਨਾ ਮੰਦਰ ਜਾਣਾ । ਨਾ ਕਿਸੇ ਨਾਲ ਗੱਲ ਕਰਨੀ, ਨਾ ਕੋਈ ਕੰਮ ਕਰਨਾ । ਵੇਲਾ ਕਿਦਾਂ ਟੱਪੂਗਾ ਤੁਹਾਡਾ ?

ਦੇਵਕੀ ਕੁੱਟੀ : ਤੂੰ ਠੀਕ ਕਹਿੰਦੀ ਐਂ ਜਾਨੂ ਵੇਲਾ ਨਹੀਂ ਟੱਪਦਾ । ਉਹ ਚੇਲਪੱਨ ਪਿੱਛੇ ਇਥੋਂ ਗਿਆ ਸੀ, ਤਾਂ ਮੈਨੂੰ ਬੜੀ ਖ਼ੁਸ਼ੀ ਹੋਈ ਸੀ । ਪਰ ਜਦ ਭਾਰਤੀ ਉਹਦੇ ਕੋਲ ਦੌੜ ਗਈ, ਤਾਂ ਮੇਰਾ ਹਾਲ ਤਾਂ ਪੁੱਛਿਆ ਹੀ ਜਾਣੀਏ ।

ਜਾਨਕੀ : ਪਰ ਮੇਰੀ ਗੱਲ ਬਿਲਕੁਲ ਉਲਟ ਸੀ। ਜਦੋਂ ਤਕ ਭਾਰਤੀ ਮਾਲਕਣ ਨਹੀਂ ਗਈ, ਮੈਂ ਘੁਲ-ਘੁਲ ਮਰਦੀ ਜਾਂਦੀ ਸੀ। ਨਿਆਣੇ ਨੇ ਵਿਲਕਦੇ ਰਹਿਣਾ—ਬਾਪੂ, ਬਾਪੂ। ਤੇ ਮਾਲਕਣ ਨੇ ਉਹਨੂੰ ਲੈ ਕੇ ਬੈਠੀ ਰੋਂਦੇ ਰਹਿਣਾ। ਉਹ ਤਾਂ ਦੇਖੀ ਨਹੀਂ ਜਾਂਦੀ ਸੀ। ਮੇਰਾ ਤਾਂ ਕਾਲਜਾ ਮੂੰਹ ਨੂੰ ਆਉਂਦਾ ਸੀ।

ਦੇਵਕੀ ਕੁੱਟੀ : ਤੇਰੇ ਕੋਲੋਂ ਕਾਹਦਾ ਲੁਕੋ ਜਾਨੂ ? ਨਿਆਣਾ ਰੋਂਦਾ ਸੀ, ਤਾਂ ਮੈਨੂੰ ਤਾਂ ਬੜੀ ਖ਼ੁਸ਼ੀ ਹੁੰਦੀ ਸੀ। ਪਰ ਜਦੋਂ ਦੀ ਭਾਰਤੀ ਇਥੋਂ ਨੱਠ ਗਈ ਐ...(ਲੰਮੇ ਹਉਕੇ ਭਰਦੀ ਹੈ)

ਜਾਨਕੀ : ਸਭ ਠੀਕ ਹੋ ਜਾਊਗਾ, ਬੀਬੀ ਜੀ। ਕਿਸੇ ਦਾ ਦਿਲ ਹਮੇਸ਼ਾਂ ਇਕੋ ਜਿਹਾ ਨਹੀਂ ਰਹਿੰਦਾ।

ਦੇਵਕੀ ਕੁੱਟੀ : ਪਰ ਜਾਨੂ, ਉਹਦੀ ਜਿੱਤ ਕਿੱਦਾਂ ਹੋਈ ?

ਜਾਨਕੀ : ਛੋਟੀ ਮਾਲਕਣ, ਤੁਸੀਂ ਕਾਹਨੂੰ ਐਵੇਂ ਸਿਰ ਖਪਾਈ ਕਰੀ ਜਾਂਦੇ ਹੋ ?

ਦੇਵਕੀ ਕੁੱਟੀ : ਚੁਪ ਰਹੁ, ਤੈਨੂੰ ਕੁਛ ਪਤਾ ਨਹੀਂ। ਤੂੰ ਮੈਨੂੰ ਮੱਤਾਂ ਦੇਣ ਆਈ ਐਂ ? ਕੁਛ ਪਤਾ ਨਾ ਥਹੁ !

ਜਾਨਕੀ : ਮੁਆਫ਼ੀ ਮੰਗਦੀ ਆਂ, ਬੀਬੀ ਜੀ। ਤੁਸੀਂ ਗੱਲ ਦੂਜੇ ਪਾਸੇ ਨਾ ਪਾ ਲਈਓ।

ਦੇਵਕੀ ਕੁੱਟੀ : ਤੇਰੀ ਗੱਲ ਮੈਂ ਬੜੀ ਚੰਗੀ ਤਰ੍ਹਾਂ ਸਮਝਦੀ ਆਂ। ਤੇਰੇ ਵਰਗੇ ਲੋਕਾਂ ਨੂੰ ਵੀ ਮੈਂ ਚੰਗੀ ਤਰ੍ਹਾਂ ਸਮਝਦੀ ਆਂ। ਚਲੀ ਜਾ ਇਥੋਂ ! ਕਿਸੇ ਵਿਚ ਜਾਨ ਹੀ ਨਹੀਂ ਤੁਹਾਡੇ ਵਿਚੋਂ !

ਜਾਨਕੀ : ਹਾਏ ਬੀਬੀ ਜੀ ! ਐਵੇਂ ਗ਼ੁਸੇ ਕਾਹਨੂੰ ਹੁੰਦੇ ਹੋ ? ਅਸੀਂ ਗ਼ਰੀਬ ਸਹੀ। ਮੇਰੀ ਗੱਲ ਜੇ ਤੁਹਾਨੂੰ ਮਾੜੀ ਲੱਗੀ ਐ, ਤਾਂ ਮੈਂ ਅੱਗੇ ਤੋਂ ਮੂੰਹ ਹੀ ਨਹੀਂ ਖੋਲ੍ਹਦੀ। ਹੋਰ ਦੱਸੋ। ਕੀ ਚਾਹੁੰਦੇ ਹੋ ?

ਦੇਵਕੀ ਕੁੱਟੀ : ਤੁਹਾਡੇ ਲੋਕਾਂ ਤੋਂ ਤਾਂ ਅੱਕੀ ਪਈ ਆਂ। ਤੁਹਾਡੇ ਲੋਕਾਂ ਨਾਲ ਪਿਆਰ ਕਰਕੇ ਤਾਂ ਤੰਗੀ ਮੁੱਲ ਲਈ ਐ। ਤੁਸੀਂ ਸਾਰਿਆਂ ਨੇ ਰਲ ਕੇ ਮੈਨੂੰ ਹਰਾ ਦਿੱਤਾ। ਹੁਣ ਦੇਖੀ ਜਾਊ, ਕੌਣ ਜਿੱਤਦੈ ? (ਜਾਨਕੀ ਚੁੱਪ ਰਹਿੰਦੀ ਹੈ। ਕਾਫੀ ਚਿਰ ਮਗਰੋਂ) ਤੂੰ ਵੀ ਚੁੱਪ ਰਹਿ ਕੇ ਮੈਨੂੰ ਹਰਾਉਣਾ ਚਾਹੁੰਦੀ ਐਂ ?

ਜਾਨਕੀ : ਹਾਏ ਰੱਬਾ, ਇਹ ਕੀ ਬਲਾ ਐ ? ਜੇ ਬੋਲਾਂ ਤਾਂ ਵੀ ਮਾੜੀ, ਜੇ ਨਾ ਬੋਲਾਂ ਤਾਂ ਵੀ ਮਾੜੀ। ਮੈਂ ਕਰਾਂ ਤਾਂ ਕੀ ਕਰਾਂ ?

ਦੇਵਕੀ ਕੁੱਟੀ : ਤੂੰ ਕੀ ਕਰੇਂ ? ਮੈਂ ਦੱਸਾਂ ? ਚੰਗਾ ਫੇਰ ਸੁਣ। ਤੂੰ ਹੁਣੇ ਹੀ, ਇਸੇ ਵੇਲੇ ਇਸ ਘਰ ਵਿਚੋਂ ਚਲੀ ਜਾ। ਤੇਰਾ ਵੀ ਘਰ ਹੈ ਨਾ ?

ਘਰ ਵਾਲਾ ਹੈ, ਬੱਚੇ ਨੇ । ਤੇਰਾ ਇਥੇ ਮਤਲਬ ਨਹੀਂ । ਮੈਂ ਵੀ ਦੇਖਾਂ ਮੇਰਾ ਕੀ ਵਿਗੜਦੈ ?

ਜਾਨਕੀ : ਹਾਏ, ਬੀਬੀ ਜੀ ! ਤੁਸੀਂ ਪੰਜ ਜੀਆਂ ਦੀ ਜ਼ਿੰਦਗੀ ਰੋਲਣ ਲੱਗੇ ਹੋ । ਮੈਂ ਤੁਹਾਡਾ ਵਿਗਾੜਿਆ ਕੀ ਐ ? (ਰੋਂਦੀ ਹੈ) ਮੈਨੂੰ ਇਥੇ ਕੰਮ ਕਰਦਿਆਂ ਦਸ ਸਾਲ ਹੋ ਗਏ । ਮੈਂ ਕਦੇ ਕਿਸੇ ਜੀਅ ਨੂੰ ਵੀ ਮਾੜਾ ਚੰਗਾ ਬੋਲਿਆ ਹੋਵੇ ?

ਦੇਵਕੀ ਕੁੱਟੀ : ਤੁਸੀਂ ਸਾਰੇ ਮੇਰੇ ਵੈਰ ਪਏ ਹੋਏ ਓ । ਤੁਸੀਂ ਸਾਰੇ ਹਮੇਸ਼ਾਂ ਮੈਨੂੰ ਘੇਰੀ ਰਖਦੇ ਹੋ । ਮੇਰੇ ਨਾਲ ਕਿਸੇ ਦਾ ਕੋਈ ਪਿਆਰ ਨਹੀਂ । ਮੈਂ ਦੁਖੀ ਹੋਵਾਂ, ਤਾਂ ਤੁਸੀਂ ਸਾਰੇ ਬਗਲਾਂ ਵਜਾਉਂਦੇ ਨਹੀਂ ਥੱਕਦੇ। ਮੈਨੂੰ ਖਿਝਾ ਕੇ ਤੁਹਾਨੂੰ ਬੜਾ ਕੁਛ ਮਿਲਦੈ ।

ਜਾਨਕੀ : ਮੈਂ ਉਨ੍ਹਾਂ ਵਿਚੋਂ ਨਹੀਂ, ਬੀਬੀ । ਮੈਂ ਤਾਂ ਸੂਰਜ ਉੱਗਣ ਤੋਂ ਡੁੱਬਣ ਤਕ ਹੱਥੀਂ ਕਾਰ ਕਰਕੇ ਪੇਟ ਪਾਲਦੀ ਆਂ ।

ਦੇਵਕੀ ਕੁੱਟੀ : ਜਦ ਹੋਰ ਲੋਕ ਬਿਨਾਂ ਕੰਮ ਕੀਤਿਆਂ ਤੇਰਾ ਸ਼ੋਸ਼ਣ ਕਰਦੇ ਨੇ, ਤਾਂ ਤੂੰ ਕੰਮ ਕਿਉਂ ਕਰਦੀ ਐ ? ਚਲੀ ਜਾ ।

ਜਾਨਕੀ : ਚਲੇ ਜਾਂਦੀ ਆਂ, ਮਾਲਕਣ ! ਚਲੇ ਜਾਂਦੀ ਆਂ ! ਤੁਹਾਡਾ ਭਲਾ ਹੋਵੇ ।

ਦੇਵਕੀ ਕੁੱਟੀ : ਤੇਰੀਆਂ ਇਨ੍ਹਾਂ ਗੱਲਾਂ ਦਾ ਮਤਲਬ ਮੈਨੂੰ ਨੀਵਾਂ ਦਖਾਉਂਦੈ, ਹੋਰ ਕੁਛ ਨਹੀਂ । ਤੇਰੀਆਂ ਗੱਲਾਂ ਵਿਚੋਂ ਮੈਨੂੰ ਤੇਰੀ ਜਿੱਤ ਦੀ ਬੂ ਆਉਂਦੀ ਐ । ਮੇਰਾ ਭਲਾ ਕੀ ਹੋਣੈ ? ਕਦੇ ਨਹੀਂ ਹੋਣਾ । ਜੇ ਮੇਰਾ ਭਲਾ ਨਾ ਹੋਵੇ ਤਾਂ ਵੀ ਮੈਂਹੀਓਂ ਫਲ ਭੁਗਤਾਂਗੀ, ਤੂੰ ਨਹੀਂ ਭੁਗਤਣਾ । ਤੁਸੀਂ ਸਾਰਿਆਂ ਨੇ ਰਲ ਕੇ ਜੋ ਮੇਰੀ ਭਲਿਆਈ ਕੀਤੀ ਐ, ਮੈਨੂੰ ਸਾਰਾ ਪਤੈ । ਜਾਨੂ, ਤੂੰ ਡੈਣ ਬਣ ਕੇ ਮੇਰੇ ਅੱਗੇ ਨਾ ਖੜ੍ਹੋ । ਚਲੀ ਜਾ ਇਥੋਂ !

ਜਾਨਕੀ : ਹੱਛਾ, ਇਹ ਦਿਨ ਵੀ ਦੇਖਣਾ ਸੀ । (ਰੋਂਦੀ ਚਲੇ ਜਾਂਦੀ ਹੈ)

ਕ੍ਰਿਸ਼ਣ ਪਣਿਕੱਰ ਹੌਲੀ-ਹੌਲੀ ਆਉਂਦਾ ਹੈ । ਉਹਦੇ ਚਿਹਰੇ ਉਤੇ ਸ਼ਿਕਸਤ ਤੇ ਕਸੂਰ ਦਾ ਅਹਿਸਾਸ ਨਜ਼ਰ ਆਉਂਦਾ ਹੈ ।

ਕ੍ਰਿਸ਼ਣ ਪਣਿਕੱਰ : ਬੇਟੀ ਦੇਵਕੀ ! ਤੈਨੂੰ ਦਫ਼ਤਰੋਂ ਸੱਦਾ ਆਇਆ ਸੀ । ਤੂੰ ਗਈ ਨਹੀਂ ?

ਦੇਵਕੀ ਕੁੱਟੀ : ਨਹੀਂ, ਪਿਤਾ ਜੀ ।

ਕ੍ਰਿਸ਼ਣ ਪਣਿਕੱਰ : ਕਿਉਂ, ਬੇਟੀ ?

ਦੇਵਕੀ ਕੁੱਟੀ : ਮੇਰੀ ਤਬੀਅਤ ਠੀਕ ਨਹੀਂ, ਪਿਤਾ ਜੀ !

ਕ੍ਰਿਸ਼ਣ ਪਣਿਕੱਰ : ਤੇਰੀ ਤਬੀਅਤ ਤਾਂ ਖ਼ਰਾਬ ਐ, ਪਰ ਸਰਕਾਰੀ ਕੰਮ ਵੀ ਤਾਂ ਚਲਣਾ ਹੀ ਹੈ ।

ਦੇਵਕੀ ਕੁੱਟੀ : ਮੇਰੇ ਲਈ ਆਪਣਾ ਸੁਖ ਹੀ ਸਭ ਕੁਝ ਐ ।

ਕ੍ਰਿਸ਼ਣ ਪਣਿਕੱਰ : ਜਿਹਦੇ ਵਾਸਤੇ ਤੇਰਾ ਜਾਣਾ ਜ਼ਰੂਰੀ ਐ, ਉਹਦੇ ਵਾਸਤੇ ਜੇ ਨਾ ਜਾਵੇਂ, ਤਾਂ ਉਹਦਾ ਫਲ ਤਾਂ ਤੈਨੂੰ ਭੁਗਤਣਾ ਪਏਗਾ ।

ਦੇਵਕੀ ਕੁੱਟੀ : ਅੱਜ ਤੋਂ ਮਗਰੋਂ ਹੀ ਕਲ੍ਹ ਆਉਂਦੈ ਹੈ ਨਾ ?

ਕ੍ਰਿਸ਼ਣ ਪਣਿਕੱਰ : ਬੇਟੀ, ਸਮਾਜ ਵਿਚ ਸਾਡੀ ਇਜ਼ਤ ਦਾ ਸਵਾਲ ਐ । ਜੇ ਇਹ ਵੀ ਹੱਥੋਂ ਚਲੇ ਗਈ, ਤਾਂ ਸਾਡਾ ਕੋਈ ਟਿਕਾਣਾ ਨਹੀਂ ਰਹਿਣਾ ।

ਦੇਵਕੀ ਕੁੱਟੀ : ਓਸ ਇਜ਼ਤ ਦੀ ਪਰਵਾਹ ਨਾ ਕਰੋ । ਅੱਜ ਜੋ ਲੋਕ ਸਾਡੇ ਬਾਰੇ ਗੱਲਾਂ ਕਰ ਰਹੇ ਨੇ, ਉਹ ਭਲਕ ਨੂੰ ਹੋਣ ਵਾਲੀਆਂ ਗੱਲਾਂ ਨਾਲੋਂ ਕਿਤੇ ਘਟ ਮਾੜੀਆਂ ਹੋਣਗੀਆਂ ।

ਕ੍ਰਿਸ਼ਣ ਪਣਿਕੱਰ : ਕੀ ਕਰੀਏ ? (ਹਉਕਾ ਭਰ ਕੇ) ਉਸ ਹਰਾਮੀ ਨੇ ਮੇਰੀ ਧੀ ਨੂੰ ਪਾਗਲ ਬਣਾ ਦਿਤਾ । ਲੋਕਾਂ ਨੂੰ ਤਾਂ ਕੋਈ ਨਾ ਕੋਈ ਗਲ ਚਾਹੀਦੀ ਹੈ ।

ਦੇਵਕੀ ਕੁੱਟੀ : ਹਾਏ ! ਫੇਰ ਓਸ ਵਿਚਾਰੇ ਨੂੰ ਗਾਲ੍ਹਾਂ ਮਿਲ ਰਹੀਆਂ ।

ਕ੍ਰਿਸ਼ਣ ਪਣਿਕੱਰ : ਕਿਉਂ ਨਾ ਦੇਵਾਂ ਉਹਨੂੰ ਗਾਹਲਾਂ ? ਉਹਨੇ ਸਾਡੀ ਕੁੜੀ ਵੀ ਆਪਣੇ ਵਰਗੀ ਬਣਾ ਲਈ । ਸਾਡੀ ਕੁੜੀ ਏਨੀ ਮੂਰਖ ਤਾਂ ਨਹੀਂ ਸੀ ।

ਦੇਵਕੀ ਕੁੱਟੀ : ਓਹ ! ਸਾਡੀ ਕੁੜੀ ਮੂਰਖ ਨਹੀਂ ਸੀ ! ਕਦੇ ਵੀ ਨਹੀਂ ! ਆਖ਼ਿਰ ਹੋ ਕੀ ਗਿਐ ? ਕੁਛ ਵੀ ਨਾ । ਆਖ਼ਰ ਜਿੱਤ ਤਾਂ ਕੁੜੀ ਦੀ ਹੋਈ ਨਾ ?

ਕ੍ਰਿਸ਼ਣ ਪਣਿਕੱਰ : ਦੇਵਕੀ ਇਹ ਸਭ ਓਸ ਨਖੱਟੂ ਦੀ ਕਾਰਸਤਾਨੀ ਐ । ਤੂੰ ਐਵੇਂ ਕਾਹਨੂੰ ਉਹਦੇ ਬਾਰੇ ਸੋਚੀ ਜਾਂਦੀ ਐ ?

ਦੇਵਕੀ ਕੁੱਟੀ : ਇਹ ਕਸੂਰ ਵੀ ਆਪਣੀ ਧੀ 'ਤੇ ਨਹੀਂ, ਓਸ ਸਿਧੜ ਉਤੇ ਮੜ੍ਹਿਆ ਜਾ ਰਿਹੈ ।

ਕ੍ਰਿਸ਼ਣ ਪਣਿਕੱਰ : ਮੇਰੇ ਪੁੱਤਰ ਤੇ ਉਹਦੀ ਮਾਂ ਨੇ ਉਸ ਦਿਨ ਕਿਹਾ ਸੀ, ਉਹ ਉਹਨੂੰ ਵੀ ਆਪਣੇ ਵਰਗੀ ਪਾਗਲ ਬਣਾ ਦੇਵੇਗਾ । ਓਹੋ ਹੀ ਗੱਲ ਹੋਈ ।

ਦੇਵਕੀ ਕੁੱਟੀ : ਧੀ ਪਾਗਲ ਹੋ ਗਈ, ਉਸਦਾ ਹੀ ਰੋਣ-ਧੋਣ ਚਲੀ ਜਾਂਦੈ ?

ਕ੍ਰਿਸ਼ਣ ਪਣਿਕੱਰ : ਹੋਰ ਨਹੀਂ ਤਾਂ ਕੀ ? ਓਸ ਬਦਮਾਸ਼ ਨੇ ਇਥੋਂ ਜਾਣਾ ਸੀ, ਤਾਂ ਚਲੇ ਜਾਂਦਾ । ਕਿਹਨੇ ਉਹਦੇ ਪੈਰ ਫੜੇ ਹੋਏ ਸੀ ? ਭਾਰਤੀ ਤੇ ਬੱਚਾ ਤਾਂ ਇਥੇ ਰਹਿ ਸਕਦੇ ਸੀ ।

ਦੇਵਕੀ ਕੁੱਟੀ : ਚੰਗੀ ਗੱਲ ਐ ! ਆਦਮੀ ਕਿਥੇ ਤੇ ਤੀਵੀਂ ਕਿਥੇ ਰਵ੍ਹੇ ।

ਕ੍ਰਿਸ਼ਣ ਪਣਿਕੱਰ : ਪਤਾ ਨਹੀਂ, ਮੇਰੀ ਲਾਡੋ ਧੀ ਨੂੰ ਢਿਡ ਭਰ ਕੇ ਰੋਟੀ ਮਿਲਦੀ ਵੀ ਹੋਏਗੀ ਕਿ ਨਹੀਂ ?

ਦੇਵਕੀ ਕੁੱਟੀ : ਰੋਟੀ ਭਾਵੇਂ ਨਾ ਵੀ ਮਿਲਦੀ ਹੋਵੇ, ਪਰ ਆਪਣੇ ਆਦਮੀ ਨਾਲ ਤਾਂ ਰਹਿੰਦੀ ਹੋਏਗੀ ।

ਕ੍ਰਿਸ਼ਣ ਪਣਿਕੱਰ : ਹਾਂ, ਇਕ ਗੱਲੋਂ ਤੂੰ ਠੀਕ ਕਹਿੰਦੀ ਐਂ । ਜੋ ਵੀ ਹੈ, ਆਪਣੇ ਘਰ ਵਾਲੇ ਨਾਲ ਤਾਂ ਹੈ ! (ਦੇਵਕੀ ਚੁੱਪ ਰਹਿੰਦੀ ਹੈ) ਲੋਕ ਸਾਨੂੰ ਏਸ ਗੱਲ ਦਾ ਮਿਹਣਾ ਨਾ ਦੇਣਗੇ । ਇਹ ਤਾਂ ਸਗੋਂ ਵਡਿਆਈ ਵਾਲੀ ਗੱਲ ਐ ।

ਦੇਵਕੀ ਕੁੱਟੀ : ਧੀ ਦੀ ਵਡਿਆਈ ਮਾਪਿਆਂ ਦੀ ਵਡਿਆਈ ਬਰਾਬਰ ਹੁੰਦੀ ਐ ਨਾ ?

ਕ੍ਰਿਸ਼ਣ ਪਣਿਕੱਰ : ਤਾਂ ਵੀ ਧੀਏ । ਉਹ ਉਥੇ ਕਿਹੜੇ ਹਾਲ ਵਿਚ ਰਹਿੰਦੀ ਹੋਊਗੀ ? ਦੋਹਵੇਂ ਡੰਗ ਰੱਜਵੀਂ ਸਵਾਦ ਦੀ ਰੋਟੀ ਵੀ ਮਿਲਦੀ ਹੋਊ ਕਿ ਨਾ ? ਤੇ ਸੁਣ, ਆਪਣੀ ਪਸੰਦ ਦੇ ਕਪੜੇ ਵੀ ਪਾਉਂਦੀ ਹੋਵੇਗੀ ? ਕੋਈ ਨ੍ਹਾਉਣ ਲਈ ਸਾਬਣ-ਤੇਲ ਵੀ ਲਿਆ ਕੇ ਦਿੰਦਾ ਹੋਊ ? ਬੱਚਾ ਢਿੱਲਾ ਨਾ ਹੋ ਗਿਆ ਹੋਵੇ ? ਇਥੋਂ ਜਾਣ ਵੇਲੇ ਉਹਦੀ ਤਬੀਅਤ ਰਤਾ ਖ਼ਰਾਬ ਸੀ । ਇਥੇ ਉਨ੍ਹਾਂ ਨੂੰ ਕਿੰਨਾ ਸੁਖ ਸੀ ।

ਦੇਵਕੀ ਕੁੱਟੀ : ਇਥੇ ਸੁਖ ਆਰਾਮ ਦੀ ਕੀ ਕਮੀ ਐ ? ਤੇ ਕਮੀ ਹੋਵੇ ਵੀ ਕਿਉਂ ? ਜਦ ਤਾਈਂ ਮੈਂ ਇਥੇ ਆ, ਮੇਰੀ ਛੋਟੀ ਭੈਣ ਨੂੰ ਕਿਹੜੀ ਗੱਲ ਦਾ ਘਾਟਾ ?

ਕ੍ਰਿਸ਼ਣ ਪਣਿਕੱਰ : ਤੂੰ ਠੀਕ ਕਹਿੰਦੀ ਐਂ । ਪਰ ਉਹਨੂੰ ਬੈਠੀ-ਬੈਠੀ ਨੂੰ ਕੀ ਸੁੱਝੀ, ਸਾਰਾ ਸੁਖ-ਆਰਾਮ ਛਡ ਕੇ ਚਲੇ ਗਈ ।

ਦੇਵਕੀ ਕੁੱਟੀ : ਨਹੀਂ । ਹੱਥੀਂ ਕੰਮ ਕਰਨ ਦੀ ਇੱਛਾ ਤਾਂ ਸਾਰਿਆਂ ਨੂੰ ਹੁੰਦੀ ਐ ।

ਕ੍ਰਿਸ਼ਣ ਪਣਿਕੱਰ : ਉਹ ਕੀ ਕੰਮ ਕਰ ਸਕਦੀ ਐ ? ਵਿਚਾਰੀ ਕੁੜੀ !

ਦੇਵਕੀ ਕੁੱਟੀ : ਉਹ ਵੀ ਵਿਆਹੀ-ਵਰੀ ਹੈ ਨਾ ?

ਕ੍ਰਿਸ਼ਣ ਪਣਿਕੱਰ : ਫੇਰ ਕੀ ਹੋਇਆ ?

ਦੇਵਕੀ ਕੁੱਟੀ : ਵਿਆਹੀ-ਵਰੀ ਤੀਵੀਂ ਨੂੰ ਕਈ ਕੰਮ ਹੋ ਸਕਦੇ ਨੇ ।

ਕ੍ਰਿਸ਼ਣ ਪਣਿਕੱਰ : ਮਤਲਬ ?

ਦੇਵਕੀ ਕੁੱਟੀ : ਇਹੀ ਤਾਂ ਉਹਦੀ ਚਿੱਠੀ ਵਿਚ ਲਿਖਿਆ ਹੋਇਐ ।

ਕ੍ਰਿਸ਼ਣ ਪਣਿਕੱਰ : ਮੈਂ ਤਾਂ ਤੈਨੂੰ ਪਹਿਲਾਂ ਹੀ ਕਿਹੈ ਕਿ ਇਹ ਸਭ ਕੁਛ ਓਸ ਨਖੱਟੂ ਨੇ ਕਹਿ ਕੇ ਲਿਖਵਾਇਆ ਹੋਣੈ ।

ਦੇਵਕੀ ਕੁੱਟੀ : ਏਦਾਂ ਕਦੀ ਨਹੀਂ ਹੋ ਸਕਦਾ, ਪਿਤਾ ਜੀ ।

ਕ੍ਰਿਸ਼ਣ ਪਣਿਕੱਰ : ਤੈਨੂੰ ਕੀ ਪਤਾ ?

ਦੇਵਕੀ ਕੁੱਟੀ : ਜਿੰਨਾ ਮੈਂ ਉਹਨੂੰ ਜਾਣਦੀ-ਸਮਝਦੀ ਹਾਂ, ਉੱਨਾ ਤੁਸੀਂ ਨਹੀਂ ਜਾਣਦੇ।

ਕ੍ਰਿਸ਼ਣ ਪਣਿਕੱਰ : ਤੇ ਤੇਰਾ ਕੀ ਖ਼ਿਆਲ ਐ, ਉਹਨੇ ਕੋਈ ਕਿੜ੍ਹ ਕਢਣ ਲਈ ਇਹ ਖ਼ਤ ਲਿਖਿਐ ?

ਦੇਵਕੀ ਕੁੱਟੀ : ਉਹ ਲੱਤ ਸਾਡੇ ਉਤੇ ਰਖਣਾ ਚਾਹੁੰਦੀ ਐ।

ਕ੍ਰਿਸ਼ਣ ਪਣਿਕੱਰ : ਤੂੰ ਪਾਗਲ ਤਾਂ ਨਹੀਂ ਹੋ ਗਈ ?

ਦੇਵਕੀ ਕੁੱਟੀ : ਪਾਗਲਪਨ ਵਿਚ ਸ਼ਾਇਦ ਮੈਂ ਏਦਾਂ ਹੀ ਸੋਚਦੀ ਹੋਵਾਂ।

ਕ੍ਰਿਸ਼ਣ ਪਣਿਕੱਰ : ਮੈਂ ਇਹ ਕਿਵੇਂ ਮੰਨ ਲਵਾਂ, ਦੇਵਕੀ ਕੁੱਟੀ ?

ਦੇਵਕੀ ਕੁੱਟੀ : ਤੁਸੀਂ ਚਿੱਠੀ ਨਹੀਂ ਪੜ੍ਹੀ ? ਲਿਖਦੀ ਐ—ਭਾਵੇਂ ਤੁਸੀਂ ਮੈਨੂੰ ਮੂਰਖ ਸਮਝਦੇ ਹੋ, ਤਾਂ ਵੀ ਏਦੂੰ ਵੱਡੀ ਮੇਰੀ ਕੋਈ ਜਿੱਤ ਨਹੀਂ ਹੋ ਸਕਦੀ। ਇਹਦਾ ਮਤਲਬ ਕੀ ਐ ?

ਕ੍ਰਿਸ਼ਣ ਪਣਿਕੱਰ : ਇਹੋ ਹੀ, ਕਿ ਇਥੋਂ ਜਾ ਕੇ ਉਹਨੂੰ ਬਹੁਤ ਖ਼ੁਸ਼ੀ ਹੋਈ ਐਂ।

ਦੇਵਕੀ ਕੁੱਟੀ : ਨਹੀਂ, ਉਹ ਸਾਨੂੰ ਮਾਤ ਪਾ ਚੁੱਕੀ ਐ।

ਕ੍ਰਿਸ਼ਣ ਪਣਿਕੱਰ : ਸਿਰਫ਼ ਤੂੰਹੀਓਂ ਇਹ ਮਤਲਬ ਕਢ ਸਕਦੀ ਐਂ।

ਦੇਵਕੀ ਕੁੱਟੀ : ਕੀ ਕਹਾਂ ? ਪਿਤਾ ਜੀ ਨੇ ਤਾਂ ਮੈਨੂੰ ਪਾਗਲ ਕਰਾਰ ਦੇ ਹੀ ਦਿੱਤਾ ਤੇ ਹੁਣ ਮੈਂ ਜੋ ਮੂੰਹ ਵਿਚ ਆਇਆ ਆਖੀ ਜਾਵਾਂਗੀ।

ਕ੍ਰਿਸ਼ਣ ਪਣਿਕੱਰ : ਤੂੰ ਦਫ਼ਤਰ ਜਾਣਾ ਨਾ ਭੁੱਲੀਂ।

ਦੇਵਕੀ ਕੁੱਟੀ : ਦਫ਼ਤਰ ਜਾਣਾ ਹੀ ਕਾਫ਼ੀ ਐ। ਹੈ ਨਾ ?

ਕ੍ਰਿਸ਼ਣ ਪਣਿਕੱਰ : ਤੈਨੂੰ ਐਵੇਂ ਮੱਤਾਂ ਦੇ ਦੇ ਕੇ ਮੈਂ ਕਾਹਨੂੰ ਮੂਰਖ ਕਹਾਵਾਂ ? ਦਫ਼ਤਰ ਜਾਣ ਜਾਂ ਨਾ ਜਾਣ ਦਾ ਸਿੱਟਾ ਤਾਂ ਤੂੰ ਜਾਣਦੀ ਹੀ ਐਂ।

ਦੇਵਕੀ ਕੁੱਟੀ : ਕੋਈ ਗੱਲ ਨਹੀਂ। ਤੁਸੀਂ ਮੱਤਾਂ ਜੀਅ-ਸਦਕੇ ਦਿਓ। ਬਾਪ ਹੋਣ ਦਾ ਫ਼ਰਜ਼ ਵੀ ਤਾਂ ਨਿਭਾਉਣਾ ਹੋਇਆ।

ਕ੍ਰਿਸ਼ਣ ਪਣਿਕੱਰ : ਕੀ ਕਰਾਂ ਰੱਬਾ ! ਕੁਝ ਸੁਝਦਾ ਨਹੀਂ।

ਦੇਵਕੀ ਫ਼ਿਕਰਮੰਦ ਹੋ ਕੇ ਇਧਰ-ਓਧਰ ਟਹਿਲਦੀ ਹੈ।

ਦੇਵਕੀ ਕੁੱਟੀ : ਹਾਲੇ ਵੀ ਸਾਰੇ ਦੇ ਸਾਰੇ ਇਕੋ ਧਿਰ ਬਣਾਈ ਬੈਠੇ ਨੇ। ਤੇ ਮੈਂ ਕੱਲੀ। ਕੌਣ ਹੈ ਓਧਰ ? ਕੁੱਟਾ ! ਕੁੱਟਾ !

ਕੁੱਟਨ ਨਾਂ ਦਾ ਮੁੰਡਾ ਆਉਂਦਾ ਹੈ।

ਦੇਵਕੀ ਕੁੱਟੀ : ਕੁੱਟੇ, ਰਾਜਨ ਕਿਤੇ ਦੇਖਿਐ ?

ਕੁੱਟਨ : ਉਹ ਤਾਂ ਨਾਲ ਦੇ ਘਰ ਵਿਚ ਬੈਠਾ ਤਾਸ਼ ਖੇਡ ਰਿਹੈ।

ਦੇਵਕੀ ਕੁੱਟੀ : ਜਾ ਕੇ ਕਹਿ ਕਿ ਭੈਣ ਨੇ ਹੁਣੇ ਹੀ ਸੱਦਿਐ।

ਕੁੱਟਨ : ਉਹ ਬੈਠਾ ਤਾਸ਼ ਖੇਲਦੈ । ਮੈਂ ਜਾ ਕੇ ਕਿਹਾ ਤਾਂ ਮੈਨੂੰ ਮਾਰਨ ਨੂੰ ਆਊਗਾ ।

ਦੇਵਕੀ ਕੁੱਟੀ : ਤਾਸ਼ ! ਸ਼ਰਾਬ ! ਹੋਰ ਸਭ ਖੇਹ ਮੇਰੇ ਸਿਰ 'ਤੇ ਹੀ ਖਾਂਦੈ ।

ਝਟ ਜਾ ਕੇ ਆਰਾਮ ਕੁਰਸੀ ਉਤੇ ਬੈਠ ਜਾਂਦੀ ਹੈ । ਸੋਚਦੀ ਹੈ । ਰਾਜਸ਼ੇਖਰ ਦਾ ਪ੍ਰਵੇਸ਼ ।

ਰਾਜਸ਼ੇਖਰ : ਭੈਣ, ਤੁਸੀਂ ਮੈਨੂੰ ਬੁਲਾਇਐ ?

ਦੇਵਕੀ ਕੁੱਟੀ : ਹਾਂ, ਹਾਂ । ਸ਼ੁਕਰ ਐ ਤੂੰ ਵੀ ਮੂੰਹ ਦਿਖਾਇਆ । (ਰਾਜਸ਼ੇਖਰ ਕੱਚਾ ਜਿਹਾ ਹੁੰਦਾ ਹੈ) ਕਿਉਂ ? ਵਾਪਸ ਜਾਣ ਦੀ ਜਲਦੀ ਐ ?

ਰਾਜਸ਼ੇਖਰ : ਭੈਣ, ਮੇਰੇ ਨਾਲ ਨਾਰਾਜ਼ ਕਿਉਂ ਹੁੰਦੇ ਹੋ ?

ਦੇਵਕੀ ਕੁੱਟੀ : ਮੇਰੇ ਨਾਰਾਜ਼ ਹੋਣ ਦਾ ਤੈਨੂੰ ਕੀ ਡਰ-ਭਉ ?

ਰਾਜਸ਼ੇਖਰ : ਤੁਹਾਡਾ ਕਿਹਾ ਸਿਰ-ਮੱਥੇ, ਭੈਣ । ਮੈਥੋਂ ਕਿਹੜੀ ਗ਼ਲਤੀ ਹੋ ਗਈ ?

ਦੇਵਕੀ ਕੁੱਟੀ : ਓਹੋ, ਮੇਰੇ ਕਹੇ ਚਲੇਂਗਾ ਤਾਂ ਮੇਰੇ ਤੇ ਬਹੁਤ ਅਹਿਸਾਨ ਹੋਏਗਾ । ਬਹੁਤ ਵੱਡਾ ਅਹਿਸਾਨ ।

ਰਾਜਸ਼ੇਖਰ : ਅਹਿਸਾਨ ਨਹੀਂ । ਮੇਰਾ ਤਾਂ ਫ਼ਰਜ਼ ਐ ।

ਦੇਵਕੀ ਕੁੱਟੀ : ਤੂੰ ਅੱਜ ਤਕ ਆਪਣਾ ਕੋਈ ਫ਼ਰਜ਼ ਜਾਣਿਆ ਵੀ ਐ ?

ਰਾਜਸ਼ੇਖਰ : ਤੁਸੀਂ ਮੇਰਾ ਕੋਈ ਫ਼ਰਜ਼ ਚਿਤਾਰਿਆ ਹੀ ਨਹੀਂ ।

ਦੇਵਕੀ ਕੁੱਟੀ : ਤੈਨੂੰ ਸ਼ਰਮ ਤਾਂ ਨਹੀਂ ਆਉਂਦੀ । ਤੂੰ ਬੱਚਾ ਤਾਂ ਨਹੀਂ ? ਤੂੰ ਤਾਂ ਬੜਾ ਸੁਘੜ-ਸਿਆਣਾ ਬਣਿਆ ਫਿਰਦੈਂ ।

ਰਾਜਸ਼ੇਖਰ : ਤਹਿਜ਼ੀਬ ਤੇ ਹਿੰਮਤ ਵਿਚ ਮੈਂ ਕਿਸੇ ਨਾਲੋਂ ਪਿਛੇ ਨਹੀਂ ਆਂ, ਭੈਣ । ਅੱਜ ਵੀ ਸ਼ਹਿਰ ਦੇ ਸਾਰੇ ਮੁੰਡਿਆਂ ਨਾਲੋਂ ਅੱਗੇ ਹਾਂ ।

ਦੇਵਕੀ ਕੁੱਟੀ : ਹਾਂ, ਹਾਂ । ਤੂੰ ਸਾਰਿਆਂ ਦਾ ਮੋਹਰੀ ਜੁ ਹੋਇਆ । ਤਾਸ਼ ਖੇਡਣ ਵਿਚ ਤੂੰ ਅੱਗੇ, ਸ਼ਰਾਬ ਪੀਣ ਵਿਚ ਤੂੰ ਅੱਗੇ, ਸਾਹਿਬ ਬਣ ਕੇ ਘਰਦਿਆਂ ਦੀ ਬਰਬਾਦੀ ਕਰਨ ਵਿਚ ਤੂੰ ਸਾਰਿਆਂ ਨਾਲੋਂ ਅੱਗੇ ।

ਰਾਜਸ਼ੇਖਰ : ਕੁਛ ਵੀ ਐ । ਮੈਂ ਆਪਣੇ ਘਰ ਦਾ ਨਾਂ ਤਾਂ ਰੋਸ਼ਨ ਕਰ ਦਿਤਾ ਨਾ । ਬੱਚਾ-ਬੱਚਾ ਸਾਡੇ ਘਰ ਬਾਰੇ ਜਾਣਦੈ । ਹੋਰ ਤਾਂ ਹੋਰ ਸਾਡੇ ਪਿੱਛੇ ਜਾਨ ਦੇਣ ਨੂੰ ਕਈ ਤਿਆਰ ਹੋ ਜਾਣ ।

ਦੇਵਕੀ ਕੁੱਟੀ : ਬੇਸ਼ਰਮ ਮੰਗਤਾ ਨਾ ਹੋਵੇ ਤਾਂ । ਤੂੰ ਤੇ ਤੇਰੇ ਨਾਲ ਦੇ ਤਲੰਗੇ । ਰਹਿਣ ਦੇ, ਮੈਂ ਨਹੀਂ ਕੁਛ ਸੁਣਨਾ ਉਨ੍ਹਾਂ ਬਾਰੇ । ਸਵੇਰ ਤੋਂ ਲੈ ਕੇ ਸ਼ਾਮ ਤਕ ਅੱਡੀ ਤਾਈਂ ਜ਼ੋਰ ਲਾ ਕੇ ਜੋ ਵੀ ਕਮਾਉਂਦੀ ਹਾਂ, ਉਹ ਸਾਰਾ ਤੇਰੇ ਹੀ ਲੇਖੇ ਲਗਦੈ ਜਾਂ ਤੇਰੇ ਯਾਰਾਂ ਦੇ । ਤੈਨੂੰ

ਸ਼ਰਮ ਨਹੀਂ ਆਉਂਦੀ ਇਹ ਕਹਿੰਦਿਆਂ ? ਤੇਰੀ ਉਮਰ ਤੀਹਾਂ ਦੀ ਹੋ ਗਈ ਐ ਨਾ ? ਅੱਜ ਤਕ ਤੂੰ ਇਕ ਕੌਡੀ ਵੀ ਕਮਾ ਕੇ ਘਰ ਲਿਆਇਐਂ ? ਕਦੇ ਡੱਕਾ ਭੰਨ ਕੇ ਦੋਹਰਾ ਵੀ ਕੀਤੈ ?

ਰਾਜਸ਼ੇਖਰ : ਮੈਨੂੰ ਲੋੜ ਹੀ ਨਹੀਂ ਪਈ ਕੰਮ ਕਰਨ ਦੀ ।

ਦੇਵਕੀ ਕੁੱਟੀ : ਕੋਈ ਕੰਮ, ਕੋਈ ਹੁਨਰ ਤੈਂ ਸਿਖਿਐ, ਜੀਹਦੇ ਨਾਲ ਤੂੰ ਚਾਰ ਪੈਸੇ ਕਮਾ ਸਕੇਂ ?

ਰਾਜਸ਼ੇਖਰ : ਇਹਦੇ ਵਿਚ ਕਿਹੜੀ ਵੱਡੀ ਗੱਲ ਐ ? ਦੋ ਦਿਨਾਂ ਵਿਚ ਤਾਂ ਕੋਈ ਵੀ ਸਿਖ ਸਕਦੈ ।

ਦੇਵਕੀ ਕੁੱਟੀ : ਓਏ ਨਖੱਟੂ । ਤੇਰੀ ਛੋਟੀ ਭੈਣ ਉਸ ਸੁਦਾਈ ਦੇ ਪਿਛੇ ਭੱਜ ਗਈ, ਤਾਂ ਤੇਰੇ 'ਤੇ ਕੋਈ ਅਸਰ ਹੋਇਆ ?

ਰਾਜਸ਼ੇਖਰ : ਮੈਂ ਕੀ ਲੈਣਾ ਇਸ ਪੰਗੇ ਵਿਚੋਂ ? ਮੈਂ ਤਾਂ ਓਦੋਂ ਹੀ ਪਿਤਾ ਜੀ ਨੂੰ ਮਾਂ ਜੀ ਨੂੰ ਕਹਿ ਦਿਤਾ ਸੀ ਇਹ ਬੜਾ ਨਿਕੰਮਾ ਆਦਮੀ ਲਗਦੈ । ਇਹਨੂੰ ਤਾਂ ਗੱਲ ਕਰਨ ਦੀ ਅਕਲ ਨਹੀਂ । ਜੈਂਟਲਮੈਨ ਨਹੀਂ, ਦੇਖ ਲਈਓ । ਮੈਂ ਹੋਰ ਕੀ ਕਹਿੰਦਾ ?

ਦੇਵਕੀ ਕੁੱਟੀ : ਅੱਛਾ ਜ਼ਿੰਮੇਂਵਾਰੀਆਂ ਨਿਭਾਉਣ ਨੂੰ ਮਾਂ-ਪਿਉ ਤੇ ਭਵਿਖ ਬਾਣੀਆਂ ਕਰਨ ਨੂੰ ਤੂੰ ! ਤੇਰਾ ਆਪਣਾ ਕੋਈ ਫ਼ਰਜ਼ ਨਹੀਂ ?

ਰਾਜਸ਼ੇਖਰ : ਓਸ ਵਿਆਹ ਤਕ ਮੇਰੀ ਕੋਈ ਜ਼ਿੰਮੇਵਾਰੀ ਨਹੀਂ ਸੀ ਤੇ ਹੁਣ ਮੈਂ ਕਾਹਦੀ ਜ਼ਿਮੇਵਾਰੀ ਨਿਭਾਉਂਦਾ ਫਿਰਾਂ ?

ਦੇਵਕੀ ਕੁੱਟੀ : ਤੇਰੀ ਕੋਈ ਜ਼ਿਮੇਵਾਰੀ ਨਹੀਂ ਸੀ ? ਤੇ ਤੂੰ ਇਹ ਦੱਸ ਕਿ ਤੂੰ ਆਪਣੀ ਜ਼ਿੰਦਗੀ ਵਿਚ ਕਦੇ ਕੋਈ ਜ਼ਿੰਮੇਵਾਰੀ ਮਹਿਸੂਸ ਵੀ ਕੀਤੀ ਐ ?

ਰਾਜਸ਼ੇਖਰ : ਮੇਰਾ ਤਾਂ ਇਕੋ ਹੀ ਕੰਮ ਐ, ਤੇ ਉਹ ਹੈ ਜੀਉਣਾ । ਠਾਠ ਨਾਲ, ਹਿੱਕ ਥਾਪੜ ਕੇ ।

ਦੇਵਕੀ ਕੁੱਟੀ : ਹਾਂ, ਜੀਉਂਦੇ ਤਾਂ ਡੰਗਰ-ਜਨੌਰ ਵੀ ਨੇ । ਤੂੰ ਭਾਰਤੀ ਨੂੰ ਆਪਣੀ ਭੈਣ ਵੀ ਸਮਝਦੈ ਜਾਂ ਨਹੀਂ ?

ਰਾਜਸ਼ੇਖਰ : ਭੈਣ ਜੀ ਤੁਸੀਂ ਮੈਨੂੰ ਜ਼ਰੂਰ ਹੀ ਦੁਖੀ ਕਰਨਾ ਸੋਚ ਲਿਐ ?

ਦੇਵਕੀ ਕੁੱਟੀ : ਹਾਂ, ਹਾਂ । ਤੁਹਾਨੂੰ ਦੁਖ ਦੇ ਕੇ ਮੈਨੂੰ ਬੜਾ ਮਜ਼ਾ ਆਉਂਦੈ ।

ਰਾਜਸ਼ੇਖਰ : ਭਾਰਤੀ ਕਰਕੇ ਹੀ ਤਾਂ ਮੈਂ ਓਸ ਜਾਂਗਲੀ ਨੂੰ ਇਥੋਂ ਨਠਾਇਆ ਨਹੀਂ ਸੀ ?

ਦੇਵਕੀ ਕੁੱਟੀ : ਦੇਖ, ਓਹੀ ਭਾਰਤੀ ਹੁਣ ਉਹਦੇ ਪਿਛੇ ਲੱਗੀ ਹੋਈ ਐ । ਉਹ ਵੀ ਜਾਂਗਲੀ ਨਾਲ ਲੱਗ ਕੇ ਜਾਂਗਲੀ ਹੋ ਗਈ ।

ਰਾਜਸ਼ੇਖਰ : ਤੁਹਾਡਾ ਡਰ ਸੀ ਮੈਨੂੰ, ਤੇ ਦੂਜਾ ਮੈਂ ਸੋਚਿਆ ਭਾਰਤੀ ਦਾ ਅੱਗੇ ਕੀ ਬਣੂ। ਏਸ ਕਰਕੇ ਮੈਂ ਚੁਪ ਹੀ ਰਿਹਾ।

ਦੇਵਕੀ ਕੁੱਟੀ : ਰਾਜਨ, ਬੱਸ ਕਰ, ਫੜ੍ਹਾਂ ਮਾਰਨ ਦੀ ਵੀ ਕੋਈ ਹੱਦ ਹੁੰਦੀ ਐ। ਮੈਂ ਤੇਰੀਆਂ ਇਹ ਗੱਲਾਂ ਨਹੀਂ ਸੁਣਨੀਆਂ। ਤੈਨੂੰ ਸਿਰਫ਼ ਗੱਲਾਂ ਹੀ ਬਣਾਉਣੀਆਂ ਆਉਂਦੀਆਂ ਨੇ, ਹੋਰ ਕੁਛ ਨਹੀਂ।

ਰਾਜਸ਼ੇਖਰ : ਗੱਲਾਂ ਕਰਨੀਆਂ ਹੀ ਨਹੀਂ, ਮੈਨੂੰ ਕੁਛ ਕਰਕੇ ਵੀ ਦਿਖਾਉਣਾ ਆਉਂਦੈ।

ਦੇਵਕੀ ਕੁੱਟੀ : ਜੇ ਇਹ ਗੱਲ ਹੁੰਦੀ, ਤਾਂ ਅੱਜ ਤੈਨੂੰ ਸੱਦ ਕੇ ਚਾਰ ਗੱਲਾਂ ਕਰਨ ਦੀ ਨੌਬਤ ਹੀ ਕਿਉਂ ਆਉਂਦੀ ? ਵੇ, ਤੂੰ ਵੱਡਾ ਸਾਹਿਬ ਬਣਿਆ ਫਿਰਦੈਂ। ਤੈਨੂੰ ਪਤਾ ਵੀ ਐ, ਤੇਰੀ ਭੈਣ ਹੁਣ ਕਿਥੇ ਐ ?

ਰਾਜਸ਼ੇਖਰ : ਓਸ ਸੁਦਾਈ ਚੇਲਪੱਨ ਪਿੱਲੈ ਕੋਲ ਐ। ਹੋਰ ਕਿਥੇ ਹੋਣਾ ਉਹਨੇ ?

ਦੇਵਕੀ ਕੁੱਟੀ : ਬੁੱਧੂਆ, ਪਤਾ ਵੀ ਐ ਕਿ ਉਹ ਪਈ ਹੋਣੀ ਐ ਪਿੰਡ ਦੇ ਕਿਸੇ ਸੁੰਞੇ ਖੂੰਜੇ ਵਿਚ, ਕਿਸੇ ਮਿੱਟੀ ਤੇ ਕਾਨਿਆਂ ਦੀ ਕੁੱਲੀ ਵਿਚ। ਨੰਗੇ ਫ਼ਰਸ਼ ਤੇ ਬੈਠੀ ਹੋਣੀ ਐ, ਐਸ ਵੇਲੇ, ਆਪਣੇ ਜਿਗਰ ਦੇ ਟੁਕੜੇ ਨੂੰ ਪਾ ਕੇ ਲੋਰੀ ਗਾ ਗਾ ਕੇ ਸੁਆਉਣ ਦੇ ਆਹਰ ਲੱਗੀ ਹੋਣੀ ਐ। ਰੋਜ਼ ਰੋਟੀ ਦੀ ਬੁਰਕੀ ਨੂੰ ਤਰਸਦੀ ਹੋਣੀ ਐ, ਵਿਚਾਰੀ (ਰੋਣ ਦਾ ਸਵਾਂਗ ਕਰਦੀ ਹੈ) ਇਥੋਂ ਜਾਣ ਲੱਗੀ ਨੇ ਜਿਹੜੇ ਲੀੜੇ ਪਾਏ ਹੋਏ ਸੀ, ਉਹ ਵੀ ਨਹੀਂ ਬਦਲੇ ਹੋਣੇ ਹਾਲੇ ਤਕ ਤੇ ਤੂੰ ਸਾਹਿਬ ਬਣਿਆਂ ਆਪਣੇ ਯਾਰਾਂ ਨਾਲ ਮੌਜਾਂ ਕਰ ਰਿਹੈ...

ਰਾਜਸ਼ੇਖਰ : ਭੈਣ, ਮੈਂ ਕੁਛ ਚਾਹਵਾਂ ਵੀ, ਤਾਂ ਵੀ ਕੀ ਕਰ ਸਕਦਾਂ ?

ਦੇਵਕੀ ਕੁੱਟੀ : ਵੇ, ਤੂੰ ਆਪਣੀ ਭੈਣ ਦਾ ਦੁਖ ਨਹੀਂ ਜਾਣ ਸਕਦਾ, ਤਾਂ ਨਾ ਸਹੀ, ਪਰ ਉਹਦੇ ਨਾਲ ਤੈਨੂੰ ਘਟੋ ਘਟ ਥੋਹੜਾ ਜਿਹਾ ਤੇਹ ਤਾਂ ਹੋਣਾ ਚਾਹੀਦੈ। ਅੱਜ ਇਸ ਸ਼ਹਿਰ ਵਿਚ ਜੋ ਸਾਡੇ ਬਾਰੇ ਗੱਲਾਂ ਹੋਣ ਲੱਗੀਆਂ ਨੇ, ਘਟੋ-ਘਟ ਉਹ ਗੱਲਾਂ ਤਾਂ ਤੇਰੇ ਕੰਨਾਂ ਵਿਚ ਦਿਮਾਗ਼ ਵਿਚ ਤਾਂ ਪੈਂਦੀਆਂ ਕਿ ਨਹੀਂ ?

ਰਾਜਸ਼ੇਖਰ : ਭੈਣ, ਤੂੰ ਮੈਨੂੰ ਮੰਦਾ ਬੋਲੀ ਜਾ। ਪਰ ਇਹ ਵੀ ਦੱਸੇਂ ਕਿ ਮੈਂ ਕਰਾਂ ਕੀ ?

ਦੇਵਕੀ ਕੁੱਟੀ : ਆਖ਼ਰ ਬਦਨਾਮੀ ਕੀਹਦੀ ਹੋਊ ? ਘਰ ਅੰਦਰ ਰਹਿਣ ਵਾਲੀਆਂ ਅਸਾਂ ਤੀਵੀਆਂ ਦੀ ਜਾਂ ਬਾਹਰ ਫਿਰਨ ਵਾਲੇ ਤੁਹਾਡੇ ਆਦਮੀਆਂ ਦੀ ? ਤੇਰੀ ਬਦਨਾਮੀ ਵੀ ਹੋ ਸਕਦੀ ਐ ?

ਰਾਜਸ਼ੇਖਰ : ਭੈਣ, ਤੂੰ ਤਾਂ ਐਵੇਂ ਹੀ ਮੇਰੇ ਪਿਛੇ ਪਈ ਹੋਈ ਐਂ। ਜੋ ਆਖੇਂਗੀ, ਮੈਂ ਓਹੋ ਹੀ ਕਰਕੇ ਦਿਖਾ ਦੇਵਾਂਗਾ। ਇਕ ਵਾਰੀ ਇਸ਼ਾਰਾ ਕਰ ਦੇ।

ਦੇਵਕੀ ਕੁੱਟੀ : ਹੁਣ ਇਸ਼ਾਰਾ ਵੀ ਮੈਂਹੀਓਂ ਕਰਾਂ ? ਤੈਨੂੰ ਸਮਝ ਨਹੀਂ ? ਚੰਗਾ, ਤਾਂ ਸੁਣ । ਤੂੰ ਕਿਸੇ ਨਾ ਕਿਸੇ ਤਰ੍ਹਾਂ ਭਾਰਤੀ ਨੂੰ ਮੋੜ ਲਿਆ ।

ਰਾਜਸ਼ੇਖਰ : ਲੈ, ਮੈਂ ਹੁਣੇ ਜਾਂਦਾਂ । ਪਿੰਡਾਂ ਵਲ ਜਾਣ ਨੂੰ ਮੈਨੂੰ ਮੌਤ ਪੈਂਦੀ ਐ, ਫੇਰ ਵੀ ਮੈਂ ਜਾਊਂਗਾ । ਕਲ੍ਹ ਤਕ ਭਾਰਤੀ ਇਥੇ ਹੋਊ । ਇਹ ਜ਼ਿੰਮਾ ਮੇਰਾ ਰਿਹਾ, ਭੈਣ ।

ਦੇਵਕੀ ਕੁੱਟੀ : ਤੈਨੂੰ ਜ਼ਿੰਮਾ ਲੈਣ ਦੀ ਕੀ ਪਈ ਐ ? ਤੇਰੀਆਂ ਗੱਲਾਂ ਤੋਂ ਲਗਦੈ ਕਿ ਤੂੰ ਇਹ ਸਭ ਕੁਛ ਮੇਰੇ ਲਈ ਹੀ ਕਰ ਰਿਹੈਂ । ਨਹੀਂ, ਤੇਰੇ ਜਾਣ ਦੀ ਲੋੜ ਨਹੀਂ ।

ਰਾਜਸ਼ੇਖਰ : ਮੈਂ ਜ਼ਰੂਰ ਜਾਊਂਗਾ, ਇਹ ਮੇਰਾ ਫ਼ਰਜ਼ ਐ ।

ਦੇਵਕੀ ਕੁੱਟੀ : ਨਹੀਂ ਰਾਜਨ ਨਾ ਜਾ । ਤੂੰ ਐਵੇਂ ਹੀ ਕੋਈ ਪੰਗਾ ਪਾ ਕੇ ਨਾ ਬੈਠ ਜਾਈਂ ।

ਰਾਜਸ਼ੇਖਰ : ਨਹੀਂ ਭੈਣ, ਮੈਂ ਇਕ ਵਾਰੀ ਫ਼ੈਸਲਾ ਕਰ ਚੁਕਾਂ । ਐਸੀ ਕਿਹੜੀ ਬਲਾ ਹੋਏਗੀ, ਜਿਹੜੀ ਮੈਥੋਂ ਹਟੇਗੀ ਨਾ ?

ਦੇਵਕੀ ਕੁੱਟੀ : ਤੂੰ ਹਾਲੇ ਵੀ ਫੜ੍ਹ ਮਾਰ ਰਿਹੈਂ । ਅੱਛਾ ਇਹ ਦੱਸ, ਜੇ ਚੇਲਪੱਨ ਪਿੱਲੈ ਨੇ ਭਾਰਤੀ ਨੂੰ ਨਾ ਆਉਣ ਦਿੱਤਾ ?

ਰਾਜਸ਼ੇਖਰ : ਫੇਰ ਉਹ ਜੀਉਂਦਾ ਨਜ਼ਰ ਨਾ ਆਊ ?

ਦੇਵਕੀ ਕੁੱਟੀ : ਐਵੇਂ ਮੂਰਖਮਤੀ ਨਾ ਕਰ । ਰਾਜਨ, ਤੂੰ ਮੇਰੀ ਗੱਲ ਸੁਣ । ਤੂੰ ਚੇਲਪੱਨ ਪਿੱਲੈ ਨਾਲ ਗੱਲ ਹੀ ਨਾ ਕਰੀਂ । ਤੂੰ ਸਿਰਫ਼ ਭਾਰਤੀ ਨੂੰ ਮਨਾ ਲਈਂ ।

ਰਾਜਸ਼ੇਖਰ : ਮੈਨੂੰ ਪਤੈ, ਮੇਰੀ ਭੈਣ, ਮੇਰੀ ਗੱਲ ਮੰਨਦੀ ਐ ਜਾਂ ਨਹੀਂ ।

ਦੇਵਕੀ ਕੁੱਟੀ : ਕਿਉਂ ਨਾ ਮੰਨੇਗੀ ? ਤੂੰ ਤਾਂ ਉਹਦਾ ਵੀਰ ਹੈਂ, ਜੀਹਨੇ ਭੈਣ ਦਾ ਸਾਰਾ ਭਾਰ ਆਪਣੇ ਸਿਰ ਲੈ ਲਿਐ । ਫੇਰ ਉਹ ਕਿਉਂ ਨਾ ਮੰਨੇਗੀ ?

ਰਾਜਸ਼ੇਖਰ : ਭੈਣ, ਤੁਸੀਂ ਤਾਂ ਮੈਨੂੰ ਹਮੇਸ਼ਾਂ ਮਾੜਾ ਹੀ ਕਹਿਣੈ, ਮੰਨਿਆ ਕਿ ਮੈਂ ਤੁਹਾਡੇ ਅੱਗੇ ਬੋਲ ਨਹੀਂ ਸਕਦਾ, ਪਰ ਮੈਂ ਭਾਰਤੀ ਲਈ ਸਭ ਕੁਛ ਕਰੂੰਗਾ ।

ਦੇਵਕੀ ਕੁੱਟੀ : ਅੱਜ ਏਸ ਤਿਆਗੀ ਦੇ ਫ਼ਰਜ਼ ਦਾ ਚੇਤਾ ਮੈਨੂੰ ਕਰਾਉਣਾ ਪਿਐ !

ਰਾਜਸ਼ੇਖਰ : ਤੁਹਾਡਾ ਉਪਦੇਸ਼ ਤਾਂ ਚਲ ਜਾਂਦੈ । ਪਰ ਜਦ ਉਹ ਸੁਦਾਈ ਚੇਲਪੱਨ ਪਿੱਲੈ ਲੈਕਚਰ ਝਾੜਨ ਲਗਦੈ, ਤਾਂ ਮੇਰਾ ਸਿਰ ਭੌਣ ਲਗ ਜਾਂਦੈ ।

ਦੇਵਕੀ ਕੁੱਟੀ : ਉਹਦਾ ਕਾਰਨ ਇਹ ਹੈ ਕਿ ਮੈਂ ਤੇਰੇ ਖ਼ਰਚ ਦਾ ਇੰਤਜ਼ਾਮ ਕਰਦੀ ਆਂ ।

ਰਾਜਸ਼ੇਖਰ : ਭੈਣ, ਜੇ ਮੇਰੇ ਮਰਨ ਪਿਛੋਂ ਵੀ ਮੇਰਾ ਖ਼ਰਚ ਤੁਹਾਨੂੰ ਹੀ ਕਰਨਾ ਪਏ, ਤਾਂ ਵੀ ਮੈਂ ਕੋਈ ਮਾੜੀ ਗੱਲ ਨਹੀਂ ਸਮਝਦਾ।

ਦੇਵਕੀ ਕੁੱਟੀ : ਅੱਛਾ ! ਫੇਰ ਤਾਂ ਮਰਨ ਦਾ ਪ੍ਰੋਗਰਾਮ ਸ਼ੁਰੂ ਕਰ ਚੁੱਕੈਂ ਤੂੰ ?

ਰਾਜਸ਼ੇਖਰ : ਹੋਰ ਨਹੀਂ ਤਾਂ ਕੀ ! ਇਸ ਦੁਨੀਆਂ ਵਿਚ ਹਰ ਕੋਈ ਨੌਕਰੀ ਨਾਲ ਗੁਜ਼ਾਰਾ ਥੋਹੜੇ ਕਰਦੈ ?

ਉਹ ਮੂਰਖਾਨਾ ਹਾਸਾ ਹੱਸਦਾ ਹੈ।

ਦੇਵਕੀ ਕੁੱਟੀ : ਤੇਰੇ ਇਸ ਹਾਸੇ ਦਾ ਕੋਈ ਮਤਲਬ ਨਹੀਂ। ਭਲਕੇ ਰਾਤ ਤਕ ਮੇਰੀ ਛੋਟੀ ਭੈਣ ਮੇਰੇ ਕੋਲ ਹੋਣੀ ਚਾਹੀਦੀ ਐ। ਫੇਰ ਹੀ ਤੇਰੇ ਹਾਸੇ ਦਾ ਕੋਈ ਮਤਲਬ ਹੋਏਗਾ।

ਰਾਜਸ਼ੇਖਰ : ਮੈਂ ਵਾਅਦਾ ਕਰਦਾਂ। ਮੈਂ ਹੁਣੇ ਜਾਂਦਾਂ।

ਜਾਂਦਾ ਹੈ।

ਦੇਵਕੀ ਕੁੱਟੀ : (ਖ਼ੁਸ਼ੀ ਦਾ ਹਾਸਾ ਹੱਸਦਿਆਂ) ਮੈਂ ਵੀ ਦੇਖੂੰਗੀ ਇਨ੍ਹਾਂ ਕਰਤੂਤੀਆਂ ਨੂੰ। ਹਾਰ-ਜਿੱਤ ਦਾ ਫ਼ੈਸਲਾ ਤਾਂ ਕਰਨਾ ਹੀ ਐ। (ਰੁਕ ਕੇ) ਮੇਰੀ ਭੈਣ ਆਏਗੀ, ਪਰ ਉਹ ਚੇਲਪੱਨ ਪਿੱਲੈ ਨਹੀਂ ਆਏਗਾ। ਇਹੀ ਮੇਰੀ ਜਿੱਤ ਐ। ਇਹੀ ਉਹਦੀ ਹਾਰ ਐ।

ਪਰਦਾ

# ਚੌਥਾ ਅੰਕ

## ਪਹਿਲਾ ਦ੍ਰਿਸ਼

ਸਥਾਨ : ਮਾਧਵੀ-ਸਦਨ ਦਾ ਕਮਰਾ । ਮਾਧਵੀ ਅੰਮਾ ਤੇ ਵੇਲੂ ਪਿੱਲੈ ਬੈਠੇ ਗੱਲਾਂ ਕਰ ਰਹੇ ਹਨ । ਮਾਧਵੀ ਅੰਮਾ ਬੇਵੱਸ ਤੇ ਪਰੇਸ਼ਾਨ ਹੈ ।

ਮਾਧਵੀ ਅੰਮਾ : ਕਿੰਨਾ ਚੰਗਾ ਹੁੰਦਾ ਕਿ ਖੰਘ-ਥੁਕ ਦੀ ਮਾਰੀ ਬੁੱਢੀ ਤੇ ਮੇਰਾ ਬੁਢੜਾ ਮਰ ਗਏ ਹੁੰਦੇ । ਵੇਲੂ ਪਿੱਲੈ, ਏਦੂ ਵੱਡੀ ਬਿਪਤਾ ਏਸ ਘਰ 'ਤੇ ਕੀ ਆਉਣੀ ਏ ?

ਵੇਲੂ ਪਿੱਲੈ : ਕੀ ਕੀਤਾ ਜਾਏ ਮਾਂ ਜੀ ? ਅਸੀਂ ਸੋਚਦੇ ਕੁਛ ਰਹਿ ਜਾਂਦੇ ਆਂ ਤੇ ਰੱਬ ਹੋਰ ਹੀ ਕੁਛ ਕਰ ਦਿੰਦੈ ।

ਮਾਧਵੀ ਅੰਮਾ : ਹਾਏ ਭਗਵਾਨ, ਮੇਰੇ ਪੁੱਤ ਦਾ ਭਲਾ ਕਰੀਂ । ਮੇਰਾ ਲਾਲ ਹੁਣ ਜੇਲਖ਼ਾਨੇ ਦੀ ਫ਼ਰਸ਼ ਉਤੇ ਪਿਆ ਹੋਏਗਾ । ਕੀ ਪਤਾ ਸੀ, ਇਹ ਬਲਾ ਵੀ ਗਲ ਆ ਪਏਗੀ ? ਕੁੜੀਆਂ ਵਰਗਾ ਮੇਰਾ ਪੁੱਤ...

ਵੇਲੂ ਪਿੱਲੈ : ਤੇ ਮਾਂ ਜੇ ਉਹ ਆਪ ਜਾਂਦੇ ਤਾਂ ਗੱਲ ਹੋਰ ਹੁੰਦੀ, ਪਰ ਨਾਲ ਆਪਣੇ ਆੜੀਆਂ ਨੂੰ ਵੀ ਲੈ ਗਿਆ । ਇਸੇ ਕਰਕੇ ਗੱਲ ਵਧਦੀ ਗਈ ।

ਮਾਧਵੀ ਅੰਮਾ : ਮੈਨੂੰ ਦੱਸ ਕੇ ਨਾ ਸੀ ਗਿਆ । ਪਤਾ ਹੁੰਦਾ ਤਾਂ ਮੈਂ ਉਹਨੂੰ ਕਾਹਨੂੰ ਜਾਣ ਦੇਣਾ ਸੀ ?

ਵੇਲੂ ਪਿੱਲੈ : ਹੁਣ ਪਛਤਾਣ ਨਾਲ ਕੀ ਹੋਊਗਾ, ਮਾਂ ਜੀ ? ਸੱਚੀ ਗੱਲ ਤਾਂ ਇਹ ਹੈ ਕਿ ਚੇਲਪੱਨ ਪਿੱਲੈ ਦੀ ਆਈ ਹੋਈ ਸੀ । ਹੋਰ ਕੀ ?

ਮਾਧਵੀ ਅੰਮਾ : ਉਹਦਾ ਅੰਤ ਤਾਂ ਆ ਗਿਆ, ਇਹੀ ਸਹੀ; ਪਰ ਮੇਰੇ ਪੁੱਤ 'ਤੇ ਇਹ ਬਿਪਤਾ ਕਿਉਂ ਆ ਪਈ ?

ਵੇਲੂ ਪਿੱਲੈ : ਜਿਹਨੇ ਕਸੂਰ ਕੀਤਾ ਹੋਵੇ, ਉਹਨੂੰ ਸਰਕਾਰ ਐਵੇਂ ਤਾਂ ਨਹੀਂ ਛਡਦੀ ? ਭਾਵੇਂ ਕੋਈ ਕਿੰਨਾ ਵੀ ਵੱਡਾ ਕਿਉਂ ਨਾ ਹੋਵੇ, ਉਹਨੂੰ ਕਰਨੀ ਦਾ ਫਲ ਤਾਂ ਭੁਗਤਣਾ ਹੀ ਪੈਂਦਾ ।

ਮਾਧਵੀ ਅੰਮਾ : ਪਰ ਮੇਰਾ ਪੁਤ ਹੋਰਨਾਂ ਵਰਗਾ ਥੋਹੜੇ ਐ ? ਤਕਲੀਫ਼ ਕੀ ਹੁੰਦੀ ਹੈ, ਉਹਨੂੰ ਤਾਂ ਅੱਜ ਤਕ ਨੀ ਪਤਾ । ਉਹਨੂੰ ਤਾਂ ਕਦੇ ਕੰਡਾ ਨਹੀਂ ਲੱਗਾ । ਦਾਲ ਵਿਚ ਕੋਰੜੂ ਆ ਜਾਂਦਾ ਤਾਂ ਸਾਰਾ ਘਰ ਸਿਰ 'ਤੇ ਚੁਕ ਲੈਣਾ । ਤੇ ਲੋਕ ਤਾਂ ਇਕੋ ਕਪੜਾ ਕਈ-ਕਈ ਦਿਨ ਪਾਈ ਰਖਦੇ ਨੇ, ਉਹ ਤਾਂ ਦਿਹਾੜੀ ਦੇ ਦੋ-ਦੋ ਤਿੰਨ-ਤਿੰਨ ਕਪੜੇ ਬਦਲਦਾ ਸੀ । ਮੇਰੇ ਲਾਡਲੇ ਪੁੱਤ ਨੂੰ...(ਸਿਸਕਣ ਲਗਦੀ ਹੈ) ਹੁਣ ਮਿਲਦੀ ਹੋਊ ਬੇਹੀ ਦਾਲ ਤੇ ਮੋਟੇ ਲੀੜੇ ।

ਵੇਲੂ ਪਿੱਲੈ : ਇਕੋ-ਜਿਹਾ ਵੇਲਾ ਨਹੀਂ ਰਹਿੰਦਾ । ਕੋਈ ਘਬਰਾਣ ਵਾਲੀ ਗੱਲ ਨਹੀਂ । ਸੁਖ ਮਗਰੋਂ ਦੁਖ ਤੇ ਦੁਖ ਮਗਰੋਂ ਸੁਖ ਇਹ ਗੇੜ ਤਾਂ ਚਲਦਾ ਹੀ ਰਹਿੰਦੈ ।

ਮਾਧਵੀ ਅੰਮਾ : ਇਹ ਸਭ ਓਸੇ ਗਤੂਤ ਕਰਕੇ ਹੋਇਐ । ਤੇ ਫੇਰ ਉਹਦੀ ਚਿੱਠੀ ਲਿਖੀ ਦੇਖੀ ਐ ? ਆਪਣੇ ਖਸਮ ਕਰਕੇ ਇਥੇ ਨਹੀਂ ਆਉਣਾ ਚਾਹੁੰਦੀ ।

ਵੇਲੂ ਪਿੱਲੈ : ਐਦਾਂ ਲਿਖਿਐ ਉਹਨੇ ? ਉਹਦਾ ਦਿਲ ਜ਼ਰੂਰ ਪੱਥਰ ਦਾ ਹੋ ਗਿਐ ।

ਮਾਧਵੀ ਅੰਮਾ : ਜਿਦਾਂ ਜੱਗ ਵਿਚ ਹੋਰ ਕਿਸੇ ਦਾ ਘਰ ਵਾਲਾ ਹੀ ਨਹੀਂ ਹੁੰਦਾ । ਇਹਨੇ ਅਨੋਖਾ ਆਦਮੀ ਦੇਖਿਐ । ਕਹਿੰਦੀ ਐ—ਮਿਹਨਤ-ਮਜੂਰੀ ਕਰਕੇ ਟੱਬਰ ਪਾਲ ਲਊਂ । ਹਾਏ, ਮੇਰੇ ਢਿੱਡੋਂ ਜੰਮ ਕੇ ਮੇਰਾ ਕਾਲਜਾ ਲੂਹਣ ਲੱਗੀ ਐ !

ਵੇਲੂ ਪਿੱਲੈ : ਨਹੀਂ ਮਾਂ ਜੀ । ਐਹੋ ਜਿਹੇ ਬੋਲ ਮੂੰਹੋਂ ਨਾ ਕੱਢੋ । ਇਹੋ ਜਿਹੇ ਬਚਨ ਤਾਂ ਰੱਬ ਵੀ ਨਹੀਂ ਸਹਾਰ ਸਕਦਾ । ਰੱਬ ਸਭ ਕੁਛ ਦੇਖਦੈ । ਰੱਬ ਸੱਚਾ ਸਾਨੂੰ ਸਹੀ ਰਸਤੇ ਪਾਊਗਾ ।

ਮਾਧਵੀ ਅੰਮਾ : ਚੰਗਾ ਰਸਤੇ ਪਾਇਐ । ਸੁਣ, ਵੇਲੂ ਪਿੱਲੈ ਕਿੰਨਾ ਚਿਰ ਢਕੀ ਰਿਝਦੀ ਰਹਿੰਦੀ ? ਲੋਕ ਕੀ-ਕੀ ਗੱਲਾਂ ਕਰਦੇ ਹੋਣਗੇ ? ਅਸੀਂ ਵੀ ਕਿਥੇ ਭੁੱਖੜਾਂ ਕੋਲ ਜਾ ਫਸੇ ।

ਵੇਲੂ ਪਿੱਲੈ : ਹਾਂ, ਮਾਂ ਜੀ । ਇਹੀ ਸੋਚਣ ਵਾਲੀ ਗੱਲ ਐ । ਲੋਕ ਭਾਵੇਂ ਜੋ ਵੀ ਗੱਲਾਂ ਕਰਨ ਪਰ ਸਾਡੀ ਛੋਟੀ ਮਾਲਕਣ ਦਾ ਕੀ ਹਾਲ ਹੋਊਗਾ ? ਇਕ ਦੀਆਂ ਕਈ ਬਣਾਉਣ ਲਗੇ ਹੋਏ ਆ ।

ਮਾਧਵੀ ਆਪਣਾ ਸਿਰ ਦੋਹਵਾਂ ਹੱਥਾਂ ਨਾਲ ਫੜ ਕੇ ਨੀਵੀਂ ਪਾ ਕੇ ਜਾਂਦੀ ਹੈ। ਦੇਵਕੀ ਦਾ ਪ੍ਰਵੇਸ਼। ਚਿਹਰੇ ਉਤੇ ਦ੍ਰਿੜ੍ਹਤਾ, ਚੈਨ ਤੇ ਖ਼ੁਸ਼ੀ ਦੇ ਚਿੰਨ੍ਹ ਹਨ।

ਦੇਵਕੀ ਕੁੱਟੀ : ਵੇਲੂ ਪਿੱਲੈ, ਇਹ ਕਾਗ਼ਜ਼ ਦਫ਼ਤਰ ਲੈ ਜਾ। ਸੁਣਿਆ ?

ਵੇਲੂ ਪਿੱਲੈ : ਜੋ ਹੁਕਮ, ਅੱਜ ਤਾਂ ਤੁਸੀਂ ਦਫ਼ਤਰ ਆਓਗੇ ਨਾ ?

ਦੇਵਕੀ ਕੁੱਟੀ : ਸਭ ਕੁਝ ਕਾਗ਼ਜ਼ਾਂ ਵਿਚ ਲਿਖਿਆ ਹੋਇਐ। ਇਹ ਓਥੇ ਛਡ ਆ।

ਵੇਲੂ ਪਿੱਲੈ : ਜੋ ਹੁਕਮ। ਮੈਂ ਮੁੜ ਕੇ ਇਥੇ ਆਵਾਂ ?

ਦੇਵਕੀ ਕੁੱਟੀ : ਜ਼ਰੂਰੀ ਨਹੀਂ। ਹਾਂ, ਭਲਕੇ ਆਵੀਂ।

ਵੇਲੂ ਪਿੱਲੈ : ਜੀ, ਆਉਂਦਿਆਂ ਫਾਈਲ ਵੀ ਲਈ ਆਵਾਂ ?

ਦੇਵਕੀ ਕੁੱਟੀ : ਫਾਈਲ ਲਿਆਉਣ ਦੀ ਲੋੜ ਨਹੀਂ। ਆਪ ਹੀ ਆ ਜਾਈਂ।

ਵੇਲੂ ਪਿੱਲੈ : ਜੋ ਹੁਕਮ !

ਦੇਵਕੀ ਕੁੱਟੀ : ਤੇ ਹੋਰ ਸੁਣ ! ਭਲਕੇ ਸਵੇਰੇ ਜਾਨਕੀ ਦੇ ਘਰ ਜਾਈਂ ਤੇ ਆਖੀਂ ਕਿ ਮੈਂ ਉਹਨੂੰ ਬੁਲਾਇਐ।

ਵੇਲੂ ਪਿੱਲੈ : ਜੋ ਹੁਕਮ। (ਜਾਂਦਾ ਹੈ)

ਮਾਧਵੀ ਅੰਮਾ : ਧੀਏ, ਓਸ ਮੁਕੱਦਮੇ ਦਾ ਕੀ ਬਣਿਆ ?

ਦੇਵਕੀ ਕੁੱਟੀ : ਮੈਂ ਪਤਾ ਨਹੀਂ ਕੀਤਾ।

ਮਾਧਵੀ ਅੰਮਾ : ਮੇਰੇ ਪੁੱਤ ਦੀ ਜਮਾਨਤ ਹੋ ਜਾਏਗੀ ?

ਦੇਵਕੀ ਕੁੱਟੀ : ਖਵਰੇ, ਹੋ ਹੀ ਜਾਏ।

ਮਾਧਵੀ ਅੰਮਾ : ਦੇਖ ਧੀਏ, ਸੰਭਲ ਕੇ ਕੰਮ ਕਰੀਓ ! ਮੇਰੇ ਪੁਤ ਦੀ ਚੰਗੀ ਤਰ੍ਹਾਂ ਪੈਰਵੀ ਕਰਨੀ। ਜਰੂਰਤ ਪਈ ਤਾਂ ਸੌ ਦੋ ਸੌ ਰੁਪਏ ਵੀ ਚੜ੍ਹਾ ਦਿਆਂਗੇ।

ਦੇਵਕੀ ਕੁੱਟੀ : ਆਪਾਂ ਨੂੰ ਹੌਂਸਲਾ ਰਖਣਾ ਚਾਹੀਦੈ।

ਮਾਧਵੀ ਅੰਮਾ : ਵਕੀਲ ਕੀ ਕਹਿੰਦੈ ?

ਦੇਵਕੀ ਕੁੱਟੀ : ਮੈਂ ਵਕੀਲ ਨੂੰ ਮਿਲੀ ਨਹੀਂ। ਮਾਂ ਜੀ, ਰਹਿਣ ਦਿਓ ਇਹ ਗੱਲਾਂ। ਮੈਂ ਤੁਹਾਡੇ ਨਾਲ ਗੱਲ ਕਰਨੀ ਐ।

ਮਾਧਵੀ ਅੰਮਾ : ਮੁਕੱਦਮੇ ਬਾਬਤ ? ਧੀਏ ਦਸ, ਕੀ ਬਣੇਗਾ ਮੇਰੇ ਪੁਤ ਦਾ ?

ਦੇਵਕੀ ਕੁੱਟੀ : ਨਹੀਂ ਮੁਕੱਦਮੇ ਬਾਬਤ ਨਹੀਂ।

ਮਾਧਵੀ ਅੰਮਾ : ਤੇ ਫੇਰ ਹੋਰ ਕਾਹਦੇ ਬਾਬਤ ਗੱਲ ਕਰਨੀ ਐ ਤੂੰ ?

ਦੇਵਕੀ ਕੁੱਟੀ : ਆਪਣੇ ਬਾਬਤ ਕਰਨੀ ਐ।

ਮਾਧਵੀ ਅੰਮਾ : ਆਪਣੇ ਬਾਬਤ ? ਆਪਣੇ ਬਾਬਤ ਹੁਣ ਤੂੰ ਕੀ ਗਲ ਕਰਨੀ ਐ ?

ਦੇਵਕੀ ਕੁੱਟੀ : ਬਥੇਰੀਆਂ ਗੱਲਾਂ ਕਰਨ ਵਾਲੀਆਂ। ਪਤਾ ਨਹੀਂ, ਮੈਥੋਂ ਗੱਲ ਪੂਰੀ ਕੀਤੀ ਵੀ ਜਾਊ ਕਿ ਨਹੀਂ ? ਹਾਂ, ਕੁਛ ਤਾਂ ਦਿਲ ਦਾ ਭਾਰ ਹੌਲਾ ਕਰੂੰਗੀ ਹੀ।

ਮਾਧਵੀ ਅੰਮਾ : ਛੇਤੀ ਆਖ ਧੀਏ। ਮੈਂ ਵੀ ਸੁਣਾਂ।

ਦੇਵਕੀ ਕੁੱਟੀ : ਮਾਂ, ਮੈਂ ਹਾਰ ਗਈ, ਮੈਂ ਮੰਨਦੀ ਆਂ।

ਮਾਧਵੀ ਅੰਮਾ : ਕਿਹੜੀ ਹਾਰ ? ਤੈਨੂੰ ਹੋਇਆ ਕੀ ਐ ? ਕਮਲੀ ਤਾਂ ਨਹੀਂ ਹੋ ਗਈ ?

ਦੇਵਕੀ ਕੁੱਟੀ : ਮੇਰੀ ਛੋਟੀ ਭੈਣ ਭਾਰਤੀ ਜਿੱਤ ਗਈ, ਮੈਂ ਹਾਰ ਗਈ।

ਮਾਧਵੀ ਅੰਮਾ : ਇਹ ਕੀ ਬੋਲੀ ਜਾਂਦੀ ਐਂ ? ਮੇਰੇ ਕੁਛ ਪੱਲੇ ਵੀ ਪਵੇ !

ਦੇਵਕੀ ਕੁੱਟੀ : ਭਾਰਤੀ ਦੀ ਚਿੱਠੀ ਨੇ ਜਿੱਤ-ਹਾਰ ਦਾ ਫ਼ੈਸਲਾ ਕਰ ਦਿੱਤਾ। ਹਰ ਅੱਖਰ ਬੋਲਦੈ—ਉਹਦੀ ਜਿੱਤ ਹੋਈ ਐ ਤੇ ਮੇਰੀ ਹਾਰ।

ਮਾਧਵੀ ਅੰਮਾ : ਤੂੰ ਆਖ ਕੀ ਰਹੀ ਐਂ ? ਤੇਰੇ ਵਰਗੀ ਸਿਆਣੀ-ਬਿਆਣੀ ਕੁੜੀ ਉੱਘ ਦੀਆਂ ਪਤਾਲ ਮਾਰਨ ਲੱਗ ਜਾਏ...

ਦੇਵਕੀ ਕੁੱਟੀ : ਏਨਾ ਸਮਝ ਲੈ, ਭਾਰਤੀ ਨੇ ਮੈਨੂੰ ਬੜਾ ਕੁਛ ਸਮਝਾ ਦਿੱਤਾ। ਮੈਂ ਤਾਂ ਉਹਨੂੰ ਗੁਰੂ ਧਾਰ ਲਿਆ। ਉਹਨੇ ਤਾਂ ਮੈਨੂੰ ਸਬਕ ਸਿਖਾ ਦਿਤਾ। ਉਹਨੇ ਮੈਨੂੰ ਦਸ ਦਿਤਾ ਪਈ ਔਰਤ ਦੀ ਜ਼ਿੰਦਗੀ ਦਾ ਸਭ ਤੋਂ ਉੱਚਾ ਅਹੁਦਾ ਕਿਹੜਾ ਐ ?

ਮਾਧਵੀ ਅੰਮਾ : ਮੈਨੂੰ ਲਗਦੈ, ਉਹਦੀਆਂ ਕਰਤੂਤਾਂ ਦਾ ਤੇਰੇ ਉਤੇ ਅਸਰ ਹੋ ਗਿਐ।

ਦੇਵਕੀ ਕੁੱਟੀ : ਨਹੀਂ ਮਾਂ, ਉਹਨੇ ਮੈਨੂੰ ਸਿਖਾ ਦਿਤੈ ਕਿ ਪਤਨੀ ਵਿਚ ਕਿੰਨੀ ਤਾਕਤ ਹੁੰਦੀ ਐ।

ਮਾਧਵੀ ਅੰਮਾ : ਪਤਨੀ ਦੀ ਤਾਕਤ ਆਪਣੇ ਘਰ ਵਾਲੇ ਦੀ ਬੇਇਜ਼ਤੀ ਕਰਨ ਤੇ ਆਪਣੇ ਆਪ ਦੀ ਨਿੰਦਾ ਕਰਵਾਉਣ ਵਿਚ ਹੁੰਦੀ ਐ ?

ਦੇਵਕੀ ਕੁੱਟੀ : ਨਹੀਂ, ਜਿੱਦਾਂ ਉਹਨੇ ਵੀ ਲਿਖਿਐ, ਆਪਣੇ ਘਰ ਵਾਲੇ ਨੂੰ ਸੁਖੀ ਰਖਣਾ ਪਤਨੀ ਦਾ ਧਰਮ ਹੈ।

ਮਾਧਵੀ ਅੰਮਾ : ਘਰ ਵਾਲੇ ਦੀ ਜ਼ਿੰਦਗੀ ਸੁਖੀ ਬਣਾਉਣ ਲਈ ਉਹਦੇ ਵਾਂਗ ਹੀ ਤੀਵੀਂ ਨਰਕ ਭੋਗੇ ?

ਦੇਵਕੀ ਕੁੱਟੀ : ਭਾਰਤੀ ਵਾਸਤੇ ਉਹ ਨਰਕ ਨਹੀਂ, ਸੁਰਗ ਹੈ। ਪਤੀ ਨਾਲ ਪਿਆਰ ਨਾਲ ਰਹਿਣ ਵਿਚ ਉਹਦੀ ਜਿੱਤ ਹੋਈ ਐ।

ਮਾਧਵੀ ਅੰਮਾ : ਚਲੋ, ਇਹ ਮੰਨ ਵੀ ਲਈਏ, ਤਾਂ ਉਹਦੀ ਜਿੱਤ ਤੇਰੀ ਹਾਰ ਕਿੱਦਾਂ ਹੋਈ ?

ਦੇਵਕੀ ਕੁੱਟੀ : ਉਹ ਲੰਮੀ ਕਹਾਣੀ ਐ ।

ਮਾਧਵੀ ਅੰਮਾ : ਕਿੰਨੀ ਵੀ ਲੰਮੀ ਹੋਵੇ, ਮੈਂ ਇਹ ਕਹਾਣੀ ਜ਼ਰੂਰ ਸੁਣਾਂਗੀ ।

ਦੇਵਕੀ ਕੁੱਟੀ : ਮੇਰੀ ਇਹੀ ਜ਼ਿੱਦ ਸੀ ਕਿ ਉਹਦੀ ਜਿੱਤ ਨਾ ਹੋਵੇ ।

ਮਾਧਵੀ ਅੰਮਾ : ਕਿਉਂ ?

ਦੇਵਕੀ ਕੁੱਟੀ : ਏਸ ਲਈ ਕਿ ਭਾਰਤੀ ਵਰਗੀ ਜਿੱਤ ਮੈਂ ਹਾਸਲ ਨਹੀਂ ਕਰ ਸਕਦੀ ਸੀ ।

ਮਾਧਵੀ ਅੰਮਾ : ਕੀ ਮਤਲਬ ?

ਦੇਵਕੀ ਕੁੱਟੀ : ਸਾਫ਼ ਸਾਫ਼ ਦੱਸਾਂ ਤਾਂ ਮੇਰਾ ਘਰ ਵਾਲਾ ਨਹੀਂ ਸੀ । ਮੇਰੇ ਬਾਲ-ਬੱਚੇ ਨਹੀਂ ਸਨ । ਮੈਂ ਪਤਨੀ ਨਹੀਂ ਬਣ ਸਕੀ ਸੀ ।

ਮਾਧਵੀ ਅੰਮਾ : ਇਹ ਕਿੱਦਾਂ ਹੋਇਆ ਕਿ ਤੇਰਾ ਘਰ ਵਾਲਾ ਨਹੀਂ ਸੀ, ਏਸ ਕਰਕੇ ਤੂੰ ਹਾਰ ਗਈ ਤੇ ਭਾਰਤੀ ਏਸ ਕਰਕੇ ਜਿੱਤ ਗਈ ਕਿ ਉਹਦਾ ਘਰ ਵਾਲਾ ਹੈ ।

ਦੇਵਕੀ ਕੁੱਟੀ : ਮੇਰਾ ਮਤਲਬ ਹੋਰ ਐ ।

ਮਾਧਵੀ ਅੰਮਾ : ਤੇ ਫੇਰ ?

ਦੇਵਕੀ ਕੁੱਟੀ : ਮੈਂ ਉਹ ਗੱਲਾਂ ਕਰਨ ਲੱਗੀ ਹਾਂ, ਜਿਨ੍ਹਾਂ ਦਾ ਅੱਜ ਤਕ ਕਿਸੇ ਨੂੰ ਪਤਾ ਨਹੀਂ ।

ਮਾਧਵੀ ਅੰਮਾ : ਤੂੰ ਦੱਸੇਂ ਵੀ ।

ਦੇਵਕੀ ਕੁੱਟੀ : ਮਾਂ ਤੈਨੂੰ ਪਤੈ ਮੇਰਾ ਤੇ ਭਾਰਤੀ ਦਾ ਕਿੰਨਾ ਗੂੜ੍ਹਾ ਪਿਆਰ ਸੀ ?

ਮਾਧਵੀ ਅੰਮਾ : ਚੰਗੀ ਤਰ੍ਹਾਂ ਜਾਣਦੀ ਹਾਂ ।

ਦੇਵਕੀ ਕੁੱਟੀ : ਮਾਂ ਤੈਨੂੰ ਬਿਲਕੁਲ ਨਹੀਂ ਪਤਾ ।

ਮਾਧਵੀ ਅੰਮਾ : ਕੀ ਆਖਦੀ ਐ ਤੂੰ ? ਜੇ ਮੈਨੂੰ ਪਤਾ ਨਹੀਂ ਤਾਂ ਮੈਂ ਤੁਹਾਡੀ ਮਾਂ ਨਹੀਂ ।

ਦੇਵਕੀ ਕੁੱਟੀ : ਜਿੰਨੀ ਨਫ਼ਰਤ ਮੈਂ ਭਾਰਤੀ ਨਾਲ ਕਰਦੀ ਸੀ, ਓਨੀ ਮੈਂ ਕਿਸੇ ਨਾਲ ਨਹੀਂ ਕੀਤੀ ਹੋਣੀ ।

ਮਾਧਵੀ ਅੰਮਾ : ਮੈਨੂੰ ਤੇਰੀ ਗੱਲ ਦਾ ਯਕੀਨ ਨਹੀਂ ਆਉਂਦਾ ।

ਦੇਵਕੀ ਕੁੱਟੀ : ਮਾਂ ਯਕੀਨ ਕਰ । ਮੈਂ ਉਹਨੂੰ ਬੇਹੱਦ ਨਫ਼ਰਤ ਕਰਦੀ ਸੀ । ਉਹ ਮੈਥੋਂ ਦੂਰ ਹੁੰਦੀ ਜਾਂਦੀ ਸੀ । ਉਹ ਏਨੀ ਦੂਰ ਹੋ ਗਈ ਸੀ ਕਿ ਜੇ ਮੈਂ ਹੱਥ ਵਧਾਉਂਦੀ ਤਾਂ ਹੱਥ ਵਿਚੋਂ ਖਿਸਕ ਜਾਣ ਵਾਲੀ ਉਹਦੀ ਛਾਂ ਵੀ ਮੇਰੇ ਕੋਲ ਰਹਿਣੀ ਨਹੀਂ ਸੀ ।

ਮਾਧਵੀ ਅੰਮਾ : ਜੇ ਐਦਾਂ ਹੋਇਆ, ਤਾਂ ਇਹ ਭਾਰਤੀ ਕਰਕੇ ਹੀ ਹੋਇਆ ਹੋਣੈ ।

ਦੇਵਕੀ ਕੁੱਟੀ : ਨਹੀਂ, ਬਿਲਕੁਲ ਨਹੀਂ ।

ਮਾਧਵੀ ਅੰਮਾ : ਹੋਰ ਕੌਣ ? ਤੂੰ ? ਤੂੰ ਤਾਂ ਨਹੀਂ ਹੋ ਸਕਦੀ ।

ਦੇਵਕੀ ਕੁੱਟੀ : ਨਾ ਮੈਂ ਸੀ, ਨਾ ਭਾਰਤੀ ਸੀ ।

ਮਾਧਵੀ ਅੰਮਾ : ਹੋਰ ਕੌਣ ? ਉਹ ਨਖੱਟੂ ਚੇਲਪੱਨ ਪਿੱਲੈ ?

ਦੇਵਕੀ ਕੁੱਟੀ : ਉਹ ਵਿਚਾਰਾ ਨਹੀਂ ਹੋ ਸਕਦਾ । ਉਹਦਾ ਵਿਆਹ ਹੀ ਕਾਰਣ ਸੀ ।

ਮਾਧਵੀ ਅੰਮਾ : ਵਿਆਹ ? ਆਦਮੀ ਨਹੀਂ ? ਨਿਰਾ ਵਿਆਹ ਕਰਕੇ ਐਨਾ ਕੁਛ ਹੋ ਗਿਆ ?

ਦੇਵਕੀ ਕੁੱਟੀ : ਹਾਂ, ਉਹੀ ਵੱਡੀ ਵਜਾਹ ਸੀ । ਭਾਰਤੀ ਵਿਆਹ ਵਾਲੇ ਦਿਨ ਤੋਂ ਹੀ ਮੈਥੋਂ ਅੱਡ ਹੋ ਗਈ । ਮੈਨੂੰ ਉਹਨੇ ਉੱਕਾ ਹੀ ਭੁਲਾ ਦਿੱਤਾ । ਉਹਦੀ ਦੁਨੀਆ ਹੋਰ ਹੀ ਹੋ ਗਈ ।

ਮਾਧਵੀ ਅੰਮਾ : ਸਾਡੀ ਕੁੜੀ ਸੀ ਸਿੱਧੜ ਜਿਹੀ, ਫਸ ਗਈ ਏਸ ਧੋਖੇਬਾਜ਼ ਚੇਲਪੱਨ ਪਿੱਲੈ ਦੇ ਜਾਲ ਵਿਚ ।

ਦੇਵਕੀ ਕੁੱਟੀ : ਨਹੀਂ ਮਾਂ ! ਹਾਏ ! ਵਿਚਾਰਾ ! ਉਹ ਨਹੀਂ । ਉਹ ਨਾ ਹੁੰਦਾ, ਕੋਈ ਹੋਰ ਹੁੰਦਾ ਤਾਂ ਵੀ ਭਾਰਤੀ ਨੇ ਮੈਥੋਂ ਦੂਰ ਹੋਣਾ ਹੀ ਸੀ ।

ਮਾਧਵੀ ਅੰਮਾ : ਨਹੀਂ, ਉਹਦੀ ਥਾਂ ਕੋਈ ਹੋਰ ਹੁੰਦਾ, ਤਾਂ ਐਦਾਂ ਨਹੀਂ ਹੋਣਾ ਸੀ ।

ਦੇਵਕੀ ਕੁੱਟੀ : ਮਾਂ ਤੂੰ ਤਾਂ ਐਂ ਕਰਦੀ ਏਂ, ਜਿੱਦਾਂ ਤੈਨੂੰ ਪ ਾ ਨਹੀਂ ਹੁੰਦਾ । ਭਾਰਤੀ ਦੇ ਵਿਆਹ ਤੋਂ ਪਹਿਲਾਂ ਸਾਡਾ ਕਿੰਨਾ ਪਿਆਰ ਹੁੰਦਾ ਸੀ । ਉਹ ਤਾਂ ਮੈਨੂੰ ਦੇਵੀ ਸਮਾਨ ਸਮਝਦੀ ਸੀ । ਮੇਰੇ ਨਾਲ ਗੱਲ ਕਰਕੇ, ਮੇਰੇ ਕੋਲ ਬੈਠ ਕੇ, ਮੇਰੇ ਨਾਲ ਸੌਂ ਕੇ ਤਾਂ ਉਹ ਖੀਵੀ ਹੋਈ ਰਹਿੰਦੀ ਸੀ । ਪਰ ਮਾਂ, ਉਸ ਵਿਆਹ ਮਗਰੋਂ ਸਾਰਾ ਪਿਆਰ ਪਤਾ ਨਹੀਂ ਕਿਥੇ ਚਲੇ ਗਿਆ ?

ਮਾਧਵੀ ਅੰਮਾ : ਵਿਆਹ ਮਗਰੋਂ ਤੁਹਾਡਾ ਪਿਆਰ ਕਿਉਂ ਨਾ ਰਿਹਾ ? ਇਸੇ ਲਈ ਤਾਂ ਮੈਂ ਕਹਿੰਦੀ ਆਂ, ਭਾਰਤੀ ਤਾਂ ਚੇਲਪੱਨ ਪਿੱਲੈ ਕਰਕੇ ਹੀ ਬਦਲ ਗਈ ।

ਦੇਵਕੀ ਕੁੱਟੀ : ਗੱਲ ਬੜੀ ਸਿਧੀ ਜਿਹੀ ਐ । ਪਹਿਲਾਂ ਦੀ ਖ਼ੁਸ਼ੀ ਨਾਲੋਂ ਵੱਡੀ ਖ਼ੁਸ਼ੀ ਮਿਲ ਗਈ, ਤਾਂ ਪਹਿਲਾਂ ਵਾਲੀ ਖ਼ੁਸ਼ੀ ਉਹਨੇ ਛੱਡ ਦਿਤੀ ।

ਮਾਧਵੀ ਅੰਮਾ : ਹੂੰਹ ! ਓਸ ਚੇਲਪੱਨ ਪਿੱਲੈ ਨਾਲ ਰਹਿ ਕੇ ਕਿਹੜੀ ਖ਼ੁਸ਼ੀ ਮਿਲੇਗੀ ਕਿਸੇ ਨੂੰ ? ਤੂੰ ਆਖ ਕੀ ਰਹੀ ਹੈ ?

ਦੇਵਕੀ ਕੁੱਟੀ : ਮਾਂ, ਭਾਰਤੀ ਦਾ ਕਾਹਦਾ ਕਸੂਰ ? ਅਸਲ ਵਿਚ ਕਸੂਰ ਕਿਸੇ ਦਾ ਵੀ ਨਹੀਂ ।

ਮਾਧਵੀ ਅੰਮਾ : ਤੂੰ ਤਾਂ ਉਹਨੂੰ ਸਮਝਾ ਕੇ ਸਹੀ ਰਸਤੇ ਪਾ ਸਕਦੀ ਸੀ ।

ਦੇਵਕੀ ਕੁੱਟੀ : ਪਰ ਹੋਇਆ ਕੁਛ ਹੋਰ । ਮੈਂ ਉਹਨੂੰ ਸਮਝਾਉਣ ਬਾਰੇ ਸੋਚਿਆ ਹੀ ਨਾ । ਮੈਂ ਤਾਂ ਉਹਦੇ ਤੋਂ ਖਾਰ ਖਾਣ ਲਗ ਪਈ । ਉਹਦੀ

ਖ਼ੁਸ਼ੀ ਮੈਥੋਂ ਸਹਾਰੀ ਨਹੀਂ ਜਾਂਦੀ ਸੀ । ਚਾਹੀਦਾ ਤਾਂ ਇਹ ਸੀ ਕਿ ਮੈਂ ਵੀ ਉਹ ਖ਼ੁਸ਼ੀ ਹਾਸਲ ਕਰਨ ਦੀ ਕੋਸ਼ਿਸ਼ ਕਰਦੀ । ਪਰ ਮੈਂ ਭਾਰਤੀ ਦੀ ਖ਼ੁਸ਼ੀ ਨੂੰ ਬਰਬਾਦ ਕਰਨ ਦੇ ਉਪਾਅ ਲੱਭਣ ਲਗ ਪਈ ।

ਮਾਧਵੀ ਅੰਮਾ : ਦੇਵਕੀ, ਤੂੰ ਇਹ ਕਿਹੜੇ ਕਿੱਸੇ ਘੜ-ਘੜ ਸੁਣਾਈ ਜਾਂਦੀ ਏਂ ? ਮੈਂ ਤੈਨੂੰ ਚੰਗੀ ਤਰ੍ਹਾਂ ਜਾਣਦੀ ਹਾਂ । ਮੇਰੇ ਮੰਨਣ ਵਿਚ ਨਹੀਂ ਆਉਂਦੀਆਂ ਤੇਰੀਆਂ ਇਹ ਗੱਲਾਂ ।

ਦੇਵਕੀ ਕੁੱਟੀ : ਮੈਂ ਤਾਂ ਤੇਰੇ ਅੱਗੇ ਬੈਠੀ ਹਾਂ, ਜੀਉਂਦੀ-ਜਾਗਦੀ !

ਮਾਧਵੀ ਅੰਮਾ : ਹਾਂ, ਮੇਰੇ ਅੱਗੇ ਹੀ ਬੈਠੀ ਹੈਂ ।

ਦੇਵਕੀ ਕੁੱਟੀ : ਤਾਂ ਫੇਰ ਸਮਝ ਲੈ ਮੈਂ ਜੋ ਵੀ ਕਹਿ ਰਹੀ ਹਾਂ ਉਹ ਸੋਲਾਂ ਆਨੇ ਸੱਚ ਹੈ । ਮੈਂ ਭਾਰਤੀ ਦੀ ਖ਼ੁਸ਼ੀ ਨੂੰ ਤਬਾਹ ਕਰਨ ਦੀ ਕੋਸ਼ਿਸ਼ ਕਰਨ ਲੱਗੀ । ਜਿੰਨਾ ਦੁਖ ਮੈਂ ਉਹਨੂੰ ਦੇ ਸਕਦੀ ਸੀ, ਦਿੱਤਾ । ਮੈਨੂੰ ਅਜੀਬ ਸਵਾਦ ਆਉਂਦਾ ਸੀ, ਉਹਨੂੰ ਤੰਗ ਕਰਕੇ ।

ਮਾਧਵੀ ਅੰਮਾ : ਤਾਂ ਤੇਰਾ ਮਤਲਬ ਐ ਕਿ ਤੇਰੇ ਕਰਕੇ ਹੀ ਚੇਲਪੱਨ ਪਿੱਲੈ ਤੇ ਭਾਰਤੀ ਇਥੋਂ ਚਲੇ ਗਏ ? ਤੇ ਤੇਰੇ ਕਰਕੇ ਹੀ ਰਾਜਨ ਜਾ ਕੇ ਉਹਦੇ ਗਲ ਪੈ ਗਿਆ ? ਭੋਲੀਏ ਧੀਏ, ਤੂੰ ਵੀ ਸੋਚਦੀ ਹੋਏਂਗੀ ਕਿ ਮਾਂ ਤੇਰੀਆਂ ਗੱਲਾਂ ਵਿਚ ਆ ਜਾਏਗੀ !

ਦੇਵਕੀ ਕੁੱਟੀ : ਮੇਰੀ ਮਾਂ ਸਿਆਣੀ-ਬਿਆਣੀ ਐ । ਤੈਨੂੰ ਪਤਾ ਹੀ ਹੈ, ਜੋ ਮੈਂ ਹੁਣ ਕਹਿਣ ਲੱਗੀ ਹਾਂ ।

ਮਾਧਵੀ ਅੰਮਾ : ਦੱਸ ਕੀ ਕਹਿਣ ਲੱਗੀ ਐਂ ? ਮੈਂ ਵੀ ਦੇਖਾਂ । ਮੈਨੂੰ ਪਤਾ ਹੀ ਐ, ਜੋ ਤੂੰ ਕਹਿਣੈ ।

ਦੇਵਕੀ ਕੁੱਟੀ : ਹਾਂ, ਮੈਂ ਬੜੀ ਆਸਾਨੀ ਨਾਲ ਚੇਲਪੱਨ ਪਿੱਲੈ ਨੂੰ ਕੋਈ ਨੌਕਰੀ ਦੁਆ ਸਕਦੀ ਸੀ । ਪਰ ਮੈਂ ਜਾਣ ਬੁਝ ਕੇ ਕੋਈ ਕੋਸ਼ਿਸ਼ ਨਹੀਂ ਕੀਤੀ । ਭਾਰਤੀ ਤਰਲੇ ਕਰਦੀ ਰਹੀ, ਪਰ ਮੈਂ ਅੰਦਰੋਂ ਬੜੀ ਖ਼ੁਸ਼ ਹੁੰਦੀ ਸੀ ।

ਮਾਧਵੀ ਅੰਮਾ : ਇਹਦਾ ਮਤਲਬ ਇਹ ਕਿ ਤੂੰ ਸਾਨੂੰ ਧੋਖੇ ਵਿਚ ਰਖਿਆ !

ਦੇਵਕੀ ਕੁੱਟੀ : ਪਰ ਮੇਰੀ ਏਨੇ ਵਿਚ ਤਸੱਲੀ ਨਹੀਂ ਹੋਈ । ਹੋਰ ਕੋਈ ਚਾਰਾ ਨਾ ਦੇਖ ਕੇ ਜਦ ਚੇਲਪੱਨ ਪਿੱਲੈ ਹੁਰੀਂ ਇਥੋਂ ਚਲੇ ਗਏ ਤਾਂ ਮੈਂ ਸੋਚਿਆ, ਚਲੋ ਭਾਰਤੀ ਤਾਂ ਉਜੜ ਗਈ । ਪਰ ਜਦ ਉਹ ਆਪ ਉਹਦੇ ਪਿਛੇ ਪਿੰਡ ਚਲੇ ਗਈ, ਤਾਂ ਮੇਰੇ ਸਿਰ ਤੋਂ ਪਾਣੀ ਲੰਘ ਗਿਆ ।

ਮਾਧਵੀ ਅੰਮਾ : ਸਾਰਿਆਂ ਦਾ ਇਹੀ ਹਾਲ ਸੀ। ਤੇਰਾ ਇਕੱਲੀ ਦਾ ਥੋਹੜੇ ਸੀ ?

ਦੇਵਕੀ ਕੁੱਟੀ : ਪਰ ਮੇਰੀ ਗੱਲ ਹੋਰ ਸੀ ! ਇਥੋਂ ਦਾ ਸੁਖ ਆਰਾਮ ਛਡ ਜਦ ਭਾਰਤੀ ਪਿੰਡ ਜਾ ਕੇ ਰਹਿਣ ਲੱਗੀ, ਤਾਂ ਇਹਦਾ ਮਤਲਬ ਸੀ ਕਿ ਉਹਨੂੰ ਆਪਣੇ ਆਦਮੀ ਨਾਲ ਰਹਿ ਕੇ ਬਹੁਤ ਜ਼ਿਆਦਾ ਖ਼ੁਸ਼ੀ ਮਿਲਦੀ ਸੀ। ਮੈਨੂੰ ਲੱਗਾ ਕਿ ਉਹ ਤਾਂ ਜਿੱਤਦੀ ਜਾਂਦੀ ਐ ਤੇ ਮੈਂ ਹਾਰਦੀ ਜਾਂਦੀ ਆਂ। ਆਖ਼ਿਰ ਮੈਂ ਉਹ ਰਾਹ ਫੜ ਲਿਆ।

ਮਾਧਵੀ ਅੰਮਾ : ਉਹ ਕਿਹੜਾ ਰਾਹ ਸੀ, ਜਿਹਦਾ ਕਿਸੇ ਨੂੰ ਪਤਾ ਨਹੀਂ ਲੱਗਾ ? ਇਹ ਵੀ ਅਜੀਬ ਤਮਾਸ਼ਾ ਐ। ਤੂੰ ਆਖ਼ਿਰ ਆਖ ਕੀ ਰਹੀ ਐਂ ?

ਦੇਵਕੀ ਕੁੱਟੀ : ਭਾਰਤੀ ਨੂੰ ਕਿਸੇ ਨਾ ਕਿਸੇ ਤਰ੍ਹਾਂ ਇਥੇ ਲਿਆ ਕੇ ਉਹਦੇ ਆਦਮੀ ਨਾਲੋਂ ਅੱਡ ਰਖਣਾ। ਉਹਦੇ ਲਈ ਮੈਂ ਰਾਜਨ ਦਾ ਸਹਾਰਾ ਲਿਆ।

ਮਾਧਵੀ ਅੰਮਾ : ਅੱਛਾ, ਤੇਰੇ ਕਹਿਣੇ ਲੱਗ ਕੇ ਰਾਜਨ ਓਥੇ ਗਿਆ। ਨੀ, ਤੂੰਹੀਓ ਮੇਰੇ ਪੁਤ ਨੂੰ ਜੇਲ ਕਰਾਈ ਐ ! ਤੇ ਤੂੰਹੀਓਂ ਓਸ ਵਿਚਾਰੇ ਚੇਲਪੱਨ ਪਿੱਲੈ ਦਾ ਖ਼ੂਨ ਕਰਵਾਇਐ।

ਦੇਵਕੀ ਕੁੱਟੀ : ਨਹੀਂ ਮੈਂ ਨਹੀਂ ਕੁਛ ਕੀਤਾ।

ਮਾਧਵੀ ਅੰਮਾ : ਕਿਉਂ ? ਤੂੰ ਤਾਂ ਹੁਣ ਫੇਰ ਕਹੇਂਗੀ ਕਿ ਇਹ ਸਾਰਾ ਕੁਛ ਵਿਆਹ ਕਰਕੇ ਹੀ ਹੋਇਆ। ਜਿੱਦਾਂ ਤੂੰ ਕੋਈ ਨਾਦਾਨ ਬੱਚੀ ਹੋਵੇਂ।

ਦੇਵਕੀ ਕੁੱਟੀ : ਨਹੀਂ ਮੈਂ ਏਦਾਂ ਨਹੀਂ ਆਖਦੀ।

ਮਾਧਵੀ ਅੰਮਾ : ਕਿਉਂ ਨਹੀਂ ਆਖੇਂਗੀ ? ਕਿਸ ਨੇ ਇਹ ਕਾਰਾ ਕੀਤਾ ?

ਦੇਵਕੀ ਕੁੱਟੀ : ਇਹਦੇ ਜ਼ਿੰਮੇਵਾਰ ਹਨ ਮੇਰੇ ਬੁਢੇ ਮਾਂ-ਪਿਉ।

ਮਾਧਵੀ ਅੰਮਾ : ਕੌਣ ? ਅਸੀਂ ? ਦੇਵਕੀ ਤੂੰ ਪਾਗਲ ਤਾਂ ਨਹੀਂ ਹੋ ਗਈ ? ਤੈਨੂੰ ਲਿਖਾਇਆ ਪੜ੍ਹਾਇਆ, ਏਨਾ ਵੱਡਾ ਕੀਤਾ ਤੇ ਹੁਣ ਸਾਨੂੰ ਚੈਨ ਨਾਲ ਸਾਹ ਲੈਣਾ ਵੀ ਨਸੀਬ ਨਹੀਂ।

ਦੇਵਕੀ ਕੁੱਟੀ : ਮੈਂ ਪਾਗਲ ਨਹੀਂ ਆਂ। ਪਾਗਲ ਤੁਸੀਂ ਹੋ, ਸਾਰੇ ਜਣੇ। ਏਸ ਪਾਗਲਪਨ ਦਾ ਫਲ ਤੁਸੀਂ ਹੁਣ ਭੁਗਤ ਰਹੇ ਹੋ।

ਮਾਧਵੀ ਅੰਮਾ : ਤੇਰੇ ਕਹਿਣ ਨਾਲ ਤਾਂ ਅਸੀਂ ਪਾਗਲ ਨਹੀਂ ਹੋ ਜਾਵਾਂਗੇ।

ਦੇਵਕੀ ਕੁੱਟੀ : ਤੁਹਾਡੇ ਕਰਕੇ ਤਾਂ ਮੈਂ ਵੀ ਇਕ ਤਰ੍ਹਾਂ ਪਾਗਲ ਹੋ ਗਈ। ਪਰ ਮੇਰੇ ਪਾਗਲਪਨ ਦਾ ਅੰਤ ਆ ਗਿਐ, ਪਰ ਤੁਹਾਡਾ ਪਾਗਲਪਨ ਹਾਲੇ ਵੀ ਤੁਹਾਡੇ ਉਤੇ ਸਵਾਰ ਐ।

ਮਾਧਵੀ ਅੰਮਾ : ਤੂੰ ਸਾਨੂੰ ਕਿੱਦਾਂ ਪਾਗਲ ਦਸਦੀ ਐਂ ? ਅਸੀਂ ਤਾਂ ਕਈ ਪਾਗਲਾਂ ਵਾਲੇ ਕੰਮ ਕੀਤੇ। ਪਹਿਲਾਂ ਤਾਂ ਤੈਨੂੰ ਜਣਿਆ। ਫੇਰ ਤੈਨੂੰ

ਪੜ੍ਹਾਇਆ-ਲਿਖਾਇਆ। ਫੇਰ ਤੂੰ ਨੌਕਰੀ ਕਰਨ ਜੋਗੀ ਹੋਈ। ਅਸੀਂ ਤਾਂ ਇਹੀ ਪਾਗਲਾਂ ਵਾਲੇ ਕੰਮ ਕੀਤੇ।

ਦੇਵਕੀ ਕੁੱਟੀ : ਚੰਗੀ ਗੱਲ ਐ, ਮੇਰੇ ਆਖੇ ਬਿਨਾਂ ਹੀ ਮਾਂ ਸਭ ਕੁਛ ਸਮਝ ਗਈ।

ਮਾਧਵੀ ਅੰਮਾ : ਤਾਂ ਤੂੰ ਇਹੀ ਸਮਝਦੀ ਐਂ, ਅਸੀਂ ਇਹ ਸਾਰੇ ਕੰਮ ਪਾਗਲਾਂ ਵਾਲੇ ਹੀ ਕੀਤੇ ?

ਦੇਵਕੀ ਕੁੱਟੀ : ਇਹ ਵੀ ਕੋਈ ਪੁੱਛਣ ਵਾਲੀ ਗੱਲ ਐ ? ਤੁਸੀਂ ਹਾਲੇ ਤਕ ਇਹ ਨਹੀਂ ਸਮਝਿਆ ਕਿ ਔਰਤ ਦੀ ਆਨ, ਉਹਦਾ ਮਾਣ ਤੇ ਮੁਕਤੀ ਕੀ ਹੈ ? ਜੇ ਤੁਸੀਂ ਇਹ ਗੱਲ ਸਮਝੀ ਹੁੰਦੀ ਤਾਂ ਮੇਰੇ ਤੇ ਭਾਰਤੀ ਵਿਚਕਾਰ ਏਨਾ ਫ਼ਰਕ ਹੀ ਨਾ ਆਉਂਦਾ। ਭਾਰਤੀ ਨੇ ਇਹ ਗੱਲ ਸਮਝ ਲਈ ਸੀ। ਮੈਂ ਸਮਝ ਨਾ ਸਕੀ। ਮਾਂ, ਜ਼ਰਾ ਦੇਖ ਇਹ ਕਾਗਜ਼ (ਗੋਦ ਤੋਂ ਕਾਗਜ਼ ਦਾ ਪੁਰਜ਼ਾ ਚੁਕ ਕੇ ਪੜ੍ਹਦੀ ਹੈ) "ਮੇਰਾ ਵਿਸ਼ਵਾਸ ਹੈ ਕਿ ਔਰਤ ਦਾ ਮਾਣ, ਧਨ ਤੇ ਮੁਕਤੀ ਵਿਆਹ ਮਗਰੋਂ ਉਹਦੀ ਜ਼ਿੰਦਗੀ ਵਿਚ ਆਉਂਦੀ ਹੈ। ਔਰਤ ਸਿਰਫ਼ ਓਦੋਂ ਹੀ ਪੂਰੀ ਔਰਤ ਬਣ ਸਕਦੀ ਹੈ, ਜਦ ਉਹਦਾ ਵਿਆਹ ਹੋ ਜਾਂਦੈ ਤੇ ਉਹ ਪਤਨੀ ਤੇ ਮਾਂ ਬਣਦੀ ਐ। ਫੇਰ ਜੀਉਂਦੇ ਰਹਿਣ ਦਾ ਉਹਦਾ ਅਧਿਕਾਰ ਸਫ਼ਲ ਹੁੰਦਾ ਹੈ। ਮੈਨੂੰ ਏਨੀ ਤਾਂ ਤਸੱਲੀ ਹੈ ਕਿ ਭਾਵੇਂ ਥੋਹੜਾ ਚਿਰ ਹੀ ਸਹੀ, ਮੈਂ ਪੂਰੀ ਜ਼ਿੰਦਗੀ ਦਾ ਆਨੰਦ ਲੈ ਸਕੀ। ਮਾੜੀ ਕਿਸਮਤ ਨੂੰ, ਕਾਲ ਵਿਚ ਹੀ ਮੇਰਾ ਪਤੀ ਮੈਨੂੰ ਛਡ ਕੇ ਚਲੇ ਗਿਆ। ਹੁਣ ਮੇਰਾ ਫ਼ਰਜ਼ ਐ ਕਿ ਮਿਹਨਤ-ਮਜੂਰੀ ਕਰਕੇ ਹੀ ਸਹੀ, ਉਹਦੇ ਪਰਵਾਰ ਦੀ ਵਧ ਤੋਂ ਵਧ ਸੇਵਾ ਕਰਦੀ ਰਹਾਂ, ਜਿਥੇ ਭੰਗ ਭੁਜ ਰਹੀ ਐ। ਇਹੀ ਮੇਰੀ ਸਭ ਤੋਂ ਵੱਡੀ ਖ਼ੁਸ਼ੀ ਹੈ। ਸ਼ਸ਼ੀ ਰਾਜ਼ੀ ਖ਼ੁਸ਼ੀ ਹੈ। ਘਰ ਵਿਚ ਸਾਰੇ ਰਾਜ਼ੀ ਖ਼ੁਸ਼ੀ ਹੋਣਗੇ। ਤੇਰੀ ਛੋਟੀ ਭੈਣ, ਭਾਰਤੀ।" ਮਾਂ, ਇਸ ਛੋਟੇ ਜਿਹੇ ਪੁਰਜ਼ੇ ਵਿਚ ਔਰਤ ਦੀ ਜ਼ਿੰਦਗੀ ਦਾ ਤੱਤ ਕਢ ਕੇ ਪੇਸ਼ ਕੀਤਾ ਗਿਆ ਹੈ। ਇਸ ਜੀਵਨ-ਤੱਤ ਦੇ ਸਾਹਮਣੇ ਹੀ ਮੈਂ ਪੱਥਰ ਦਿਲ ਹਾਰ ਮੰਨ ਕੇ ਗੋਡੇ ਟੇਕਦੀ ਹਾਂ।

ਮਾਧਵੀ ਅੰਮਾ : ਤੂੰ ਗੋਡੇ ਟੇਕ ਜਾਂ ਨਾ ਟੇਕ, ਤੈਨੂੰ ਮੁਆਫ਼ੀ ਨਹੀਂ ਮਿਲੇਗੀ। ਨੀ, ਤੂੰ ਉਹਨੂੰ ਏਨਾ ਸਤਾਇਐ। ਤੈਨੂੰ ਢੋਈ ਕਿਥੇ ਮਿਲੂ ? ਤੂੰ ਉਹਦਾ ਛੱਡਿਆ ਹੀ ਕੀ ਐ ? ਤੂੰਹੀਓਂ ਮੇਰੇ ਲਾਲ ਨੂੰ ਅੰਦਰ ਕਰਵਾ ਦਿਤਾ।

ਦੇਵਕੀ ਕੁੱਟੀ : ਉਹ ਇਸੇ ਦੇ ਲਾਇਕ ਸੀ। ਪਰ ਉਹ ਚੇਲਪੱਨ ਪਿੱਲੈ ਤਾਂ ਸਿੱਧਾ-ਸਾਦਾ ਆਦਮੀ ਸੀ। ਉਹਦਾ ਇਕੋ ਕਸੂਰ ਇਹ ਸੀ ਕਿ

ਉਹ ਬਿਨਾਂ ਕਿਸੇ ਨੂੰ ਸਤਾਇਆਂ ਜੀਉਂਦਿਆਂ ਰਹਿਣਾ ਚਾਹੁੰਦਾ ਸੀ । ਤੇ ਉਹਨੂੰ ਕੀ ਸਜ਼ਾ ਮਿਲੀ ਏਸ ਕਸੂਰ ਦੀ ? ਮੌਤ । ਪਰ ਮਾਂ ! ਜੇ ਮੈਂ ਪਛਤਾਵਾ ਕਰਾਂ, ਤਾਂ ਮੈਨੂੰ ਮੁਆਫ਼ੀ ਮਿਲ ਜਾਏਗੀ ਨਾ ? ਐਸਾ ਕਿਹੜਾ ਪਾਪ ਹੈ, ਜਿਹੜਾ ਕੋਸੇ-ਕੋਸੇ ਹੰਝੂਆਂ ਨਾਲ ਧੋਤਾ ਨਹੀਂ ਜਾਂਦਾ । ਸਭ ਕਾਸੇ ਨੂੰ ਛਡ ਕੇ, ਮੈਂ ਉਹ ਜੀਵਨ ਤੱਤ ਮੂਜਬ ਜਿਉਣ ਲਈ ਤਿਆਰ ਹੋ ਚੁਕੀ ਆਂ ।

ਮਾਧਵੀ ਅੰਮਾ : ਤੂੰ ਇਸ ਤਰ੍ਹਾਂ ਕਿਦਾਂ ਰਹੇਂਗੀ ? ਤੂੰ ਭਾਰਤੀ ਵਰਗੀ ਐਂ ?

ਦੇਵਕੀ ਕੁੱਟੀ : ਮੈਂ ਉਹਦੇ ਵਰਗੀ ਬਣ ਕੇ ਦਿਖਾਊਂਗੀ । ਮੈਂ ਜਿਸ ਸੁਖ ਤੇ ਖ਼ੁਸ਼ੀ ਨੂੰ ਤਬਾਹ ਕਰਨ ਲਈ ਲੱਕ ਬੰਨ੍ਹਿਆ ਹੋਇਆ ਸੀ, ਉਹਦੀ ਭਿੱਖ ਮੰਗਣ ਲਈ ਮੈਂ ਪੱਲਾ ਪਸਾਰ ਕੇ ਸੜਕ ਕੰਢੇ ਖੜੀ ਰਹਾਂਗੀ, ਮਾਂ । ਇਹ ਫ਼ਰਜ਼ ਤੁਸੀਂ ਪਹਿਲਾਂ ਸੋਚ-ਸਮਝ ਕੇ ਕੀਤਾ ਹੁੰਦਾ...

ਮਾਧਵੀ ਅੰਮਾ : ਓਹੋ ! ਤੇਰਾ ਵਿਆਹ ਨਹੀਂ ਕੀਤਾ ਅਸੀਂ, ਇਹੀ ਗੱਲ ਹੈ ਨਾ ? ਅਸੀਂ ਤਾਂ ਕਦੇ ਸੋਚਿਆ ਹੀ ਨਹੀਂ, ਦੇਵਕੀ ।

ਦੇਵਕੀ ਕੁੱਟੀ : (ਅੰਦਰੂਨੀ ਜੱਦੋ ਜਹਿਦ ਨਾਲ) ਕਿਉਂ ਨਹੀਂ ਸੋਚਿਆ, ਮਾਂ ? ਕਿਉਂ ਨਹੀਂ ਸੋਚਿਆ ? ਤੂੰ ਆਪਣੀ ਜਵਾਨੀ ਵਲ ਮੁੜ ਕੇ ਕਿਉਂ ਨਾ ਦੇਖਿਆ ? ਅੱਜ ਤੇਰਿਆਂ ਅੱਖਾਂ ਦੀ ਲੋਅ ਘਟ ਗਈ ਐ, ਵਾਲ ਬੱਗੇ ਹੋ ਗਏ, ਤੇਰੇ ਕਰ-ਪੈਰ ਜਵਾਬ ਦਿੰਦੇ ਜਾਂਦੇ ਨੇ । ਤਾਂ ਵੀ ਮਾਂ ! ਤੂੰ ਜ਼ਰਾ ਆਪਣੀ ਜ਼ਿੰਦਗੀ ਦੀ ਪੋਥੀ ਦੇ ਪੰਨੇ ਤਾਂ ਉਲਟਾ ਕੇ ਦੇਖ, ਜਦ ਤੂੰ ਹਾਲੇ ਕੰਜਕ-ਕੁਆਰੀ ਸੀ । ਸੁਹਣੇ ਅੰਗਾਂ ਵਾਲੀ, ਅਸਮਾਨੀ ਪੀਂਘਾਂ ਪਾਉਣ ਵਾਲੀ ਕੰਜਕ । ਓਦੋਂ ਮਾਂ ਆਪਣੇ ਕੰਤ ਦਾ ਸੁਪਨਾ ਦੇਖਦੀ ਜਾਗਦੀ ਵੀ ਸੁਤੀ ਹੁੰਦੀ ਸੀ । ਕਿੰਨੀਆਂ ਰਾਤਾਂ ਮਾਂ ਨੇ ਠਰੀ-ਠਰੀ ਚੰਨ-ਚਾਨਣੀ ਮਾਣਦਿਆਂ ਜਾਗਦਿਆਂ ਕਿੰਨੇ ਹਉਕੇ ਭਰੇ ਹੋਣਗੇ ? ਮਾਂ ਤੂੰ ਆਪਣੇ ਕੰਤ ਨਾਲ ਰਹਿਣ ਦੇ ਪਹਿਲੇ ਦਿਨ ਬਾਰੇ ਵਰ੍ਹਿਆਂ-ਬੱਧੀ ਸੋਚਦੀ ਰਹੀ ਹੋਏਂਗੀ ਤੇ ਜਿੱਦਣ ਤੂੰ ਹੌਲੀ-ਹੌਲੀ ਘਰ ਦੀ ਰਾਣੀ ਬਣੀ ਹੋਏਂਗੀ, ਉਹ ਦਿਨ ਅਚਾਨਕ ਤਾਂ ਨਹੀਂ ਆਇਆ ਹੋਵੇਗਾ । ਮੈਂ ਤੇਰੀ ਪਲੇਠੀ ਦੀ ਧੀ ਹਾਂ । ਤੂੰ ਮੇਰੇ ਹਾਸੇ, ਮੇਰੀ ਚਾਲ, ਮੇਰੇ ਜਿਸਮ, ਤੋਤਲੀਆਂ ਗੱਲਾਂ ਤੇ ਗੋਭਲਾ ਮੂੰਹ ਮੇਰੇ ਜੰਮਣ ਤੋਂ ਪਹਿਲਾਂ ਹੀ ਦੇਖਦੀ-ਸੁਣਦੀ ਰਹੀ ਹੋਏਂਗੀ । ਤੂੰ ਫੇਰ ਵੀ ਆਖਦੀ ਏਂ ਮਾਂ, ਅਸੀਂ ਵਿਆਹ ਬਾਰੇ ਸੋਚਿਆ ਹੀ ਨਹੀਂ ।

ਮਾਧਵੀ ਅੰਮਾ ਹੁਣ ਤਕ ਹੈਰਾਨ ਜਿਹੀ ਰਹੀ ਸੀ । ਥੋਹੜਾ ਚਿਰ ਹੋਰ ਚੁਪ ਰਹਿੰਦੀ ਹੈ । ਫੇਰ ਕਹਿੰਦੀ ਹੈ ।

ਮਾਧਵੀ ਅੰਮਾ : ਤੂੰ ਜੋ ਕਿਹੈ, ਬਿਲਕੁਲ ਠੀਕ ਐ । ਪਰ ਤੂੰ ਸਾਨੂੰ ਕਿਵੇਂ ਦੋਸ਼ ਦਏਂਗੀ ? ਤੈਨੂੰ ਅਸੀਂ ਪੜ੍ਹਾਇਆ-ਲਿਖਾਇਆ, ਤੈਨੂੰ ਨੌਕਰੀ ਦਿਵਾਈ, ਤੇਰਾ ਦੁਨੀਆ ਵਿਚ ਉੱਚਾ ਥਾਂ ਹੋ ਗਿਆ । ਫੇਰ ਅਸੀਂ ਕਿੱਦਾਂ ਸੋਚ ਲੈਂਦੇ ਕਿ ਤੈਨੂੰ ਪਤੀ ਦੀ ਲੋੜ ਐ ?

ਦੇਵਕੀ ਕੁੱਟੀ : ਮਾਂ ! ਇਹ ਪੜ੍ਹਾਈ, ਇਹ ਨੌਕਰੀ, ਇਹ ਸਮਾਜੀ ਰੁਤਬਾ, ਇਹ ਪੈਸਾ, ਇਹ ਇਜ਼ਤ-ਮਾਣ ਬੰਦੇ ਦਾ ਬਾਹਰ ਨਜ਼ਰ ਆਉਣ ਵਾਲੀ ਚਮੜੀ ਹੁੰਦੀ ਐ । ਇਹਦੇ ਅੰਦਰ ਉਹਦੀ ਇਸਤਰੀਅਤਾ ਜਾਂ ਪੁਰਸ਼ਤਾ ਕਰਕੇ ਜੋ ਘਸਮਾਨ ਮਚਦੈ, ਜਦ ਉਹਦਾ ਕੋਈ ਰਾਹ ਨਹੀਂ ਨਿਕਲਦਾ, ਤਾਂ ਉਹ ਚਮੜੀ ਤੋੜ ਕੇ ਬਾਹਰ ਨਿਕਲ ਆਉਂਦੀ ਐ ।

ਮਾਧਵੀ ਅੰਮਾ : ਤੂੰ ਕਿਹੋ ਜਿਹੀਆਂ ਗੱਲਾਂ ਕਰ ਰਹੀ ਐਂ ? ਤੇਰੇ ਵਰਗੀਆਂ ਪੜ੍ਹੀਆਂ-ਲਿਖੀਆਂ ਸਰਕਾਰੀ ਨੌਕਰੀ ਕਰਨ ਵਾਲੀਆਂ ਤੀਵੀਆਂ ਨੇ ਵਿਆਹ ਨਾ ਕਰਵਾਉਣ ਦਾ ਫ਼ੈਸਲਾ ਕੀਤੈ । ਉਹ ਤਾਂ ਆਪਣੇ ਵਿਆਹ ਦੀ ਗੱਲ ਹੀ ਨਹੀਂ ਕਰਦੀਆਂ । ਉਹ ਤਾਂ ਪਿਆਰ ਨੂੰ ਨਫ਼ਰਤ ਕਰਦੀਆਂ ਹਨ । ਜੋ ਵਿਆਹ ਵੀ ਕਰਦੇ ਨੇ, ਉਨ੍ਹਾਂ ਨਾਲ ਵੀ ਉਨ੍ਹਾਂ ਨੂੰ ਨਫ਼ਰਤ ਐ । ਜਦ ਉਹ ਵਿਆਹ ਦਾ ਨਾਂ ਹੀ ਨਹੀਂ ਲੈਂਦੀਆਂ, ਤਾਂ ਫੇਰ ਅਸੀਂ ਕਿੱਦਾਂ ਸੋਚ ਲੈਂਦੇ ਕਿ ਤੇਰੀ ਵਿਆਹ ਕਰਵਾਉਣ ਦੀ ਮਰਜ਼ੀ ਐ ?

ਦੇਵਕੀ ਕੁੱਟੀ : ਤੁਹਾਡੇ ਨਾ ਸੋਚਣ ਦਾ ਫਲ ਇਸ ਘਰ ਦੇ ਜਣੇ ਹੁਣ ਭੁਗਤ ਰਹੇ ਹਨ । ਤੇਰਾ ਕੀ ਖ਼ਿਆਲ ਐ, ਸਾਰੀਆਂ ਅਣਵਿਆਹੀਆਂ ਤੀਵੀਆਂ ਸੰਤੁਸ਼ਟ ਹਨ ? ਨਹੀਂ । ਉਹ ਤਾਂ ਨਿਰੀ ਛਾਂ ਹਨ, ਨਿਰੀਆਂ ਭੂਤਨੀਆਂ ਹਨ । ਉਹ ਸਮਾਜ ਦੇ ਰਹਿਮ 'ਤੇ ਰਹਿੰਦੀਆਂ ਹਨ । ਜੋ ਮਿਲਣਾ ਸੀ, ਉਹ ਮਿਲਦਾ ਨਹੀਂ, ਜਿਹੜੀ ਖ਼ਾਹਸ਼ ਸੀ, ਉਹ ਪੂਰੀ ਨਾ ਹੋਈ । ਏਸ ਕਰਕੇ ਸਦਾ ਅਤ੍ਰਿਪਤ ਰਹਿਣ ਵਾਲੀਆਂ ਵਿਚਾਰੀਆਂ ਕੰਨਿਆਵਾਂ ! ਇਹ ਤਾਂ ਲੂੰਬੜੀ ਦੇ ਖੱਟੇ ਅੰਗੂਰਾਂ ਵਾਲੀ ਗੱਲ ਐ । ਜਿਵੇਂ ਵਿਆਹ ਮਗਰੋਂ ਕਰਨ ਲਈ ਕੁਝ ਰਹਿ ਹੀ ਨਹੀਂ ਜਾਂਦਾ । ਪਰ, ਮਾਂ ਆਦਮੀਆਂ ਨੂੰ ਇਕ ਲਾਈਨ ਵਿਚ ਖਲ੍ਹਾਰ ਕੇ ਗੋਲੀ ਮਾਰ ਦੇਣ ਦਾ ਹੁਕਮ ਦੇਣ ਵਾਲੀ ਅਣਵਿਆਹੀ ਤੀਵੀਂ ਵੀ ਕਿਸੇ ਮਰਦ ਨੂੰ ਮਿਲਣ, ਉਹਦੇ ਨਾਲ ਕੁਝ ਪਲ ਬਿਤਾਉਣ ਲਈ ਬੇਚੈਨ ਰਹਿੰਦੀ ਹੋਏਗੀ । ਵਿਆਹ ਮਗਰਲੀਆਂ ਮੁਸ਼ਕਲਾਂ ਦੇਖ ਕੇ ਨੱਕ-ਮੂੰਹ ਚਾੜ੍ਹਨ ਵਾਲੀ ਅਣਵਿਆਹੀ ਤੀਵੀਂ ਵੀ ਕਿਸੇ ਮਰਦ ਨਾਲ ਪਿਆਰ ਕਰਕੇ ਉਸ ਤਰ੍ਹਾਂ ਦੀਆਂ ਮੁਸ਼ਕਲਾਂ

ਵਿਚੋਂ ਲੰਘਣ ਲਈ ਤੜਫਦੀ ਹੋਏਗੀ। ਮੈਂ ਆਪਣੇ ਦਿਲ ਦੀਆਂ ਗੱਲਾਂ ਕਰ ਰਹੀ ਆਂ। ਪਰ ਮੇਰੀਆਂ ਸਹੇਲੀਆਂ ਆਪਣੇ ਦਿਲ ਦੀਆਂ ਸੱਧਰਾਂ ਨੱਪ-ਨੱਪ ਕੇ ਆਪਣੇ ਆਪ ਨੂੰ ਧੋਖਾ ਦੇ ਰਹੀਆਂ ਹੋਣਗੀਆਂ ਤੇ ਜੀਉਂਦੀਆਂ ਵੀ ਘੁਲ-ਘੁਲ ਕੇ ਮਰ ਰਹੀਆਂ ਹੋਣਗੀਆਂ।

ਮਾਧਵੀ ਅੰਮਾ : ਤਾਂ ਤੂੰ ਇਹ ਸਭ ਕੁਛ ਸਾਨੂੰ ਪਹਿਲਾਂ ਹੀ ਦੱਸ ਦਿੰਦੀ ?

ਦੇਵਕੀ ਕੁੱਟੀ : ਮੈਂ ਸੋਚਦੀ ਸੀ, ਤੁਸੀਂ ਆਪੇ ਕੁਛ ਕਰੋਗੇ, ਮੇਰੇ ਮਾਂ-ਪਿਉ ਹੋ ਤੁਸੀਂ। ਤੇ ਭਲਾ ਇਹ ਗੱਲਾਂ ਵੀ ਕੋਈ ਕਹਿਣ ਵਾਲੀਆਂ ਹੁੰਦੀਆਂ ਨੇ ? ਸਰੀਰ ਦੀ ਤੇ ਦਿਲ ਦੀ ਖ਼ਾਹਸ਼ ਜੇ ਕੋਈ ਤੀਵੀਂ ਖੁਲ੍ਹ ਕੇ ਦੱਸੇ ਤਾਂ ਉਹ ਤਾਂ ਓਸੇ ਵੇਲੇ ਤੋਂ ਘਰ ਵਾਲਿਆਂ ਤੇ ਸਮਾਜ ਦੀਆਂ ਨਜ਼ਰਾਂ ਵਿਚ ਬੜੀ ਗੰਦੀ ਤੀਵੀਂ ਹੋ ਜਾਂਦੀ ਐ ਨਾ ?

ਮਾਧਵੀ ਅੰਮਾ : ਇਹ ਗੱਲ ਵੀ ਠੀਕ ਐ, ਧੀਏ। ਘਰ ਵਾਲੇ ਤੇ ਦੁਨੀਆ ਇਹੋ ਕੁਛ ਕਹਿੰਦੀ ਹੁੰਦੀ ਐ। ਏਨਾ ਹੀ ਨਹੀਂ, ਲੋਕ ਤਾਂ ਕਈ ਕਈ ਸਾਲ ਗੱਲਾਂ ਕਰਨੋਂ ਨਹੀਂ ਹੱਟਦੇ। ਮੈਨੂੰ ਹੁਣ ਪਤਾ ਲੱਗਾ, ਤੈਨੂੰ ਹੋਇਆ ਕੀ ਸੀ। ਨਾ ਕਿਸੇ ਨਾਲ ਬੋਲਦੀ ਸੀ ਨਾ ਚਾਲਦੀ ਸੀ। ਅਸੀਂ ਦਵਾਈਆਂ ਤੇ ਸੁੱਖਣਾਂ ਸੁੱਖਦਿਆਂ ਕਿੰਨੇ ਪੈਸੇ ਰੋੜ੍ਹ ਛੱਡੇ !

ਦੇਵਕੀ ਕੁੱਟੀ : ਮਾਂ ! ਕਰਦੀ ਵੀ ਕੀ ? ਮੇਰਾ ਕਿਸੇ ਚੀਜ਼ ਵਿਚ ਦਿਲ ਹੀ ਨਹੀਂ ਸੀ। ਤੁਸੀਂ ਸਾਰੇ ਮੈਨੂੰ ਮੇਰੇ ਵੈਰੀ ਲਗਦੇ ਸੀ। ਮੈਨੂੰ ਲਗਦਾ ਸੀ, ਮੈਂ ਤੁਹਾਡੇ ਵਿਚ ਕੋਈ ਪਰਾਈ ਕੁੜੀ ਆਂ। ਏਸ ਖ਼ਿਆਲ ਨੂੰ ਮਾਰਨ ਲਈ ਮੈਂ ਅਨੇਕਾਂ ਉਪਾਅ ਕੀਤੇ। ਮੈਂ ਦਫ਼ਤਰ ਦੇ ਟਾਈਮ ਮਗਰੋਂ ਵੀ ਦਫ਼ਤਰ ਵਿਚ ਬੈਠੀ ਨੇ ਕੰਮ ਕਰਦੇ ਰਹਿਣਾ। ਸਾਰੇ ਮੰਦਰ ਸਾਰੇ ਤੀਰਥ ਗਾਹ ਮਾਰੇ। ਭਗਵਾਨ ਦੇ ਭਜਨਾਂ ਵਿਚ ਮਨ ਲਾਉਣ ਦੀ ਕੋਸ਼ਿਸ਼ ਕੀਤੀ। ਲੋਕ ਭਲਾਈ ਦੇ ਕੰਮ ਵੀ ਛੁਹ ਲਏ। ਆਪਣਾ ਮਨ ਹੋਰ ਪਾਸੇ ਜੁ ਲਾਉਣਾ ਸੀ। ਆਖ਼ਰ ਕੀ ਆਖਾਂ ਮਾਂ ? ਸਾਰੇ ਦੇ ਸਾਰੇ ਹੱਥੋਂ ਖੁਸ ਗਏ। ਇਕੱਲੀ ਮੈਂ ਰਹਿ ਗਈ ਤੇ ਇਹ ਸਭ ਕੁਛ ਹੁੰਦਾ ਰਿਹਾ।

ਮਾਧਵੀ ਅੰਮਾ : ਤਾਂ ਫੇਰ ਇਹਦਾ ਇਹ ਮਤਲਬ ਹੋਇਆ ਕਿ ਇਨ੍ਹਾਂ ਸਾਰੇ ਝੰਜਟਾਂ ਦੀ ਵਜ੍ਹਾ ਤੇਰਾ ਵਿਆਹ ਨਾ ਹੋਣਾ ਸੀ।

ਦੇਵਕੀ ਕੁੱਟੀ : ਨਹੀਂ ਮਾਂ ! ਇਹਦੀ ਵਜ੍ਹਾ ਏਦੂੰ ਕਿਤੇ ਡੂੰਘੀ ਐ। ਮੈਂ ਵਿਆਹ ਕਿਉਂ ਨਹੀਂ ਕੀਤਾ ? ਏਸ ਲਈ ਕਿ ਮੇਰੇ ਮਾਂ ਪਿਉ ਦਾ ਵਿਚਾਰ ਸੀ ਕਿ ਮੇਰੇ ਵਿਆਹ ਦੀ ਕੋਈ ਲੋੜ ਨਹੀਂ। ਮਾਂ ਪਿਉ ਐਂ ਕਿਉਂ ਸੋਚਦੇ ਸੀ ? ਏਸ ਲਈ ਕਿ ਮੇਰੇ ਵਰਗੀਆਂ ਕਈ

ਜ਼ਨਾਨੀਆਂ ਦਿਖਾਵੇ ਦੇ ਸੰਜਮ ਦਾ ਪਖੰਡ ਕਰੀ ਫਿਰਦੀਆਂ ਨੇ। ਉਹ ਏਦਾਂ ਕਿਉਂ ਕਰਦੀਆਂ ਨੇ ? ਉਹਦੀ ਵਜ੍ਹਾ ਹੀ ਸਭ ਤੋਂ ਵੱਡੀ ਵਜ੍ਹਾ ਐ ।

ਮਾਧਵੀ ਅੰਮਾ : ਰਤਾ ਉਹ ਵੀ ਦੱਸ ਛੱਡ । ਇਹਦਾ ਕਾਹਦਾ ਲੁਕੋ ?

ਦੇਵਕੀ ਕੁੱਟੀ : ਦਸਦੀ ਹਾਂ ਮਾਂ ! ਦੱਸਣ ਵਿਚ ਨਾ ਤਾਂ ਮੈਨੂੰ ਕੋਈ ਡਰ ਹੈ ਤੇ ਨਾ ਕੋਈ ਸੰਕੋਚ । ਆਪਣੇ ਦਿਲ ਦੀ ਗੱਲ ਆਖਣੀ ਮੇਰਾ ਫ਼ਰਜ਼ ਐ । ਇਨ੍ਹਾਂ ਸਾਰੀਆਂ ਗੱਲਾਂ ਦੀ ਜੜ੍ਹ ਸਾਡੇ ਭਾਈਚਾਰੇ ਦੇ ਤਾਣੇ ਬਾਣੇ ਵਿਚ ਐ । ਇਹ ਭਾਈਚਾਰਾ ਬੋਦਾ ਹੋ ਚੁੱਕੈ, ਖੋਖਲਾ ਐ, ਇਹ ਢਹਿਣ ਵਾਲਾ ਐ, ਇਹ ਸਿਉਂਕ ਦਾ ਖਾਧਾ ਹੋਇਐ । ਏਸ ਸਮਾਜ ਵਿਚ ਕਿਸੇ ਭਾਰਤੀ ਜਾਂ ਕਿਸੇ ਇਕ ਅੱਧ ਜ਼ਨਾਨੀ ਨੂੰ ਤਾਂ ਪਤੀ ਮਿਲਣ ਦਾ ਸੁਭਾਗ ਹੁੰਦੈ ।

ਮਾਧਵੀ ਅੰਮਾ : ਨਾ, ਨਾ, ਤੂੰ ਤਾਂ ਹੋਰ ਦੀਆਂ ਹੋਰ ਗੱਲਾਂ ਕਰੀ ਜਾਂਦੀ ਐਂ । ਜਦ ਤੂੰ ਕਾਲਜ ਵਿਚ ਪੜ੍ਹਦੀ ਸੀ, ਤਾਂ ਕਿੰਨੇ ਮੁੰਡੇ ਤੇਰੇ ਨਾਲ ਵਿਆਹ ਕਰਨ ਲਈ ਕਮਲੇ ਫਿਰਦੇ ਸੀ ? ਤੂੰ ਹੁਸ਼ਿਆਰ ਸੀ, ਸਾਡੇ ਘਰ ਕਿਸੇ ਚੀਜ਼ ਦਾ ਘਾਟਾ ਨਾ ਸੀ, ਅਸੀਂ ਕਿਹਾ, ਤੂੰ ਪੜ੍ਹਦੀ ਰਹਿ ।

ਦੇਵਕੀ ਕੁੱਟੀ : ਠੀਕ ਕਹਿੰਦੀ ਐ ਮਾਂ । ਭਾਰਤੀ ਨੂੰ ਸਾਰੇ ਲੋਕੀਂ ਮੂਰਖ ਕਹਿੰਦੇ ਸੀ, ਉਹਨੂੰ ਆਦਮੀ ਮਿਲ ਗਿਆ । ਜਾਨਕੀ ਸਾਡੀ ਨੌਕਰਾਣੀ ਨੂੰ ਵੀ ਪਤੀ ਮਿਲ ਗਿਆ । ਪਰ ਮੈਨੂੰ ਕੋਈ ਨਾ ਜੁੜਿਆ; ਮੈਂ ਤਾਂ ਪੜ੍ਹੀ-ਲਿਖੀ ਸੀ, ਹੁਸ਼ਿਆਰ ਸੀ, ਸਰਕਾਰੀ ਨੌਕਰੀ 'ਤੇ ਲੱਗੀ ਹੋਈ ਸੀ ।

ਮਾਧਵੀ ਅੰਮਾ : ਇਹ ਸਭ ਰੱਬ ਦੀ ਮਰਜ਼ੀ ਨਾਲ ਹੀ ਹੋਇਐ ? ਅਸੀਂ ਕੀਹਦੇ ਪਾਣੀ-ਹਾਰ ਸੀ ?

ਦੇਵਕੀ ਕੁੱਟੀ : ਹੂੰ, ਰੱਬ ਦੀ ਮਰਜ਼ੀ ! ਵਿਚਾਰੇ ਰੱਬ ਦਾ ਇਸ ਗੱਲ ਵਿਚ ਕੀ ਦਖ਼ਲ ਸੀ ? ਅਸੀਂ ਹਰ ਗੱਲ ਰੱਬ ਤੇ ਸੁਟ ਦਿੰਦੇ ਆਂ । ਪਰ ਕਸੂਰ ਸਾਰਾ ਬੰਦੇ ਦਾ ਹੀ ਹੁੰਦੈ । ਬੰਦਾ ਸਮਾਜ ਵਿਚ ਉੱਚਾ ਉਠਣਾ ਚਾਹੁੰਦੈ, ਧਨ-ਦੌਲਤ ਕਮਾਉਣੀ ਚਾਹੁੰਦੈ, ਇੱਜ਼ਤ ਮਾਣ ਹਾਸਲ ਕਰਨਾ ਚਾਹੁੰਦੈ । ਪਰ ਉਹਨੂੰ ਪਤਾ ਨਹੀਂ ਹੁੰਦਾ ਕਿ ਅਸਲ ਸੁਖ ਕਾਹਦੇ ਵਿਚ ਐ ? ਇਸੇ ਦਾ ਦੁਨੀਆ ਆਦਰ ਕਰਦੀ ਐ, ਮਾਣ ਕਰਦੀ ਐ ਤੇ ਪਿਆਰ ਕਰਦੀ ਐ । ਪਰ ਆਦਰ ਮਾਣ ਪਿਆਰ ਲਈ ਉਹ ਜਿਸ ਸੁਖ ਆਰਾਮ ਨੂੰ ਕੁਰਬਾਨ ਕਰਦੈ, ਉਹਦਾ ਕਿਸੇ ਨੂੰ ਖ਼ਿਆਲ ਤਕ ਨਹੀਂ ਹੁੰਦਾ, ਮਾਂ !

ਮਾਧਵੀ ਅੰਮਾ : (ਦਇਆ ਨਾਲ) ਤੂੰ ਰੱਬ ਦੇ ਵਾਸਤੇ ਇਕ ਕੰਮ ਕਰ। ਤੂੰ ਇਹ ਸਾਰੀਆਂ ਗੱਲਾਂ ਮੇਰੇ ਨਾਲ ਤਾਂ ਕਰ ਲਈਆਂ। ਪਰ ਬਾਹਰ ਨਾ ਕਿਸੇ ਕੋਲ ਕਰੀਂ। ਜੇ ਤੂੰ ਬਾਹਰ ਵੀ ਕਰ ਦਿਤੀਆਂ ਤਾਂ ਲੋਕਾਂ ਨੇ ਸਾਨੂੰ ਕਿਸੇ ਜੋਗਾ ਨਹੀਂ ਛਡਣਾ। ਤੂੰ ਰਤਾ ਸਬਰ ਕਰ ਲੈ। ਤੇਰੇ ਵਿਆਹ ਦਾ ਪ੍ਰਬੰਧ ਅਸੀਂ ਛੇਤੀ ਕਰ ਦਿਆਂਗੇ।

ਦੇਵਕੀ ਕੁੱਟੀ : ਮਾਂ ਜੇ ਤੈਨੂੰ ਲੋਕਾਂ ਦਾ ਏਨਾ ਡਰ ਐ, ਤਾਂ ਉਨ੍ਹਾਂ ਨੂੰ ਆਪਣੇ ਸਿਰ 'ਤੇ ਰਖ ਕੇ ਉਨ੍ਹਾਂ ਨੂੰ ਪੂਜ। ਮੈਂ ਆਪਣਾ ਰਾਹ ਚੁਣ ਚੁਕੀ ਆਂ। ਮੈਂ ਗੁੱਡੀ ਬਣ ਕੇ ਨਹੀਂ ਰਹਿ ਸਕਦੀ, ਜੀਹਦੇ ਸਾਰਾ ਕੁਝ ਪਰਤੱਖ ਹੁੰਦੈ, ਪਰ ਉਹਦੇ ਵਿਚ ਕੁਝ ਕਰਨ ਜੋਗੀ ਹਿੰਮਤ ਨਹੀਂ ਹੁੰਦੀ। ਤੁਸੀਂ ਹੁਣ ਤਕ ਮੇਰੇ ਲਈ ਕੋਈ ਵਰ ਨਹੀਂ ਲਭ ਸਕੇ, ਤੇ ਤੁਸੀਂ ਹੁਣ ਵੀ ਕੋਈ ਕੋਸ਼ਿਸ਼ ਨਾ ਕਰੀਓ। ਇਹ ਭਾਰ ਮੈਂ ਆਪਣੇ ਸਿਰ ਆਪ ਲੈ ਲਿਐ। ਉਹਦੇ ਲਈ ਮੈਂ ਕੁਛ ਕਰ ਵੀ ਚੁਕੀ ਆਂ।

ਮਾਧਵੀ ਅੰਮਾ : ਕੀ ਕਿਹਾ ? ਤੂੰ ਆਪਣਾ ਵਿਆਹ ਆਪ ਕਰਨ ਲੱਗੀ ਐਂ ? ਤੂੰ ਓਸ ਭਾਰਤੀ ਦਾ ਸਤਿਆਨਾਸ ਕਰ ਦਿਤਾ ਹੁਣ ਤੂੰ ਮੈਨੂੰ ਤੇ ਬੁਢੇ ਪਿਉ ਨੂੰ ਵੀ ਬਰਬਾਦ ਕਰਨ ਲੱਗੀ ਐ ?

ਦੇਵਕੀ ਕੁੱਟੀ : ਮੈਂ ਵਿਆਹ ਤੈਅ ਨਹੀਂ ਕੀਤਾ, ਪਰ ਤਿਆਰੀ ਕਰ ਰਹੀ ਆਂ। ਮੈਂ ਆਪਣੇ ਵਿਆਹ ਦੇ ਰਾਹ ਵਿਚ ਸਾਰੀਆਂ ਰੋਕਾਂ ਹਟਾ ਦਿੱਤੀਆਂ ਨੇ। ਮੇਰੇ ਸਰੀਰ 'ਤੇ ਸਜਾਵਟ ਦੇ ਜੋ ਸਾਮਾਨ ਲਾਏ ਗਏ ਸਨ, ਉਹ ਮੈਂ ਦੂਰ ਵਗਾਹ ਮਾਰੇ ਹਨ। ਹੁਣ ਮੈਂ ਸਾਰੀ ਦੀ ਸਾਰੀ ਔਰਤ ਆਂ, ਔਰਤ !

ਮਾਧਵੀ ਅੰਮਾ : ਕੀ ਧੀਏ ? ਤੇਰੀਆਂ ਇਨ੍ਹਾਂ ਗੱਲਾਂ ਦਾ ਮਤਲਬ ਕੀ ਐ ?

ਦੇਵਕੀ ਕੁੱਟੀ : ਮੈਂ ਨੌਕਰੀ ਤੋਂ ਅਸਤੀਫ਼ਾ ਦੇ ਦਿੱਤੈ। ਆਪਣੀ ਡਿਗਰੀ ਵੀ ਵਾਪਸ ਕਰ ਦਿੱਤੀ ਐ।

ਮਾਧਵੀ ਅੰਮਾ : (ਪੀਲੀ ਪੈ ਜਾਂਦੀ ਹੈ) ਕੀ ਕਿਹਾ ? ਇਕ ਵਾਰੀ ਫੇਰ ਆਖ ! ਕੀ, ਡੈਣੇ, ਤੂੰ ਸਾਰਿਆਂ ਦਾ ਸਤਿਆਨਾਸ ਕਰ ਛੱਡਿਆ। ਹਾਏ !

ਕੌਲ੍ਹੇ ਦੇ ਸਹਾਰੇ ਬੈਠ ਜਾਂਦੀ ਹੈ।

ਦੇਵਕੀ ਕੁੱਟੀ : ਮੈਂ ਹੁਣ ਸਿਰਫ਼ ਦੇਵਕੀ ਕੁੱਟੀ ਰਹਿ ਗਈ ਆਂ। ਮੈਨੂੰ ਮਰਦ ਦੀ ਜ਼ਰੂਰਤ ਐ, ਜੀਹਨੂੰ ਮੈਂ ਮੁਹੱਬਤ ਕਰ ਸਕਾਂ !

ਮਾਧਵੀ ਅੰਮਾ : ਕੀ ਸੱਚੋ-ਸੱਚ ਦੱਸ ! ਨਹੀਂ, ਰਹਿਣ ਦੇ। ਹਾਏ ਰੱਬਾ ! ਜੇ ਇਹ ਸਭ ਸੱਚ ਹੋਇਆ ਤਾਂ...। ਕਿੰਨੇ ਸਾਲਾਂ ਦੀ ਮਿਹਨਤ। ਕਿੰਨੇ

ਸਾਲਾਂ ਦੀ ਉਡੀਕ। ਤੂੰ ਸਾਨੂੰ ਜਾਨੋਂ ਮਾਰ ਦਿੰਦੀ ਤਾਂ ਕਿੰਨਾ ਚੰਗਾ ਹੁੰਦਾ।

ਦੇਵਕੀ ਕੁੱਟੀ : ਮਾਂ ! ਮੈਂ ਪਤਨੀ ਬਣਨਾ ਹੈ, ਮਾਂ ਬਣਨੈ ਤੇ ਗ੍ਰਹਸਥਣ ਬਣਨੈ। ਜਾਣਦੀ ਐਂ, ਇਹ ਕਿੰਨੇ ਸਾਲਾਂ ਦੀ ਖ਼ਾਹਸ਼ ਹੈ ?

ਮਾਧਵੀ ਅੰਮਾ : ਪਰ, ਇਹਦੇ ਵਾਸਤੇ ਸਾਨੂੰ ਬਰਬਾਦ ਕਰਨਾ ਸੀ ? ਨੀ ਧੀਏ ਮੇਰੀਏ, ਤੇਰੇ ਏਸ ਦੁਖ ਅੱਗੇ ਤਾਂ ਭਾਰਤੀ ਤੇ ਰਾਜਨ ਦੇ ਦੁਖ ਬੜੇ ਛੋਟੇ ਨੇ। ਪਰ ਤੇਰਾ ਇਹ ਹੌਂਸਲਾ...। ਇਹ ਸੱਚੀ ਗਲ ਐ ਦੇਵਕੀ ? ਤੂੰ ਮਖੌਲ ਤਾਂ ਨਹੀਂ ਕਰਦੀ ?

ਦੇਵਕੀ ਕੁੱਟੀ : ਵੇਲੂ ਪਿੱਲੈ ਜੋ ਕਾਗ਼ਜ਼ ਮੈਥੋਂ ਲੈ ਕੇ ਗਿਆ ਸੀ, ਉਹ ਮੇਰਾ ਅਸਤੀਫ਼ਾ ਸੀ। ਮੈਨੂੰ ਚੰਗੀ ਤਰ੍ਹਾਂ ਪਤੈ ਕਿ ਭਾਰਤੀ ਤੇ ਰਾਜਨ ਦੇ ਦੁਖ ਨਾਲੋਂ ਮੇਰੇ ਅਸਤੀਫ਼ੇ ਦਾ ਦੁਖ ਤੁਹਾਨੂੰ ਜ਼ਿਆਦਾ ਲੱਗੇਗਾ। ਕਾਰਣ ਤਾਂ ਸਾਫ਼ ਹੀ ਐ ! ਮੇਰੀ ਲਹੂ ਪਸੀਨੇ ਦੀ ਕਮਾਈ ਨਾਲ ਸਮਾਜ ਵਿਚ ਆਪਣਾ ਥਾਂ ਬਣਾਉਣ ਲਈ ਲੋਕਾਂ ਨੂੰ ਨਿਉਂਦੇ ਦੇ ਦੇ ਕੇ, ਬਿਨਾ ਕੱਖ ਦੂਹਰਾ ਕੀਤਿਆਂ, ਬਿਨਾਂ ਪਸੀਨਾ ਵਹਾਇਆਂ ਤੁਸੀਂ ਜੋ ਆਰਾਮ ਦੀ ਜ਼ਿੰਦਗੀ ਬਿਤਾ ਰਹੇ ਸੀ, ਏਦੂੰ ਵੱਡੀ ਆਫ਼ਤ ਹੀ ਕਿਹੜੀ ਹੋਏਗੀ ਤੁਹਾਡੇ ਲਈ ? ਪਰ ਮਾਂ, ਹੋਰ ਕੋਈ ਰਾਹ ਨਹੀਂ ਸੀ। ਮੈਂ ਜੀਉਣਾ ਚਾਹੁੰਦੀ ਆਂ। ਮੇਰੀ ਮੌਤ ਦਾ ਅੰਤ ਆ ਗਿਆ। ਅੱਜ ਤੋਂ ਮੈਂ ਜੀਉਣਾ ਚਾਹੁੰਦੀ ਹਾਂ।

ਮਾਧਵੀ ਅੰਮਾ : ਫੇਰ ਉਮਰ ਦੇ ਪਿਛਲੇ ਪਹਿਰੇ ਸਾਨੂੰ ਜਾਨੋਂ ਕਾਹਨੂੰ ਮਾਰਨਾ ਸੀ ?

ਦੇਵਕੀ ਕੁੱਟੀ : ਤੁਸੀਂ ਤਾਂ ਹੁਣ ਤਕ ਜੀਉਂਦੇ ਹੀ ਰਹੇ ਹੋ, ਹੁਣ ਮੈਂ ਵੀ ਥੋਹੜਾ ਜਿਹਾ ਜੀਉ ਕੇ ਦੇਖ ਲਵਾਂ।

ਮਾਧਵੀ ਅੰਮਾ : ਨੀ ! ਤੂੰ ਏਦਾਂ ਹੀ ਅਹਿਸਾਨ ਲ਼ਾਉਣਾ ਸੀ ?

ਦੇਵਕੀ ਕੁੱਟੀ : ਹਾਂ, ਤੁਹਾਡੇ ਕਰਮਾਂ ਦਾ ਫਲ ਇਹੀ ਹੈ।

ਮਾਧਵੀ ਅੰਮਾ ਬੇਹੋਸ਼ ਹੋ ਕੇ ਡਿਗ ਪੈਂਦੀ ਹੈ। ਦੇਵਕੀ ਦੂਰ ਨਜ਼ਰਾਂ ਟਿਕਾਈ ਅਹਿਲ ਖੜੀ ਰਹਿੰਦੀ ਹੈ।

ਪਰਦਾ

## ਦੂਸਰਾ ਦ੍ਰਿਸ਼

ਸਥਾਨ : ਦੇਵਕੀ ਕੁੱਟੀ ਦਾ ਕਮਰਾ। ਜਾਨਕੀ ਤੇ ਦੇਵਕੀ ਕੁੱਟੀ ਖੜੀਆਂ ਗੱਲਾਂ ਕਰ ਰਹੀਆਂ ਹਨ। ਦੇਵਕੀ ਕੁੱਟੀ ਨੂੰ ਕੋਈ ਅਕਹਿ ਆਨੰਦ ਹੈ। ਜਾਨਕੀ ਦੇ ਮੂੰਹ ਉਤੇ ਅਜੀਬ ਤੇ ਹਲਕਾ ਜਿਹਾ ਅਫ਼ਸੋਸ ਹੈ। ਦੇਵਕੀ ਕੁੱਟੀ ਨੇ ਸਾਦੇ ਕਪੜੇ ਪਾਏ ਹੋਏ ਹਨ।

ਸਮਾਂ : ਉਸੇ ਦਿਨ ਦੀ ਅੱਧੀ ਰਾਤ।

ਦੇਵਕੀ ਕੁੱਟੀ : ਇੰਜ ਲਗਦੈ ਕਿ ਤੈਨੂੰ ਯਕੀਨ ਨਹੀਂ ਹੋਇਆ ਕਿ ਮੈਂ ਬੜੇ ਆਨੰਦ ਤੇ ਸੰਤੋਖ ਨਾਲ ਜੀਊ ਰਹੀ ਆਂ।

ਜਾਨਕੀ : ਤੁਸੀਂ ਕਹਿੰਦੇ ਹੋ, ਤਾਂ ਮੈਂ ਕਿਦਾਂ ਨਾ ਵਿਸ਼ਵਾਸ ਕਰਾਂ ? ਤੁਹਾਡੇ ਤੇ ਵਿਸ਼ਵਾਸ ਕਰਕੇ ਹੀ ਤਾਂ ਮੈਂ ਤੁਹਾਨੂੰ ਉਹ ਪੁਰਾਣੀ ਕਹਾਣੀ ਸੁਣਾ ਦਿਤੀ।

ਦੇਵਕੀ ਕੁੱਟੀ : ਉਸ ਕਹਾਣੀ ਨਾਲ ਤਾਂ ਮੇਰੀ ਖ਼ੁਸ਼ੀ ਦੁਗਣੀ ਹੋ ਗਈ, ਉਹਦੇ ਨਾਲ ਮੇਰਾ ਹੌਸਲਾ ਸੌ ਗੁਣਾ ਵਧ ਗਿਆ। ਉਸ ਕਹਾਣੀ ਤੋਂ ਮੈਂ ਇਹ ਸਮਝ ਲਿਆ ਕਿ ਮੈਂ ਸਭ ਕੰਮ ਸਹਿਜੇ ਹੀ ਕਰਦੀ ਜਾ ਰਹੀ ਹਾਂ।

ਜਾਨਕੀ : ਮੈਨੂੰ ਇਥੇ ਆਇਆਂ ਦਸ ਵਰ੍ਹੇ ਬੀਤ ਗਏ। ਫੇਰ ਮੈਂ ਇਸ ਅਰਸੇ ਵਿਚ ਇਕ ਵਾਰੀ ਵੀ ਇਕ ਵੀ ਗੱਲ ਇਹਦੇ ਬਾਰੇ ਕਿਸੇ ਕੋਲ ਕੀਤੀ ਹੋਵੇ ? ਮੇਰੀ ਮਾਂ ਨੇ ਮੈਨੂੰ ਸਾਰੀ ਗੱਲ ਦੱਸੀ ਸੀ ਤੇ ਹੁਣ ਤੁਹਾਨੂੰ ਸੁਣਾ ਰਹੀ ਆਂ। ਮੈਂ ਸੋਚਿਆ ਕਿ ਇਸ ਗੱਲ ਦੇ ਦਸਣ ਦਾ ਇਹੀ ਮੌਕਾ ਐ। ਇਸ ਕਰਕੇ ਦੱਸ ਦਿੱਤੀ।

ਦੇਵਕੀ ਕੁੱਟੀ : ਤੇਰਾ ਇਹ ਉਪਕਾਰ ਮੈਂ ਕਦੇ ਨਾ ਭੁੱਲਾਂਗੀ। ਜੇ ਮੈਂ ਤੈਨੂੰ ਸਦ ਕੇ ਸਾਰੀ ਗੱਲ ਨਾ ਕਰਦੀ ਤਾਂ ਤੂੰ ਇਹ ਕੀਮਤੀ ਭੇਤ ਮੈਨੂੰ ਕਿਥੇ ਦੱਸਣਾ ਸੀ।

ਜਾਨਕੀ : ਮੈਂ ਕਿਹੜਾ ਉਪਕਾਰ ਕੀਤਾ ? ਫੇਰ ਤੁਸੀਂ ਵੀ ਤਾਂ ਮੈਨੂੰ ਰਾਹ 'ਤੇ ਪਾਇਆ ਸੀ, ਉਹਦੇ ਸਾਹਮਣੇ ਮੇਰਾ ਇਹ ਉਪਕਾਰ ਕਿਸੇ ਗਿਣਤੀ ਵਿਚ ਆਉਂਦੈ ? ਤੁਹਾਡਾ ਉਪਕਾਰ ਤਾਂ ਕਦੇ ਭੁਲਾਇਆ ਜਾ ਹੀ ਨਹੀਂ ਸਕਦਾ।

ਦੇਵਕੀ ਕੁੱਟੀ : ਜਾਨੂ ! ਮੇਰਾ ਉਪਕਾਰ ਤਾਂ ਤੁੱਛ ਹੈ, ਪਰ ਤੇਰਾ ਕੰਮ ਇਸ ਤੋਂ ਕਿਤੇ ਵੱਡਾ ਐ।

ਜਾਨਕੀ : ਤੁਹਾਨੂੰ ਪਤੇ ? ਮੈਂ ਤੁਹਾਨੂੰ ਬੜੀ ਦੇਰ ਦੀ ਦੱਸਣ-ਦੱਸਣ ਕਰਦੀ ਸੀ।

ਦੇਵਕੀ ਕੁੱਟੀ : ਤਾਂ, ਮਾਂ ਪਿਉ ਨੂੰ ਪਿਛਲੇ ਪੈਂਤੀ ਸਾਲਾਂ ਵਿਚ ਇਹਨੂੰ ਆਪਣੇ ਦਿਲ ਵਿਚ ਰਖਣ ਲਈ ਕਿੰਨੀ ਮੁਸ਼ਕਲ ਆਈ ਹੋਏਗੀ।

ਜਾਨਕੀ : ਹਾਂ, ਹਾਂ। ਪਿੰਡ ਵਿਚ ਤਾਂ ਭਾਵੇਂ ਇਸ ਗੱਲ ਦਾ ਸਾਰਿਆਂ ਨੂੰ ਪਤਾ ਸੀ, ਤਾਂ ਵੀ ਏਸ ਘਰ ਵਿਚ ਏਸ ਗੱਲ ਦੀ ਕਦੇ ਭਾਫ਼ ਤਕ ਨਹੀਂ ਨਿਕਲੀ।

ਦੇਵਕੀ ਕੁੱਟੀ : ਮੈਨੂੰ ਮਾਣ ਸੀ ਕਿ ਮੇਰੀ ਮਾਂ ਬੜੀ ਨਿਡਰ ਤੇ ਨਿੱਗਰ ਤੀਵੀਂ ਐ। ਪਰ ਅੱਜ ਇਹਨੂੰ ਕੀ ਹੋ ਗਿਐ ? ਹੁਣ ਇਹ ਲੋਕਾਂ ਤੋਂ ਬੜਾ ਡਰਦੀ ਐ। ਉਨ੍ਹਾਂ ਨੂੰ ਖ਼ੁਸ਼ ਰਖਣ ਲਈ ਸਾਡੀ ਮਾਂ ਕੋਈ ਕਸਰ ਨਾ ਛੱਡੂ। ਵੱਡੇ ਬਣਨ ਦੀ ਹੱਵਸ ਦਾ ਇਹ ਸਿੱਟਾ ਹੁੰਦੈ।

ਜਾਨਕੀ : ਕੀ ਕੀਤਾ ਜਾਏ ਬੀਬੀ ਜੀ ? ਜਦ ਬਾਲ-ਬੱਚੇ ਹੋ ਗਏ, ਇਜ਼ਤ ਨਾਲ ਜੀਉਣ ਦੀ ਜ਼ਰੂਰਤ ਆ ਪਈ, ਤਾਂ ਫੇਰ ਇਹ ਸਭ ਕੁਛ ਕਰਨਾ ਹੀ ਪੈਂਦਾ। ਹਰ ਕਿਸੇ ਗੱਲ ਵਿਚ ਲੋਕਾਂ ਦੀ ਮਦਦ ਲੈਣੀ ਹੀ ਪੈਂਦੀ ਐ।

ਦੇਵਕੀ ਕੁੱਟੀ : ਲੋਕਾਂ ਦੀ ਮਦਦ ਨਾ ਹੀ ਮਿਲੇ ਤਾਂ ਚੰਗਾ ਐ। ਲੋਕਾਂ ਦੀ ਹਮਦਰਦੀ ਜਿੱਤਣ ਲਈ ਸਾਨੂੰ ਕਿਹੜੇ ਕਿਹੜੇ ਨਕਲੀ ਰੂਪ ਕਰਨੇ ਪੈਂਦੇ ਨੇ ? ਤੇ ਫੇਰ ਜਾਨੂ ! ਮੇਰੇ ਜਾਣ ਮਗਰੋਂ ਹੀ ਤੂੰ ਇਹ ਖ਼ਬਰ ਸਾਰਿਆਂ ਨੂੰ ਦੇ ਦੇਈਂ। ਨਹੀਂ ਤਾਂ ਜੋ ਗੜਬੜ...

ਜਾਨਕੀ : ਮੈਂ ਤੁਹਾਡਾ ਹੱਥ ਫੜ ਕੇ ਵਾਅਦਾ ਕੀਤੈ ਨਾ, ਕਿ ਮੈਂ ਕਿਸੇ ਕੋਲ ਗੱਲ ਨਹੀਂ ਕਰਾਂਗੀ ?

ਦੇਵਕੀ ਕੁੱਟੀ : ਜਾਨੂੰ ! ਮੈਂ ਤੇਰੇ ਨਾਲ ਗ਼ੁਸੇ ਹੋ ਕੇ ਤੈਨੂੰ ਘਰੋਂ ਕਢ ਦਿਤਾ ਸੀ। ਤੂੰ ਬੁਰਾ ਨਾ ਮੰਨੀਂ। ਮੈਨੂੰ ਮੁਆਫ਼ ਕਰ ਦੇਈਂ। ਤੂੰ ਇਥੇ ਹੀ ਰਹਿ ਕੇ ਮਾਂ ਪਿਉ ਦੀ ਸੇਵਾ ਕਰਦੀ ਰਹੀਂ।

ਜਾਨਕੀ : ਹਾਏ ਭਗਵਾਨ ! ਤੁਸੀਂ ਵੀ ਕੀ ਕਹਿੰਦੇ ਹੋ ? ਮਾਂ ਪਿਉ ਦੀਆਂ ਦੋਹਵੇਂ ਧੀਆਂ ਘਰੋਂ ਬਾਹਰ ਰਹਿਣ ਤੇ ਇਹ ਨੌਕਰਾਣੀ ਘਰ ਦੇ ਅੰਦਰ ਰਹੇ ? ਇਹ ਤਾਂ ਬੜੀ ਮਾੜੀ ਗੱਲ ਐ !

ਦੇਵਕੀ ਕੁੱਟੀ : ਤੂੰ ਐਵੇਂ ਮਗਜ਼ ਖਪਾਈ ਨਾ ਕਰ । ਮੈਂ ਜੋ ਫ਼ੈਸਲਾ ਕੀਤੈ, ਤੂੰ ਉਹਦੇ ਤੋਂ ਮੈਨੂੰ ਮੋੜ ਸਕਦੀ ਹੈਂ ?

ਜਾਨਕੀ : ਓਨੀ ਤਾਕਤ ਮੇਰੇ ਵਿਚ ਕਿਥੇ ? ਜੇ ਤਾਕਤ ਹੁੰਦੀ...

ਦੇਵਕੀ ਕੁੱਟੀ : ਤੇਰੇ ਵਿਚ ਤਾਕਤ ਨਹੀਂ ਐ, ਇਸ ਲਈ ਇਹ ਕਹਿਣ ਦੀ ਕੋਸ਼ਸ਼ ਤਾਂ ਕਰ ਕਿ ਜੇ ਤੂੰ ਹੁੰਦੀ ਤਾਂ...

ਜਾਨਕੀ : ਤਾਂ ਬੀਬੀ ਜੀ ! ਤੁਸੀਂ ਫੇਰ ਕਦੋਂ ਮਿਲੋਗੇ ? (ਰੋਂਦੀ ਹੈ)

ਦੇਵਕੀ ਕੁੱਟੀ : ਦੇਖੋ, ਮੈਂ ਕੀ ਆਖ ਸਕਦੀ ਆਂ । ਆਪਣਾ ਪਿਆਰ ਏਦਾਂ ਹੀ ਰਵ੍ਹੇ; ਮਿਲ ਸਕੀਏ, ਚਾਹੇ ਨਾ ।

ਜਾਨਕੀ : ਬੰਦਾ ਪੱਥਰ ਤਾਂ ਹੁੰਦਾ ਨਹੀਂ । ਸਾਥੋਂ ਇਹ ਦੁਖ ਕਿੱਦਾਂ ਸਹਾਰਿਆ ਜਾਊ ?

ਦੇਵਕੀ ਕੁੱਟੀ : ਸਾਨੂੰ ਕੁਝ ਤਾਂ ਦੁਖ ਸਹਾਰਨਾ ਚਾਹੀਦੈ । ਕੁਝ ਨਹੀਂ ਸਹਾਰਿਆ ਜਾਂਦਾ । ਚੰਗਾ ਜਾਨੂ । ਵੇਲੂ ਪਿੱਲੈ ਨੂੰ ਬੁਲਾ ਲਿਆ । ਹੌਲੀ ਦੇਣੀ ਆਖੀਂ । ਕੋਈ ਜਾਗ ਨਾ ਪਵੇ ।

ਜਾਨਕੀ ਜਾਂਦੀ ਹੈ । ਜਾਨਕੀ ਤੇ ਵੇਲੂ ਪਿੱਲੈ ਦਾ ਪ੍ਰਵੇਸ਼ । ਦੇਵਕੀ ਕੁੱਟੀ ਅਲਮਾਰੀ ਖੋਲ੍ਹ ਕੇ ਧੋਤੀ, ਸ਼ਾਲ ਆਦਿ ਕਢ ਕੇ ਮੇਜ਼ ਉਤੇ ਰਖਦੀ ਹੈ ।

ਦੇਵਕੀ ਕੁੱਟੀ : ਇਹ ਪਾਉਣੇ ਨੇ । (ਵੇਲੂ ਪਿੱਲੈ ਹੈਰਾਨ ਰਹਿ ਜਾਂਦਾ ਹੈ) ਹੈਰਾਨ ਹੋਣ ਵਾਲੀ ਕਿਹੜੀ ਗੱਲ ਐ ? ਇਹ ਕਪੜੇ ਪਾਉਣੇ ਨੇ ।

ਵੇਲੂ ਪਿੱਲੈ : ਕਾਹਦੇ ਲਈ, ਮਾਲਕਣ ?

ਦੇਵਕੀ ਕੁੱਟੀ : ਅੱਗੋਂ ਤੋਂ ਮੈਨੂੰ ਮਾਲਕਣ ਨਾ ਆਖੀਂ । (ਵੇਲੂ ਪਿੱਲੈ ਘਬਰਾਉਂਦਾ ਹੈ) ਮੈਂ ਕੱਲ੍ਹ ਤੋਂ ਮਾਲਕਣ ਨਹੀਂ ਰਹੀ, ਸਮਝਿਆ ?

ਵੇਲੂ ਪਿੱਲੈ : ਫੇਰ ਮਾਲਕਣ ? ਅੱਗੋਂ ਤੋਂ ਮੂੰਹੋਂ ਇਹ ਲਫ਼ਜ਼ ਨਾ ਕੱਢੀਂ । ਚੰਗਾ, ਇਹ ਕਪੜੇ ਪਾ ।

ਵੇਲੂ ਪਿੱਲੈ : ਅੱਧੀ ਰਾਤ ਵੇਲੇ ਇਹ ਧੋਤੀ ਪਾ ਕੇ ਕਿਥੇ ਜਾਣੈ ?

ਦੇਵਕੀ ਕੁੱਟੀ : ਦੱਸਦੀ ਆਂ । ਪਹਿਲਾਂ ਮੇਰੀ ਗੱਲ ਮੰਨ ।

ਵੇਲੂ ਪਿੱਲੈ ਕੰਬਦੇ ਹੱਥਾਂ ਨਾਲ ਧੋਤੀ ਫੜ ਕੇ ਬਾਹਰ ਜਾਂਦਾ ਹੈ ਤੇ ਕਪੜੇ ਬਦਲ ਕੇ ਵਾਪਸ ਆਉਂਦਾ ਹੈ ।

ਦੇਵਕੀ ਕੁੱਟੀ : ਅੱਗੇ-ਅੱਗੇ ਚਲਣੈ ।

ਵੇਲੂ ਪਿੱਲੈ : (ਕੰਬਦਿਆਂ) ਕਿਧਰ ਨੂੰ ?

ਦੇਵਕੀ ਕੁੱਟੀ : ਆਪਾਂ ਸੈਰ ਕਰਨ ਜਾਣਾ ਹੈ ।

ਵੇਲੂ ਪਿੱਲੈ : ਕਿਧਰ ਨੂੰ ?

ਦੇਵਕੀ ਕੁੱਟੀ : ਏਸ ਘਰੋਂ ਬਾਹਰ ।

ਵੇਲੂ ਪਿੱਲੈ : ਹੈਂ ! ਤੁਸੀਂ ਕੀ ਕਹਿੰਦੇ ਹੋ ? (ਜਾਨਕੀ ਵਲ ਦੇਖ ਕੇ) ਜਾਨਕੀ, ਮੇਰੀ ਸਮਝ ਵਿਚ ਕੁਛ ਨਹੀਂ ਆ ਰਿਹਾ । ਅੱਧੀ ਰਾਤ ਵੇਲੇ ਕਿਥੇ ਜਾਣੈ ?

ਦੇਵਕੀ ਕੁੱਟੀ : ਚੰਗਾ, ਮੈਂ ਦਸਦੀ ਆਂ । ਵਿਚਾਰੀ ਜਾਨਕੀ ਨਹੀਂ ਜਾਣਦੀ । ਆਪਾਂ ਦੋਹਵੇਂ ਸੁਖ-ਆਰਾਮ ਨਾਲ ਜ਼ਿੰਦਗੀ ਬਤੀਤ ਕਰਨ ਕਿਤੇ ਜਾ ਰਹੇ ਆਂ ।

ਵੇਲੂ ਪਿੱਲੈ : (ਹੈਰਾਨ ਹੋ ਕੇ) ਹੈਂ ? ਕਿਸੇ ਹੋਰ ਥਾਂ ? ਸੁਖ-ਆਰਾਮ ਨਾਲ ਜ਼ਿੰਦਗੀ ਬਤੀਤ ਕਰਨ, ਇਥੇ ਵੀ ਤਾਂ ਸੁਖ-ਆਰਾਮ ਐ !

ਦੇਵਕੀ ਕੁੱਟੀ : ਨਹੀਂ, ਏਦੂੰ ਵਧ ਜਿਥੇ ਸੁਖ-ਆਰਾਮ ਮਿਲ ਸਕਦੈ, ਓਥੇ ਰਹਿਣ ਚਲੇ ਹਾਂ । ਚੱਲੋ ।

ਵੇਲੂ ਪਿੱਲੈ ਟੱਸ ਤੋਂ ਮੱਸ ਨਹੀਂ ਹੁੰਦਾ ।

ਦੇਵਕੀ ਕੁੱਟੀ : ਮੈਂ ਕਿਹਾ ਤਾਂ ਹੈ ! ਮੈਂ ਪਿੱਛੇ-ਪਿੱਛੇ ਆਉਂਦੀ ਹਾਂ ।

(ਸੂਟਕੇਸ ਚੁਕਦੀ ਹੈ)

ਵੇਲੂ ਪਿੱਲੈ : ਨਹੀਂ ਮੈਂ ਪਿਛੇ ਪਿਛੇ ਚਲੂੰਗਾ । ਪਰ ਮੈਨੂੰ ਇਹ ਤਾਂ ਪਤਾ ਲੱਗੇ ਕਿ ਆਪਾਂ ਜਾ ਕਾਹਦੇ ਲਈ ਰਹੇ ਆਂ, ਮਾਲਕਣ ?

ਦੇਵਕੀ ਕੁੱਟੀ : ਫੇਰ ਉਹੀ ਲਫ਼ਜ਼ ! ਅੱਗੋਂ ਤੋਂ ਇਹ ਲਫ਼ਜ਼ ਮੂੰਹੋਂ ਕੱਢਿਆ ਤਾਂ ਮੈਂ ਕੰਧ ਵਿਚ ਸਿਰ ਮਾਰ ਕੇ ਮਰ ਜਾਊਂਗੀ । ਮੈਂ ਦੱਸਦੀ ਆਂ, ਆਪਾਂ ਕਿਉਂ ਚਲੇ ਆਂ ।

ਵੇਲੂ ਪਿੱਲੈ ਕੰਨ ਲਾ ਕੇ ਸੁਣਦਾ ਹੈ ।

ਦੇਵਕੀ ਕੁੱਟੀ : ਤੀਵੀਂ ਤੇ ਮਰਦ ਪਤੀ-ਪਤਨੀ ਬਣ ਕੇ ਰਹਿਣ ਚਲੇ ਆਂ ।

ਵੇਲੂ ਪਿੱਲੈ : (ਹੈਰਾਨ ਰਹਿ ਜਾਂਦਾ ਹੈ) ਹੈਂ !

ਦੇਵਕੀ ਕੁੱਟੀ : ਉਚੀ ਨਾ ਬੋਲ । ਘਬਰਾ ਨਾ । ਇਹ ਮੇਰੀ ਖ਼ਾਹਸ਼ ਐ । ਇਹ ਮੇਰਾ ਹੁਕਮ ਐ ।

ਵੇਲੂ ਪਿੱਲੈ : ਮੈਂ ਕੋਈ ਸੁਪਨਾ ਤਾਂ ਨਹੀਂ ਦੇਖ ਰਿਹਾ !

(ਉਹਦੇ ਪੈਰ ਕੰਬਦੇ ਹਨ)

ਦੇਵਕੀ ਕੁੱਟੀ : ਇਹ ਸੁਪਨਾ ਨਹੀਂ । ਅਸਲੀਅਤ ਹੈ । ਦੇਵਕੀ ਕੁੱਟੀ ਨਾਂ ਦੀ ਤੀਵੀਂ ਵੇਲੂ ਪਿੱਲੈ ਨਾਂ ਦੇ ਆਦਮੀ ਨੂੰ ਜੋ ਸੱਚ ਸੁਣਾਉਂਦੀ ਐ, ਓਹੀ ਐ ਇਹ ਸੱਚ ।

ਵੇਲੂ ਪਿੱਲੈ : ਮੈਂ ਕੌਣ ? ਇਹ ਗੱਲਾਂ ਕਰਨ ਵਾਲੀ ਕੌਣ ?

(ਹੈਰਾਨ ਹੋ ਕੇ ਚਾਰੋ ਪਾਸੇ ਦੇਖਦਾ ਹੈ)

ਦੇਵਕੀ ਕੁੱਟੀ : ਮੇਰੇ ਤੇਰੇ ਵਿਚ ਹੁਣ ਕੋਈ ਫਰਕ ਨਹੀਂ ਰਿਹਾ । ਸਮਝਿਆ ? ਚੱਲ, ਜਲਦੀ ਚੱਲ । ਵੇਲਾ ਨਿਕਲਦਾ ਜਾਂਦੈ ।

(ਵੇਲੂ ਪਿੱਲੈ ਫੇਰ ਸੋਚੀਂ ਪੈ ਜਾਂਦਾ ਹੈ)

ਦੇਵਕੀ ਕੁੱਟੀ : (ਹੁਕਮ ਦੇ ਲਹਿਜੇ ਵਿਚ) ਹੂੰ । ਮੈਂ ਚਲਣ ਨੂੰ ਕਿਹੈ । ਬਾਹਰ ਨਿਕਲ ਕੇ ਮੈਂ ਸਾਰੀ ਗੱਲ ਸਮਝਾ ਦੇਵਾਂਗੀ । ਫੇਰ ਤੇਰੀ ਘਬਰਾਹਟ ਦੂਰ ਹੋ ਜਾਏਗੀ ।

ਵੇਲੂ ਪਿੱਲੈ ਜਿਵੇਂ ਸੁਪਨੇ ਵਿਚ ਕਦਮ ਰਖਦਾ ਚਲਦਾ ਹੈ । ਦੇਵਕੀ ਕੁੱਟੀ ਜਾਨਕੀ ਨੂੰ ਕਹਿੰਦੀ ਹੈ ਚੰਗਾ, ਜਾਨੂ ! ਤੇ ਵੇਲੂ ਪਿੱਲੈ ਦੇ ਪਿਛੇ ਪਿਛੇ ਤੁਰਦੀ ਜਾਂਦੀ ਹੈ । ਜਾਨਕੀ ਉਨ੍ਹਾਂ ਦੋਹਵਾਂ ਦੀਆਂ ਗੱਲਾਂ ਸੁਣ ਕੇ ਆਵੇਸ਼ ਵਿਚ ਆਈ ਹੋਈ ਹੈ । ਦੋ ਕਾਲੇ ਪਰਛਾਵੇਂ ਅੱਗੇ ਵਧ ਰਹੇ ਹਨ । ਉਨ੍ਹਾਂ ਨਾਲ ਤਾਲ ਰਲਾ ਕੇ ਦੇਵਕੀ ਕੁੱਟੀ ਤੇ ਵੇਲੂ ਪਿੱਲੈ ਤੁਰੀ ਜਾਂਦੇ ਹਨ ।

ਜਾਨਕੀ : ਇਹ ਵੀ ਕੀ ਜਾਦੂ ਐ ! ਪੈਂਤੀ ਸਾਲ ਪਹਿਲਾਂ ਜੋ ਵਾਰਦਾਤ ਹੋਈ, ਓਹੀ ਵਾਰਦਾਤ ਅੱਜ ਵੀ ਹੋ ਰਹੀ ਐ । ਓਦੋਂ ਮਾਂ ਸੀ, ਹੁਣ ਧੀ ਐ । ਜਾਨਕੀ ਨੱਕ ਉਤੇ ਉਂਗਲ ਰਖ ਕੇ ਦੇਖਦੀ ਹੈ । ਕ੍ਰਿਸ਼ਣ ਪਣਿਕੱਰ ਦੂਜੇ ਪਾਸਿਓਂ ਪ੍ਰਵੇਸ਼ ਕਰਦਾ ਹੈ ।

ਕ੍ਰਿਸ਼ਣ ਪਣਿਕੱਰ : ਜਾਨੂ ! ਜਾਨੂ !! ਕੌਣ ਨੇ ਉਹ ਦੋਹਵੇਂ, ਜੋ ਹੁਣੇ-ਹੁਣੇ ਗਏ ਨੇ ?

ਜਾਨਕੀ : ਵੇਲੂ ਪਿੱਲੈ ਤੇ ਛੋਟੀ ਮਾਲਕਣ ।

ਕ੍ਰਿਸ਼ਣ ਪਣਿਕੱਰ : ਇਹ ਪਰਛਾਵੇਂ ਕੀਹਦੇ ਨੇ ?

ਜਾਨਕੀ : ਵੱਡੇ ਮਾਲਕ ਤੇ ਵੱਡੀ ਮਾਲਕਣ ਦੇ ।

ਕ੍ਰਿਸ਼ਣ ਪਣਿਕੱਰ : ਮਾਂ-ਪਿਉ ਜਾਈ ਧੀ ਹੈ ਨਾ ?

ਜਾਨਕੀ : ਹਾਂ, ਵੱਡੇ ਮਾਲਕ !

ਮੰਚ ਉਤੇ ਚਾਨਣ ਹੁੰਦਿਆਂ-ਹੁੰਦਿਆਂ ਪਰਦਾ ਡਿਗਦਾ ਹੈ ।

## ਪਾਤਰ ਪ੍ਰੀਚੈ

**ਮਾਤੂਕੁੱਟੀ** : ਲੜਾਈ ਤੋਂ ਅੰਨ੍ਹਾ ਹੋ ਕੇ ਪਰਤਣ ਵਾਲਾ ਫ਼ੌਜੀ

**ਸਾਰੰਮਾ** : ਮਾਤੂਕੁੱਟੀ ਦੀ ਵਹੁਟੀ

**ਕੁੰਜੁਵਰਕੀ** : ਮਾਤੂਕੁੱਟੀ ਦਾ ਪੁਰਾਣਾ ਦੋਸਤ

**ਅੰਮਾ** : ਮਾਤੂਕੁੱਟੀ ਦੀ ਮਾਂ

**ਪ੍ਰਚਾਰਕ** : ਇਕ ਆਦਮੀ

**ਰਾਘਵਨ** : ਇਕ ਮਜ਼ਦੂਰ

**ਵੱਡੀ ਅੰਮਾ** : ਧਨੂਕੁਨ

# ਪਹਿਲਾ ਅੰਕ

## ਪਹਿਲਾ ਦ੍ਰਿਸ਼

ਸਥਾਨ : ਛੋਟਾ ਕਮਰਾ। ਪਿਛਲੇ ਤੇ ਸੱਜੇ ਪਾਸੇ ਇਕ-ਇਕ ਦਰਵਾਜ਼ਾ। ਖੱਬੇ ਪਾਸੇ ਪਏ ਮੰਜੇ ਹੇਠਾਂ ਪੀਕਦਾਨ ਪਿਆ ਹੈ। ਮੰਜੇ ਦੇ ਪਿਛਾੜੀ ਕਈ ਘੜੇ ਤੇ ਮਟਕੇ ਪਏ ਹਨ। ਉਹਦੇ ਕੋਲ ਲਕੜੀ ਦੀ ਡੋਲੀ ਤੇ ਉਹਦੇ ਉਤੇ ਲਾਲਟੇਨ ਪਈ ਹੈ। ਸੱਜੀ ਨੁੱਕਰ ਵਿਚ ਪੁਰਾਣੀ ਕੁਰਸੀ ਤੇ ਸਟੂਲ ਪਏ ਹਨ। ਪਿਛਲੇ ਦਰਵਾਜ਼ੇ ਉਪਰ ਯਸੂ ਮਸੀਹ ਤੇ ਵਰਦੀ ਪਾਏ ਫ਼ੌਜੀ ਦੀਆਂ ਫ਼ੋਟੋਆਂ ਟੰਗੀਆਂ ਹੋਈਆਂ ਹਨ। ਚਰਚਿੱਲ, ਸਟਾਲਿਨ, ਰੂਜ਼ਵੈਲਟ ਆਦਿ ਦੀਆਂ ਤਸਵੀਰਾਂ ਪੁਰਾਣੇ ਕਲੰਡਰ ਉਪਰ ਚਿਪਕਾਈਆਂ ਹੋਈਆਂ ਹਨ।

ਸਮਾਂ : ਸਵੇਰ ਦੇ ਨੌਂ ਵਜੇ। ਤਕਰੀਬਨ ਪੰਜਾਹ ਵਰ੍ਹਿਆਂ ਦੀ ਤੀਵੀਂ ਕੁਝ ਲਭਦੀ ਕਮਰੇ ਵਿਚ ਘੁੰਮ ਰਹੀ ਹੈ। ਉਹਨੂੰ ਕੁਝ ਲਭਦਾ ਨਹੀਂ ਤੇ ਉਹ ਢਾਕ ਉਤੇ ਹੱਥ ਰਖ ਕੇ ਖੜ੍ਹੋ ਜਾਂਦੀ ਹੈ।

ਤੀਵੀਂ : ਦੇਖਿਆ ? ਕੋਈ ਕਿਸੇ ਨੂੰ ਕੀ ਕਵ੍ਹੇ ? ਇਕ ਥਾਂ ਰੱਖੀ ਚੀਜ਼ ਕਦੇ ਮਿਲਦੀ ਹੀ ਨਹੀਂ। (ਅੰਦਰ ਵਲ ਦੇਖਕੇ) ਨੀ, ਸਾਰੰਮੀਏ, ਲੈ, ਇਹਦੇ ਕੰਨੀਂ ਵਾਜ ਵੀ ਕਿਹੜਾ ਐਵੇਂ ਹੀ ਪੈਂਦੀ ਐ। ਜਦੋਂ ਦੇਖੋ, ਇਹਦੀ ਪੂੰਛ ਨੂੰ ਅੱਗ ਹੀ ਲੱਗੀ ਹੁੰਦੀ ਐ। ਕਿਤੇ ਮੂੰਹ ਚੁੱਕੀ ਤੁਰੀ ਫਿਰਦੀ ਹੋਣੀ ਐ। ਅੱਜ ਕੱਲ ਦੀਆਂ ਕੁੜੀਆਂ ਦੀ ਤਾਂ ਗੱਲ ਹੀ ਛੱਡੋ; ਚੁਪ ਹੀ ਭਲੀ। (ਚਾਰੇ ਪਾਸੇ ਦੇਖਕੇ ਤੇ ਛੁਰੀ ਹੱਥ ਵਿਚ ਲੈਕੇ) ਹਾਏ, ਛੁਰੀ ਰਖਣ ਦੀ ਜਗ੍ਹਾ ਤਾਂ ਦੇਖੋ ਇਹਨੇ ਕਿਹੜੀ ਲਭ ਰਖੀ ਐ? (ਡੋਲੀ ਵਿਚੋਂ ਚਾਰ-ਪੰਜ ਬਤਾਊਂ ਕੱਢ ਕੇ ਜ਼ਮੀਨ ਉਤੇ ਬਹਿ ਕੇ ਕਟਣ ਲਗਦੀ ਹੈ)

ਦੂਰੋਂ ਸ਼ਬਦ ।

ਉਹ ਫੇਰ ਆ ਰਿਹੈ । ਮੇਰੇ ਬੰਦਿਓ, ਕੰਨ ਖੋਲ੍ਹ ਕੇ ਸੁਣੋ ।
ਉਹ ਫੇਰ ਆ ਰਿਹੈ ।

ਤੀਵੀਂ : ਇਸ ਪ੍ਰਚਾਰਕ ਨੂੰ ਹੋਰ ਕੋਈ ਕੰਮ ਹੀ ਨਹੀਂ । ਨਿਰਾ ਪਾਗਲ ਐ । ਸੜਕਾਂ 'ਤੇ ਡੰਡ ਪਾਉਂਦਾ ਘੁੰਮਦਾ ਰਹਿੰਦੈ । ਸਾਰੰਮੀਏ, ਨੀ ਸਾਰੰਮੀਏ...

ਸਾਰੰਮਾ : (ਅੰਦਰੋਂ) ਕੀ ?

ਤੀਵੀਂ : ਪਾਣੀ ਭਰ ਕੇ ਅੱਗ 'ਤੇ ਰੱਖੀਂ, ਸੁਣਿਆ ? (ਆਵਾਜ਼ ਹੌਲੀ ਕਰਕੇ) ਪਿੰਡੇ 'ਤੇ ਪਾਣੀ ਪਾਉਣ ਬਾਰੇ ਸੋਚਦਿਆਂ ਹੀ ਚਾਰ-ਪੰਜ ਦਿਨ ਲੰਘ ਗਏ । ਕਰਾਂ ਵੀ ਕੀ ? ਵਿਹਲ ਹੀ ਕਿਥੇ, ਲੀੜੇ ਧੋਣ ਤੋਂ ?

ਪ੍ਰਚਾਰਕ : (ਪ੍ਰਵੇਸ਼ ਕਰਦਿਆਂ) ਉਹ ਫੇਰ ਆ ਰਿਹੈ । ਆਪਣੀਆਂ ਲਾਲਟੈਣਾਂ ਵਿਚ ਤੇਲ ਪਾ ਕੇ ਉਹਦੀ ਉਡੀਕ ਕਰੋ, ਉਹ ਫੇਰ ਆ ਰਿਹੈ । ਯਸੂ ਨੂੰ ਖ਼ੁਸ਼ਾਮਦੀਦ ਆਖੋ । ਮਰੀਅੱਮਾ ਭੈਣ, ਰਾਜ਼ੀ ਖ਼ੁਸ਼ੀ ਤੇ ਹੈਂ ਨਾ ?

ਤੀਵੀਂ : (ਰਤਾ ਅਣਗਹਿਲੀ ਨਾਲ) ਕੌਣ ? ਪ੍ਰਚਾਰਕ, ਇਧਰ ਦਾ ਰਾਹ ਲਭ ਪਿਆ ? ਬੜੇ ਚਿਰ ਤੋਂ ਨਜ਼ਰ ਨਹੀਂ ਆਏ ? (ਕੁਰਸੀ ਖਿੱਚਦੀ ਹੋਈ) ਆਓ, ਬੈਠੋ । ਇਥੇ ਹੀ ਸੀ ਜਾਂ ਕਿਤੇ ਗਏ ਹੋਏ ਸੀ ?

ਪ੍ਰਚਾਰਕ : ਇਹੋ ਜਿਹੀ ਥਾਂ ਮੇਰੇ ਰਹਿਣ ਵਾਲੀ ? ਮੈਂ ਯਸੂ ਮਸੀਹ ਦਾ ਅਦਨਾ ਜਿਹਾ ਸੇਵਕ ਹਾਂ । ਯਸੂ ਨੇ ਫ਼ਰਮਾਇਐ—ਇਸ ਜ਼ਮੀਨ 'ਤੇ ਹਰ ਜਗ੍ਹਾ ਜਾ ਕੇ ਮੇਰੇ ਉਪਦੇਸ਼ ਸੁਣਾਓ । (ਬੈਠਦਾ ਹੈ) ਇਸ ਵਕਤ ਦੀ ਹਾਲਤ ਮਰੀਅੱਮਾ ਭੈਣ ਦੇਖਦੀ ਨਹੀਂ ਹੋਣੀ । ਅੰਜੀਲ ਵਿਚ ਲਿਖੇ ਮੂਜਬ ਵਕਤ ਆ ਗਿਐ । (ਉਠ ਕੇ) ਕਿਆਮਤ ਨੇੜੇ ਆ ਰਹੀ ਏ । ਹੁਣ ਭਲਾ ਵੇਲਾ ਹੈ, ਹੁਣੇ ਹੀ ਰਖਿਆ-ਦਿਨ ਹੈ ।

ਤੀਵੀਂ : ਪ੍ਰਚਾਰਕ ਜੀ, ਕੁਝ ਖਾਧਾ-ਪੀਤਾ ਨਹੀਂ ਹੋਣਾ, ਹੈ ਨਾ ? ਸਾਰੰਮੀਏ... (ਪ੍ਰਚਾਰਕ ਨੂੰ) ਕਾਫ਼ੀ ਪੀ ਕੇ ਜਾਈਓ, ਸਾਰੰਮੇ, ਨੀ ਸਾਰੰਮੇ !

ਸਾਰੰਮਾ : (ਅੰਦਰੋਂ) ਕੀ ?

ਤੀਵੀਂ : ਏਧਰ ਆ, ਅੰਦਰ ਕੀ ਕਰੀ ਜਾਂਦੀ ਐਂ ? ਮਰ ਜਾਣੀ, ਹਾਕ ਮਾਰਨ 'ਤੇ ਵੀ ਨਹੀਂ ਆਉਂਦੀ । (ਪ੍ਰਚਾਰਕ ਨੂੰ) ਇਹ ਜੰਗ ਕਦੋਂ ਮੁੱਕੇਗੀ, ਪ੍ਰਚਾਰਕ ਜੀ ?

ਪ੍ਰਚਾਰਕ : ਵਕਤ ਦੀ ਚਾਲ ਐ, ਜੋ ਹੋਣੈ, ਸੋ ਹੋਵੇਗਾ । ਯਸੂ ਦੇ ਪਸੰਦ ਦਾ ਇਮਤਿਹਾਨ ਨਾ ਲਓ, ਬੀਬਾ । ਹੋਰ ਜ਼ਾਤਾਂ ਵਾਂਗ ਤੇ ਈਮਾਨ ਨਾ ਰਖਣ ਵਾਲਿਆਂ ਵਾਂਗ ਜੋਤਸ਼ ਵਿਚ ਵਿਸ਼ਵਾਸ ਨਾ ਕਰੋ ।

ਤੀਵੀਂ : ਕੁੜੇ, ਨੀ ਸਾਰੰਮੀਏ !

ਸਾਰੰਮਾ : (ਪ੍ਰਵੇਸ਼ ਕਰਕੇ) ਪਾਣੀ ਤੱਤਾ ਹੋ ਗਿਆ ।

ਤੀਵੀਂ : ਫੇਰ ਖੜੀ ਕੀ ਕਰਦੀ ਐਂ ? ਪ੍ਰਚਾਰਕ ਜੀ ਆਏ ਐ, ਦਿਸਦਾ ਨਹੀਂ ? ਕਾਫ਼ੀ ਬਣਾ ਕੇ ਲਿਆ । (ਸਾਰੰਮਾ ਬੁੱਤ ਬਣੀ ਖੜੀ ਰਹਿੰਦੀ ਹੈ) ਨੀ, ਤੂੰ ਪੱਥਰ ਬਣੀ ਖੜੀ ਕੀ ਕਰਦੀ ਐਂ ?

ਸਾਰੰਮਾ : ਘਰ ਖੰਡ ਹੈ ਨਹੀਂ ।

ਪ੍ਰਚਾਰਕ : ਛੱਡੋ ਪਰ੍ਹਾਂ, ਰਹਿਣ ਦਿਓ, ਮੈਂ ਕਾਫ਼ੀ ਨਹੀਂ ਪੀਣੀ ।

ਤੀਵੀਂ : ਗੁੜ ਤਾਂ ਪਿਆ ਹੋਊਗਾ । (ਸਾਰੰਮਾ ਸਿਰ ਹਿਲਾਉਂਦੀ ਹੈ) ਹਾਂ, ਬਥੇਰਾ ਪਿਐ । ਜਲਦੀ ਲਿਆ । (ਸਾਰੰਮਾ ਜਾਂਦੀ ਹੈ) ਸੁਣਿਆ ਪ੍ਰਚਾਰਕ ਜੀ, ਜੰਗ ਕਰਕੇ ਕੁਛ ਮਿਲਦਾ ਹੀ ਨਹੀਂ । ਚੀਜ਼ਾਂ ਨੂੰ ਤਾਂ ਅੱਗ ਲੱਗ ਗਈ ਐ । ਰਾਸ਼ਨ ਵੀ ਨਹੀਂ ਹੁੰਦਾ । ਇਹ ਕਿਹੋ ਜਿਹਾ ਸਮਾਂ ਆ ਗਿਆ, ਯਸੂ !

ਪ੍ਰਚਾਰਕ : ਇਹਦੇ ਵਿਚ ਕੋਈ ਹੈਰਾਨੀ ਵਾਲੀ ਗੱਲ ਨਹੀਂ ਮਰਿਅੱਮਾ ਭੈਣ ਕੋਈ ਚਾਰਾ ਨਹੀਂ । ਯਸੂ ਮਸੀਹ ਦੀ ਇਹੋ ਇੱਛਾ ਹੈ । ਇਹ ਤੰਗੀ ਦਾ ਸਮਾਂ ਹੈ । ਪਵਿਤ੍ਰ ਲੂਕੋਸ ਦੇ ਖ਼ਾਸ ਦਸਵੇਂ ਅਧਿਆਇ ਦੇ ਤੇਈਵੇਂ ਤੇ ਚੌਵੀਵੇਂ ਵਾਕ ਵਿਚ ਲਿਖਿਐ—ਤੈਨੂੰ ਦੇਖਣ ਵਾਲੀਆਂ ਅੱਖਾਂ ਭਾਗਾਂ ਵਾਲੀਆਂ ਹਨ । ਕਿਉਂਕਿ ਮੈਂ ਤੈਨੂੰ ਕਹਿੰਦਾ ਹਾਂ, ਕਈ ਪ੍ਰਚਾਰਕਾਂ ਤੇ ਰਾਜਿਆਂ ਨੇ ਉਹ ਚੀਜ਼ਾਂ ਦੇਖਣ ਦੀ ਇੱਛਾ ਕੀਤੀ, ਜਿਹੜੀਆਂ ਤੂੰ ਦੇਖਦੈਂ, ਪਰ ਉਹ ਦੇਖ ਨਾ ਸਕੇ । ਜੋ ਤੂੰ ਸੁਣਦੈਂ, ਉਨ੍ਹਾਂ ਉਹ ਸੁਣਨ ਦੀ ਇੱਛਾ ਕੀਤੀ, ਪਰ ਸੁਣ ਨਾ ਸਕੇ ।

ਤੀਵੀਂ : ਏਸ ਜ਼ਹਮਤ ਵਿਚ ਮੇਰਾ ਮਾਤੂਕੁੱਟੀ ਨਾ ਹੁੰਦਾ ਤਾਂ...(ਮੁੜ ਕੇ ਕੰਧ ਉਤੇ ਟੰਗੀ ਤਸਵੀਰ ਨੂੰ ਦੇਖਦੀ ਹੈ) ਤਾਂ ਵੀ ਉਹਦੇ ਮਗਰੋਂ ਮੈਥੋਂ ਰਹਿ ਨਹੀਂ ਹੁੰਦਾ । ਜੰਗ ਵਿਚ ਕੀ-ਕੀ ਹੁੰਦੈ, ਕੀਹਨੇ ਦੇਖਿਐ ? ਮੇਰੇ ਰੱਬਾ, ਮੇਰੇ ਪੁੱਤ ਨੂੰ ਕੁਛ ਨਾ ਹੋਵੇ । ਆਪਣੇ ਬੱਚੇ ਨੂੰ ਦੇਖ ਕੇ ਮਰਦੀ ਤਾਂ ਚੰਗਾ ਹੁੰਦਾ ।

ਪ੍ਰਚਾਰਕ : ਮਾਨਵ-ਪੁੱਤਰ ਦਾ ਨਾਂ ਲੈ ਕੇ ਰੋ ਨਾ, ਮਰਿਅੱਮਾ ਭੈਣ । ਇਹ ਸੰਸਾਰ ਫ਼ਾਨੀ ਹੈ । (ਹੌਲੀ-ਹੌਲੀ ਤੁਰਦਾ ਹੈ) ਅੰਤਕਾਲ ਨੇੜੇ ਹੈ । ਇਨਸਾਨ ਦਾ ਖ਼ੁਦਾ 'ਤੇ ਯਕੀਨ ਘਟ ਰਿਹੈ । (ਆਵਾਜ਼ ਉੱਚੀ ਕਰਕੇ) ਹਰ ਸ੍ਰਿਸ਼ਟੀ ਤੋਂ ਕਾਦਰ ਹਿਸਾਬ ਪੁੱਛੇਗਾ, ਇਹ ਸਮਾਂ ਆ ਗਿਆ ਹੈ । (ਸਾਰੰਮਾ ਹੱਥ ਵਿਚ ਕਾਫ਼ੀ ਲਈ ਪਿਛਲੇ ਦਰਵਾਜ਼ੇ ਥਾਣੀਂ ਆਉਂਦੀ ਹੈ) ਓਸ ਦਿਨ ਦੋ ਜ਼ਨਾਨੀਆਂ ਚੱਕੀ 'ਤੇ ਆਟਾ ਪੀਹ ਰਹੀਆਂ

ਹੋਣਗੀਆਂ । ਇਕ ਜ਼ਨਾਨੀ ਨੂੰ ਉਹ ਅਪਣਾਅ ਲਏਗਾ । ਦੂਜੀ ਨੂੰ ਉਹ ਨਾ ਮਰਨ ਵਾਲੇ ਕੀੜੇ-ਮਕੌੜਿਆਂ ਤੇ ਨਾ ਬੁੱਝਣ ਵਾਲੀ ਅੱਗ ਵਾਲੇ ਨਰਕ ਵਿਚ ਸੁੱਟ ਦੇਵੇਗਾ । (ਹੱਥ ਚੁਕ ਕੇ ਆਵੇਸ਼ ਵਿਚ ਆਕੇ) ਚੜ੍ਹਦੇ ਵਲ ਮੈਂ ਸਫ਼ੇਦ ਬੱਦਲਾਂ ਉਪਰ ਅਗਨ ਰਥ ਦੇਖ ਰਿਹੈਂ... ਜਾਗ੍ਰਤ ਨਵ-ਵਿਆਹੀਓ ਕੁੜੀਓ, ਆਪਣੇ-ਆਪਣੇ ਦੀਵੇ ਬਾਲੋ । ਉਹ ਫੇਰ ਆ ਰਿਹੈ...

ਸਾਰੰਮਾ ਦਾ ਮੂੰਹ ਪੀਲਾ ਪੈ ਜਾਂਦਾ ਹੈ । ਉਹਦੇ ਹੱਥੋਂ ਕਾਫ਼ੀ ਦਾ ਪਿਆਲਾ ਡਿਗ ਕੇ ਟੁਟ ਜਾਂਦਾ ਹੈ । ਪ੍ਰਚਾਰਕ ਤੇ ਤ੍ਰੀਵੀਂ ਮੁੜ ਕੇ ਦੇਖਦੇ ਹਨ ।

ਤ੍ਰੀਵੀਂ : ਕਿਉਂ, ਅੰਨ੍ਹੀ ਹੋਈ ਐਂ ? ਦਿਸਦਾ ਨਹੀਂ ? ਜਿੱਦਣ ਦੀ ਆਈ ਐਂ, ਓਦਣ ਦੀ ਭਾਂਡੇ ਭੰਨਣ ਡਹੀ ਹੋਈ ਐਂ । ਕੋਈ ਸਾਬਤੀ ਚੀਜ਼ ਛਡੀ ਵੀ ਐ ? ਏਨੀ ਲਾਪਰਵਾਹੀ ਵੀ ਕਾਹਦੀ ? ਰਤਾ ਦੇਖ ਕੇ ਤੁਰਦੀ, ਤਾਂ ਇਹ ਪਿਆਲੀ ਤਾਂ ਨਾ ਟੁਟਦੀ । ਮੇਰੇ ਪੁੱਤ ਮਾਤ੍ਰਕੁੱਟੀ, ਤੂੰ ਦੇਖ ਕੇ ਇਹ...ਨਹੀਂ ਮੇਰੀ ਖੋਟੀ ਕਿਸਮਤ ?

ਸਾਰੰਮਾ ਦੂਜੇ ਬਰਤਨ ਵਿਚ ਕਾਫ਼ੀ ਲਿਆਉਂਦੀ ਹੈ ।

ਪ੍ਰਚਾਰਕ : (ਕਾਫ਼ੀ ਲੈ ਕੇ ਪੀਂਦਿਆਂ ਹੋਇਆਂ) ਥੋਹੜੀ-ਜਿਹੀ ਹੁਸ਼ਿਆਰੀ ਤੋਂ ਕੰਮ ਲਵੋ, ਬੱਚਾ । ਮਾਂ ਪਿਓ ਦੀ ਅਸੀਸ ਨਾ ਮਿਲੇ ਤਾਂ ਲੰਮੀ ਉਮਰ ਨਹੀਂ ਮਿਲਦੀ । ਐਸਾ ਅੰਜੀਲ ਵਿਚ ਲਿਖਿਐ । (ਕਾਫ਼ੀ ਦਾ ਬਰਤਨ ਮੋੜਦਾ ਹੈ) ਧੰਨ, ਧੰਨ ਯਸੂ ਮਸੀਹ !

ਤ੍ਰੀਵੀਂ : ਦੇਖੋ, ਇਸ ਕੁੜੀ ਨੂੰ ! ਜਿੱਦਾਂ ਹੋਰਨਾਂ ਦੇ ਆਦਮੀ ਲਾਮ ਤੇ ਹੀ ਨਹੀਂ ਗਏ ਹੁੰਦੇ ! ਆ ਇਹ ਨਾਰੀਅਲ ਛਿੱਲ !

ਸਾਰੰਮਾ ਮਸ਼ੀਨ ਵਾਂਗ ਚਲੇ ਜਾਂਦੀ ਹੈ । ਸੱਜੇ ਪਾਸਿਓਂ ਤੀਹ ਸਾਲਾ ਕੁੰਜੁਵਰਕੀ ਪ੍ਰਵੇਸ਼ ਕਰਦਾ ਹੈ ।

ਪ੍ਰਚਾਰਕ : ਮਰਿਅੰਮਾ ਭੈਣ, ਫੇਰ ਮੈਂ ਚੱਲਾਂ । ਰਤਾ ਕਾਹਲੀ ਆ ਮੈਨੂੰ । ਸਾਰੰਮਾ ਨਾਲ ਬਾਹਲਾ ਗੁੱਸੇ ਨਹੀਂ ਹੋਣਾ । ਧੰਨ ਯਸੂ ਮਸੀਹ ! (ਜਾਂਦਿਆਂ) ਉਹ ਫੇਰ ਆ ਰਿਹੈ ! ਮੇਰੇ ਮਾਨਵ, ਸੁਣ ! ਮਨ ਨੂੰ ਤਬਦੀਲ ਕਰ ! ਹੁਣ ਬੜਾ ਚੰਗਾ ਸਮਾਂ ਹੈ । (ਦੂਰੋਂ) ਅੱਜ ਹੀ ਹੈ ਰਖਿਆ ਕਰਨ ਵਾਲਾ ਦਿਨ !

ਸਾਰੇ ਪ੍ਰਚਾਰਕ ਨੂੰ ਜਾਂਦਿਆਂ ਦੇਖਦੇ ਰਹਿੰਦੇ ਹਨ ।

ਤੀਵੀਂ : ਹੁਣ ਖੜੀ ਕੀ ਦੇਖਦੀ ਐਂ ? ਜਲਦੀ ਨਾਲ ਇਹ ਨਾਰੀਅਲ ਕੱਦੂਕਸ ਕਰਕੇ ਦੋ ਮਿਰਚਾਂ ਵੀ ਪਾ ਕੇ ਪੀਹ ਕੇ ਰਖ—ਕੁੰਜੁਵਰਕੀ, ਜ਼ਰਾ ਬੈਠ। ਮੈਂ ਪਿੰਡੇ 'ਤੇ ਰਤਾ ਪਾਣੀ ਪਾ ਆਵਾਂ। (ਜਾਂਦੀ ਹੈ। ਟੁਟੇ ਹੋਏ ਟੁਕੜੇ ਨਜ਼ਰ ਆਉਂਦੇ ਹਨ) ਦੇਖਿਆ ਇਹਦਾ ਕੰਮ! ਕੱਪ ਟੁਟ ਗਿਆ, ਟੋਟੇ ਹਾਲੇ ਵੀ ਓਥੇ ਹੀ ਪਏ। ਆਪਣੇ ਪਲਿਓਂ ਨੁਕਸਾਨ ਹੋਇਆ ਹੋਵੇ, ਤਾਂਹੀਓਂ ਆ। ਮੈਂ ਹੀ ਚੁੱਕਾਂ, ਤੇ ਮੈਂ ਹੀ ਸੁੱਟਾਂ! ਕੀ ਕਰਾਂ ?

ਨਿਵ ਕੇ ਟੁਕੜੇ ਚੁਕਦੀ ਹੈ। ਸਾਰੰਮਾ ਜਾ ਕੇ ਨਾਲ ਚੁਕਾਉਂਦੀ ਹੈ।

ਕੁੰਜੁਵਰਕੀ : ਬੇਬੇ, ਏਨਾ ਨਾਰਾਜ਼ ਹੋਣ ਵਾਲੀ ਕਿਹੜੀ ਗੱਲ ਐ! ਸਾਰੰਮਾ ਆਪੇ ਚੁਕ ਲਊ। ਗੱਲ ਦੱਸ ਕੀ ਹੋ ਗਈ ?

ਤੀਵੀਂ : ਗੱਲ ਕੀ ਹੋਣੀ ਐ ? ਗੱਲ ਵਿਚੋਂ ਕੁਛ ਵੀ ਨਹੀਂ। ਬੂਥਾ ਉਤਾਂਹ ਚੁਕ ਕੇ ਤੁਰਨ ਨਾਲ ਭਾਂਡੇ ਹੀ ਟੁਟਣਗੇ।

ਕੁੰਜੁਵਰਕੀ : ਕੀ ?

ਤੀਵੀਂ : ਤੂੰ ਦੇਖਦਾ ਨਹੀਂ, ਕੁੰਜੁਵਰਕੀ ? (ਇਸ਼ਾਰਾ ਕਰਦਿਆਂ) ਇਹ ਟੋਟੇ ਪਏ ਨਹੀਂ ਦਿਸਦੇ ਤੈਨੂੰ ? ਭਾਂਡਿਆਂ ਦੀ ਸੰਭਾਲ ਐਦਾਂ ਕਰੀਦੀ ਐ ?

ਕੁੰਜੁਵਰਕੀ : ਸਾਰੰਮਾ ਨੇ ਕੱਪ ਤੋੜ ਦਿਤਾ ?

ਤੀਵੀਂ : ਤੈਨੂੰ ਇਹੀ ਤਾਂ ਦੱਸ ਰਹੀ ਸਾਂ।

ਕੁੰਜੁਵਰਕੀ : ਓਹ ਹੋ, ਇਕੋ ਹੀ ਕੱਪ ਹੈ ਨਾ ? ਜਾਣ ਦੇ, ਬੇਬੇ। ਕਿਸੇ ਤੋਂ ਵੀ ਗ਼ਲਤੀ ਹੋ ਸਕਦੀ ਐ।

ਤੀਵੀਂ : ਹਾਂ, ਤੇਰੇ ਕੋਲ ਤਾਂ ਘੜੇ ਘੜਾਏ ਜਵਾਬ ਹੁੰਦੇ ਆ।

ਕੁੰਜੁਵਰਕੀ : ਕੋਈ ਬਾਹਲਾ ਕੀਮਤੀ ਤਾਂ ਨਹੀਂ ਸੀ।

ਤੀਵੀਂ : ਗੱਲ ਕੀਮਤ ਦੀ ਨਹੀਂ। ਭਾਂਡਾ ਟੁਟਣ ਦਾ ਮਤਲਬ ਪੈਸੇ ਦਾ ਝੋਰਾ ਨਹੀਂ—ਗੱਲ ਸਾਰੀ ਲਾਪਰਵਾਹੀ ਦੀ ਐ। ਇਹ ਸਭ ਗ੍ਰੈਹ ਦੀਆਂ ਨਿਸ਼ਾਨੀਆਂ ਨੇ।

ਕੁੰਜੁਵਰਕੀ : ਗ੍ਰੈਹ ਨਹੀਂ। ਚੰਗਾ ਸਿਤਾਰਾ ਹੈ। ਇਹ ਦੇਖੋ। (ਹੱਥੋਂ ਲਿਫ਼ਾਫ਼ਾ ਦਿੰਦਾ ਹੈ)

ਤੀਵੀਂ : ਇਹ ਕੀ ਐ ? (ਲਿਫ਼ਾਫ਼ਾ ਉਲਟਾ-ਪੁਲਟਾ ਕੇ ਦੇਖਦੀ ਹੈ। ਉਹਨੂੰ ਖੋਲ੍ਹ ਕੇ ਵਿਚਲਾ ਕਾਗਜ਼ ਕੁੰਜੁਵਰਕੀ ਨੂੰ ਪੜ੍ਹਨ ਲਈ ਦਿੰਦੀ ਹੈ।)

ਕੁੰਜੁਵਰਕੀ : ਪੜ੍ਹਨ ਵਾਲੀ ਤਾਂ ਕੋਈ ਐਡੀ ਗੱਲ ਨਹੀਂ। ਤਾਰ ਹੈ—ਅੱਜ ਰਾਤ ਨੂੰ ਮਾਤੂਕੁੱਟੀ ਆ ਰਿਹੈ।

ਤੀਵੀਂ : ਅੱਛਾ ! ਸੱਚੀਂ ? ਅੱਜੋਂ ਹੀ ? ਐਵੇਂ ਤਾਂ ਨਹੀਂ ਕਰਦਾ ? (ਧੀਰਜ ਨਾਲ) ਇਕ ਵਾਰ ਫੇਰ ਪੜ੍ਹੀਂ । ਪੜ੍ਹ ਨਾ, ਕੁੰਜੁਵਰਕੀ । ਅੱਜ ? ਅੱਜੋ ਹੀ ਆਏਗਾ, ਮੇਰਾ ਪੁੱਤ ? ਰਾਤ ਵਾਲੀ ਗੱਡੀ ਆਏਗਾ ?

ਕੁੰਜੁਵਰਕੀ : ਹਾਂ, ਅੱਠ ਵਜੇ ਵਾਲੀ ਗੱਡੀ ਵਿਚ ।

ਸਾਰੰਮਾ ਉਠ ਕੇ ਤਾਰ ਦੇਖਦੀ ਖੜੀ ਰਹਿੰਦੀ ਹੈ । ਉਹਦੇ ਚਿਹਰੇ ਉਤੇ ਰਤਾ ਵੀ ਸੰਤੋਖ ਨਹੀਂ । ਡਰ ਜ਼ਿਆਦਾ ਹੈ ।

ਤੀਵੀਂ : (ਉਪਰ ਵਲ ਦੇਖ ਕੇ ਦੋਹਵੇਂ ਹੱਥ ਜੋੜ ਕੇ) ਯਸੂ ਨੇ ਮੇਰੀ ਦੁਆ ਸੁਣ ਲਈ । ਮੈਂ ਸੋਚਿਆ ਸੀ, ਆਪਣੇ ਪੁੱਤ ਨੂੰ ਦੇਖੇ ਬਿਨਾਂ ਚਲੇ ਜਾਊਂਗੀ। ਮੇਰਾ ਪੁੱਤ ਥੱਕਿਆ-ਟੁਟਿਆ ਆਊਗਾ । (ਸਾਰੰਮਾ ਬੇਬਸ ਹੋ ਕੇ ਮਾਂ ਦਾ ਸਹਾਰਾ ਲੈ ਕੇ ਖੜੀ ਹੁੰਦੀ ਹੈ) ਤੂੰ ਭਾਗਾਂ ਵਾਲੀ ਐਂ, ਸਾਰੰਮੀਏ । ਤੂੰ ਕੁਛ ਬੋਲਦੀ ਕਿਉਂ ਨਹੀਂ ? ਹੋ, ਇਹ ਕੀ ? ਇਸ ਕੁੜੀ ਨੂੰ ਕੀ ਹੋਇਐ ਨੀ ! ਕੁੜੇ ਸਾਰੰਮੀਏ । ਇਹਦਾ ਰੰਗ ਤਾਂ ਉਡਦਾ ਜਾਂਦੈ । (ਉਹਨੂੰ ਕੁਰਸੀ ਉਤੇ ਬੈਠਾਉਂਦੀ ਹੈ) ਕੁੰਜੁਵਰਕੀ ਥੋਹੜਾ ਪਾਣੀ ਲਿਆਈਂ ।

ਕੁੰਜੁਵਰਕੀ ਪਾਣੀ ਲਿਆ ਕੇ ਸਾਰੰਮਾ ਦੇ ਮੂੰਹ ਉਤੇ ਤਰੌਂਕਦਾ ਹੈ ।

ਸਾਰੰਮਾ : (ਹੌਲੀ ਦੇਣੀ ਅੱਖਾਂ ਖੋਲ੍ਹਦਿਆਂ) ਆ ! ਅਮ...ਆ...

ਤੀਵੀਂ : ਸਾਰੰਮੀਏ, ਤੈਨੂੰ ਹੋਇਆ ਕੀ ਐ ?

ਸਾਰੰਮਾ : ਕੁਛ ਨਹੀਂ...ਕੁਛ ਨਹੀਂ...।

ਸਾਰੰਮਾ ਉਠਣਾ ਚਾਹੁੰਦੀ ਹੈ ।

ਤੀਵੀਂ : ਨਹੀਂ, ਤੂੰ ਉਠ ਨਾ । ਤੈਨੂੰ ਅੰਦਰ ਲਿਜਾ ਕੇ ਪਾਉਂਦੀ ਆਂ । ਇਹਨੂੰ ਦੌਰਾ ਪੈ ਗਿਆ ਲਗਦੈ । (ਸਾਰੰਮਾ ਨੂੰ ਫੜ ਕੇ ਉਠਾ ਕੇ ਪਿਛਲੇ ਦਰਵਾਜ਼ੇ ਥਾਣੀਂ ਜਾਂਦੀ ਹੈ) ਹੌਲੀ...ਹਾਂ...ਹੌਲੀ ਠੀਕ ਐ । ਹਾਂ... ਐ...ਐਦਾਂ...

ਕੁੰਜੁਵਰਕੀ ਤਾਰ ਹੱਥ ਵਿਚ ਫੜੀ ਬਾਹਰ ਵਲ ਦੇਖਦਾ ਖੜਾ ਹੈ ।

ਪਰਦਾ

## ਦੂਜਾ ਦ੍ਰਿਸ਼

ਸਥਾਨ : ਪਹਿਲੇ ਦ੍ਰਿਸ਼ ਵਾਲਾ ਹੀ ਕਮਰਾ। ਸਬਜ਼ੀ ਦਾ ਸਾਮਾਨ ਵਧ ਗਿਆ ਹੈ, ਸਟੂਲ ਕੋਲ ਸਾਰੰਮਾ ਮੰਜੇ ਉਤੇ ਮੂਧੀ ਪਈ ਹੈ। ਕੁੰਜੁਵਰਕੀ ਸੋਚਾਂ ਵਿਚ ਡੁੱਬਾ ਇਧਰ-ਓਧਰ ਘੁੰਮ ਰਿਹਾ ਹੈ। ਉਹ ਅਚਾਨਕ ਰੁਕਦਾ ਹੈ।

ਸਮਾਂ : ਸ਼ਾਮ

ਕੁੰਜੁਵਰਕੀ : ਸਾਰੰਮਾ !

ਸਾਰੰਮਾ : (ਮੂੰਹ ਉਤਾਂਹ ਕਰੇ ਬਿਨਾਂ) ਹੂੰ...?

ਕੁੰਜੁਵਰਕੀ : ਤੂੰ ਇਧਰ ਤਾਂ ਦੇਖ ਰਤਾ। (ਉਹਦੇ ਕੋਲ ਜਾ ਕੇ ਉਹਨੂੰ ਝੰਜੋੜਦਾ ਹੈ) ਦਵਾ-ਦਵੂ ਨਾਲ ਕੰਮ ਨਹੀਂ ਚਲਦਾ ? ਕਿੰਨੇ ਦਿਨ ਹੋ ਗਏ ? ਜ਼ਿਆਦਾ ਹੋ ਗਏ ?

ਸਾਰੰਮਾ : (ਸਿਰ ਚੁਕ ਕੇ ਗ਼ੁਸੇ ਨਾਲ ਕੁੰਜੁਵਰਕੀ ਨੂੰ ਦੇਖਦੀ ਹੈ) ਇਹ ਜਾਣ ਕੇ ਕੀ ਕਰੇਂਗਾ ?

ਕੁੰਜੁਵਰਕੀ : ਤਾਂ ਵੀ, ਦੱਸ ਨਹੀਂ ਸਕਦੀ ਤੂੰ ? ਕਿੰਨੇ ਹੋ ਗਏ ?

ਸਾਰੰਮਾ : (ਦੂਜੇ ਪਾਸੇ ਦੇਖਦਿਆਂ) ਚਾਰ।

ਕੁੰਜੁਵਰਕੀ : ਹੂੰ ! ਏਨੇ ਮਹੀਨੇ ਚੜ੍ਹ ਗਏ, ਤੂੰ ਫੇਰ ਵੀ ਮੈਨੂੰ ਨਹੀਂ ਦੱਸਿਆ।

ਸਾਰੰਮਾ : ਹੁਣ ਪੁੱਛਣ ਆਇਐਂ ?

ਕੁੰਜੁਵਰਕੀ : ਸਾਰੰਮੀ, ਗ਼ੁਸੇ ਕਾਹਤੋਂ ਹੁੰਦੀ ਐ ? ਖ਼ਫ਼ਾ ਹੋ ਕੇ ਕੀ ਮਿਲੇਗਾ ? ਜਿੰਨਾ ਤੈਨੂੰ ਫ਼ਿਕਰ ਐ, ਉੱਨਾ ਹੀ ਮੈਨੂੰ ਵੀ ਐ। ਪਰ...

ਸਾਰੰਮਾ : ਮੇਰਾ ਹੀ ਸਹਾਰੀ ਜਾਣਾ ਕਾਫ਼ੀ ਹੈ ਨਾ ?

ਕੁੰਜੁਵਰਕੀ : ਸਾਰੀ ਜ਼ਿੰਦਗੀ ਮੇਰੀ ਹੀ ਐ, ਸਾਰੰਮੀ ! ਤੂੰ ਗ਼ੁਸਾ ਨਾ ਕਰ। ਦਸ ਮੈਂ ਕੀ ਕਰਾਂ ? (ਸਾਰੰਮਾ ਮੰਜੇ ਉਤੇ ਮੂਧੀ ਪਈ ਰੋਂਦੀ ਐ) ਹੁਣ

ਇਹਦੇ ਤੋਂ ਖਹਿੜਾ ਕਿੱਦਾਂ ਛੁਟੂ ਇਹਦੇ ਬਾਰੇ ਸੋਚੀਏ। ਇਕ ਦੂਜੇ ਨੂੰ ਬੁਰਾਈ ਦੇਣ ਦਾ ਕੀ ਫ਼ਾਇਦਾ ? ਵੇਲਾ ਵੀ ਹੁੰਦਾ ਜਾਂਦੈ, ਏਸ ਤਰ੍ਹਾਂ, ਰੌਲਾ ਪਾ ਕੇ ਮੈਨੂੰ ਕੁਛ ਸੋਚਣ ਦਾ ਵੀ...

ਸਾਰੰਮਾ : ਮੈਂ ਮਰ ਜਾਂਦੀ ਤਾਂ ਚੰਗਾ ਹੁੰਦਾ ? (ਯਾਦ ਕਰਕੇ ਡਰਦਿਆਂ) ਹਾਏ। ਮੈਨੂੰ ਨਹੀਂ ਚਾਹੀਦਾ। ਮੈਨੂੰ ਤਾਂ ਸੋਚ ਕੇ ਵੀ ਡਰ ਲਗਦੈ। ਨਹੀਂ ਮੈਂ ਨਹੀਂ ਮਰਨਾ।

ਕੁੰਜੁਵਰਕੀ : ਕਿਸੇ ਨੇ ਉਹਦੇ ਵਾਸਤੇ ਤੇਰੇ ਮਰਨ ਦੀ ਗੱਲ ਕਰ ਦਿਤੀ ? ਜਿਹੜਾ ਤੂੰ ਐਦਾਂ ਸੋਚਦੀ ਐਂ।

ਸਾਰੰਮਾ : (ਆਵਾਜ਼ ਉੱਚੀ ਕਰਕੇ) ਤੂੰ ਰਤਾ ਹੌਲੀ ਗੱਲ ਕਰ।

ਕੁੰਜੁਵਰਕੀ : ਇੰਨਾ ਰੌਲਾ ਨਾ ਪਾ, ਸਾਰੰਮੀਏ। ਅੰਮਾ ਆ ਗਈ ਤਾਂ...

ਸਾਰੰਮਾ : (ਆਵਾਜ਼ ਧੀਮੀ ਕੀਤੇ ਬਗ਼ੈਰ) ਅੰਮਾ ਆ ਜਾਏ ਤਾਂ ?...ਹੂੰ ?...

ਕੁੰਜੁਵਰਕੀ : ਜੋ ਹੋਣਾ ਸੀ, ਉਹ ਹੋ ਗਿਆ। ਹੁਣ ਗ਼ੁਸੇ ਹੋਣ ਨਾਲ ਕੀ...

ਸਾਰੰਮਾ : ਗ਼ੁਸੇ ਹੋਵਾਂ ਤੇ ਫੇਰ...

ਕੁੰਜੁਵਰਕੀ : ਮੇਰੀ ਸਰੀਏ, ਰੌਲਾ ਨਾ ਪਾ। ਅੰਮਾ ਆਉਣ ਵਾਲੀ ਐ।

ਸਾਰੰਮਾ : ਆ ਲੈਣ ਦੇ। ਅੰਮਾ...ਅੰਮਾ...ਅੰਮਾ ਆ ਜਾਏ ਤੇ (ਕੁਝ ਯਾਦ ਕਰਦੀ ਹੈ। ਫੇਰ ਫੁਟ-ਫੁਟ ਕੇ ਰੋਂਦੀ ਹੈ।) ਤੂੰ ਮੈਨੂੰ ਤੰਗ ਨਾ ਕਰ ਤੇ ਚੁਪ ਕਰਕੇ ਚਲੇ ਜਾ।

ਕੁੰਜੁਵਰਕੀ : ਸਾਰੰਮੇ, ਸਾਰੰਮੇ !

ਸਾਰੰਮਾ : ਇਹ ਮੈਥੋਂ ਨਹੀਂ ਹੋਣਾ। ਮੈਂ ਕਿਦਾਂ...ਮੈਂ...ਮੈਂ ਮਰ ਜਾਣੈ।

ਕੁੰਜੁਵਰਕੀ : ਦਿਲ ਨਾ ਢਾਹ ਸਾਰੰਮੀਏ ! ਦਿਲ ਢਾਉਣ ਨਾਲ ਕੁਛ ਨਹੀਂ ਬਣਨਾ।

ਸਾਰੰਮਾ : ਚੁਪ ਕਰਕੇ ਬੈਠ ! ਹਾਏ, ਮੈਂ ਕੀ ਕਹਾਂਗੀ...ਤੇ ਯਸੂ।...ਕਿਹੜੀਆਂ ਆਸਾਂ ਨਾਲ ਆਉਂਦਾ ਹੋਏਗਾ। ਤੇ ਇਥੇ ਆ ਕੇ ਇਹ ਕੁਝ ਦੇਖੇਗਾ। ਚਾਰ ਸਾਲ ਮੈਨੂੰ ਪੈਸੇ ਇਸੇ ਕਰਕੇ ਘਲਦਾ ਰਿਹਾ ? ਹਾਏ, ਯਸੂ, ਮੇਰੀ ਜਾਨ ਕਢ ਲੈ।

ਕੁੰਜੁਵਰਕੀ : ਸਾਰੰਮੀ, ਰੌਲਾ ਨਾ ਪਾ। ਅੰਮਾ ਸੁਣ ਲਏਗੀ। ਵਾਲ ਵਾਹ ਕੇ ਗੁੱਤ ਕਰ ਲੈ। ਉਠ ਅੱਖਾਂ ਵਿਚ ਪਾਣੀ ਦੇ ਛਿੱਟੇ ਮਾਰ ਕੇ ਆ। ਅੰਮਾ ਐਵੇਂ ਸ਼ੱਕ ਕਰੇਗੀ, ਅੱਗੇ ਬਥੇਰੀ ਸ਼ੱਕਣ ਐ।

ਸਾਰੰਮਾ : (ਇਕਦਮ ਉਛਲ ਕੇ ਉਠਦਿਆਂ) ਅੰਮਾ ਕੀ ਸ਼ੱਕ ਕਰੇਗੀ ? ਸ਼ੱਕ ਕਰਦੀ ਐ, ਤਾਂ ਕਰਦੀ ਰਹੇ। ਚਾਰ ਸਾਲ ਮੈਨੂੰ ਨੌਕਰਾਣੀ ਵਾਂਗ ਰਖਿਆ...ਜਿੱਦਾਂ ਮੇਰਾ ਕੋਈ ਹੁੰਦਾ ਹੀ ਨਹੀਂ। ਵਿਆਹ ਤੋਂ ਪਹਿਲਾਂ ਪੈਸਾ ਬਣਾਉਣ ਲਈ...

ਕੁੰਜੁਵਰਕੀ : ਬੱਸ, ਸਾਰੰਮੀਏ, ਬਸ ਕਰ। ਜੋ ਵੀ ਐ, ਅਸੀਂ ਗ਼ਲਤੀ ਕੀਤੀ। ਹੁਣ ਇਹ ਗ਼ਲਤੀ ਤਾਂ ਸੁਧਾਰਨੋਂ ਰਹੇ। ਮਾਤੂਕੁੱਟੀ ਪੈਸੇ ਦੇ ਲੋਭ ਵਿਚ ਥੋਹੜੀ ਗਿਆ ਸੀ। ਹੋਰ ਕੋਈ ਨੌਕਰੀ ਨਾ ਲੱਭੀ, ਇਸੇ ਕਰਕੇ ਗਿਆ ਸੀ ਨਾ ?

ਸਾਰੰਮਾ : (ਕੰਨਾਂ ਵਿਚ ਉਂਗਲਾਂ ਦੇ ਕੇ) ਇਹ ਕਥਾ ਬੰਦ ਵੀ ਕਰੇਂਗਾ ਕਿ ਨਹੀਂ ?

ਕੁੰਜੁਵਰਕੀ : ਮੈਂ ਕੀ ਕਰਾਂ, ਸਾਰੰਮੀਏ ?

ਸਾਰੰਮਾ : ਮੈਨੂੰ ਇਥੋਂ ਕਿਤੇ ਲੈ ਜਾ।

ਕੁੰਜੁਵਰਕੀ : ਕਿਥੇ ?

ਸਾਰੰਮਾ : ਕਿਤੇ ਵੀ। ਬੱਸ ਇਥੋਂ ਕਢ ਲੈ, ਕਿਸੇ ਨਾ ਕਿਸੇ ਤਰ੍ਹਾਂ।

ਕੁੰਜੁਵਰਕੀ : ਇਹ ਨਹੀਂ ਹੋ ਸਕਦਾ।

ਸਾਰੰਮਾ : (ਫੇਰ ਗੁਸੇ ਵਿਚ) ਹੋ ਨਹੀਂ ਸਕਦਾ—ਹੋ ਨਹੀਂ ਸਕਦਾ; ਤੈਨੂੰ ਸ਼ਰਮ ਨਹੀਂ ਆਉਂਦੀ ਇਹ ਆਖਦਿਆਂ ? ਕੰਡੇ ਖਲਾਰਨ ਨੂੰ ਤੂੰ, ਤੇ ਚੁੱਗਣ ਨੂੰ ਮੈਂ ? ਬੇਸ਼ਰਮ...

ਕੁੰਜੁਵਰਕੀ : (ਕੁਝ ਗੰਭੀਰਤਾ ਨਾਲ) ਤੂੰ ਗ਼ੁਸਾ ਕਰਕੇ ਕਰੇਂਗੀ ਕੀ? ਲੜਾਈ ਕਰਨ ਨਾਲ ਕੀ ਮਿਲੂ ? ਤੂੰ ਰਤਾ ਠੰਢੇ ਦਿਲ ਨਾਲ ਸੋਚ। ਤੂੰ ਕਹਿੰਦੀ ਐਂ—ਆਪਾਂ ਇਥੋਂ ਚਲੇ ਜਾਈਏ। ਕਿੱਦਾਂ ਚਲੇ ਜਾਈਏ ? ਮੇਰੇ ਪੱਲੇ ਤਾਂ ਖੋਟਾ ਪੈਸਾ ਵੀ ਨਹੀਂ। ਪੈਸੇ ਬਿਨਾਂ ਤਾਂ ਇਕ ਪੈਰ ਵੀ ਪੁਟਿਆ ਨਹੀਂ ਜਾਂਦਾ। ਫੇਰ ਤੂੰ ਮੈਨੂੰ ਖਾਣ ਨੂੰ ਆਏਂਗੀ। ਮੈਂ ਹੋਓਂ ਤੈਨੂੰ ਮਾੜਾ ਲਗੂੰਗਾ। ਦੋਹਵਾਂ ਦੀ ਰੋਟੀ ਚਲਾਉਣ ਲਈ ਕੋਈ ਹੋਰ ਰਾਹ ਫੜਨਾ ਪਏਗਾ। ਤੂੰ ਜੀਉਣਾ ਚਾਹੁੰਦੀ ਐਂ ਨਾ ? ਜੀਉਣੈ ਹੈ ਤਾਂ... ਕਿਉਂ...ਮੈਂ ਸਿੱਧੀ ਗੱਲ ਕਰਦਾਂ...ਜੀਉਣਾ ਹੈ ਤਾਂ ਤੈਨੂੰ ਆਪਣੀ ਇੱਜ਼ਤ ਵੇਚਣੀ ਪਏਗੀ। ਸਾਰੰਮੀ, ਤੂੰ ਇਹਦੇ ਲਈ ਤਿਆਰ ਏਂ ?

ਸਾਰੰਮਾ : ਆਪਾਂ ਕੋਈ ਮਜ਼ਦੂਰੀ ਕਰ ਲਵਾਂਗੇ।

ਕੁੰਜੁਵਰਕੀ : ਇਹ ਆਪਾਂ ਤੋਂ ਨਹੀਂ ਹੋ ਸਕਣਾ, ਸਾਰੰਮੀ। ਪਿਆਰ ਕਰਕੇ ਜਾਂ ਲੁਕ ਕੇ ਨੱਠ ਜਾਣ ਵਾਲੇ ਦੋ ਜਣੇ ਤਾਂ ਮਜ਼ਦੂਰੀ ਕਰਕੇ ਰਹਿ ਸਕਦੇ ਨੇ ਸ਼ਾਇਦ। ਆਪਾਂ ਨਮੋਸ਼ੀ ਦੇ ਮਾਰੇ ਨੱਠ ਕੇ ਜਾਵਾਂਗੇ, ਇਹ ਗੱਲ ਯਾਦ ਰਖ। ਹੋਰ ਤਾਂ ਹੋਰ, ਦੇਖਣ ਨੂੰ ਸੁਹਣੀਆਂ ਤੀਵੀਆਂ ਸਿਰਫ਼ ਮਜ਼ਦੂਰੀ ਕਰਕੇ ਡੰਗ ਨਹੀਂ ਟਪਾ ਸਕਦੀਆਂ।

ਸਾਰੰਮਾ : (ਨਿਰਾਸ ਹੋ ਕੇ) ਤੂੰ ਕਹਿਣਾ ਇਹ ਚਾਹੁੰਦੈਂ ਕਿ ਆਪਾਂ ਜਾ ਨਹੀਂ ਸਕਦੇ।

ਕੁੰਜੁਵਰਕੀ : ਫੇਰ ਦੇਖ, ਅੰਮਾ ਤੇ ਮਾਤੂਕੁੱਟੀ ਦੀ ਕਿੰਨੀ ਬੇਇਜ਼ਤੀ ਹੋਏਗੀ। ਉਹ ਵੀ ਜਿੱਦਣ ਉਹਨੇ ਲਾਮ ਤੋਂ ਮੁੜ ਕੇ ਆਉਣੈ।

ਸਾਰੰਮਾ : (ਸਿਰ ਨਿਵਾਂ ਕੇ ਰੋਂਦੀ ਹੈ) ਮੇਰੇ ਯਸੂ !

ਕੁੰਜੁਵਰਕੀ : ਰੋ ਨਾ ਸਾਰੰਮੀ !

ਸਾਰੰਮਾ : ਰੋਵਾਂ ਨਾ, ਤਾਂ ਕੀ ਕਰਾਂ ? ਮਰਨਾ ਮੈਨੂੰ ਪਸੰਦ ਨਹੀਂ। ਮਰਦੀ ਵੀ ਨਹੀਂ। ਨੱਠਾਂ ਤਾਂ ਕਿਥੇ ਨੱਠ ਕੇ ਜਾਵਾਂ, ਕਿਹਦੇ ਨਾਲ ਨੱਠਾਂ ? ਕਿਥੇ ਮੈਂ ਕਿੱਦਾਂ ਰਹਾਂਗੀ ?...ਉਹ ਆਉਂਦਾ ਹੋਣੈ। ਉਹਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿੱਦਾਂ ਦੇਖੂੰਗੀ ? ਮੇਰੇ...

ਕੁੰਜੁਵਰਕੀ : ਸ਼.ਸ਼.ਸ਼. ਚੁਪ ! ਅੰਮਾ ਆਉਂਦੀ ਐ। ਕੋਈ ਕੰਮ ਕਰਨ ਲਗ ਪੈ। ਜਲਦੀ...

ਸਾਰੰਮਾ ਥੱਲੇ ਬਹਿ ਕੇ ਨਾਰੀਅਲ ਕੱਦੂਕਸ ਕਰਨ ਲੱਗ ਜਾਂਦੀ ਹੈ। ਸੱਜੇ ਪਾਸੇ ਦੇ ਦਰਵਾਜ਼ਿਓਂ ਮਾਤੂਕੁੱਟੀ ਦੀ ਮਾਂ ਵੱਡਾ ਸਾਰਾ ਕੁੱਕੜ ਫੜੀ ਆਉਂਦੀ ਹੈ।

ਅੰਮਾ : ਦੇਖਿਆ ਕੁੰਜੁਵਰਕੀ, ਜੰਗ ਕਾਹਦੀ ਛਿੜੀ, ਦੀਨ-ਈਮਾਨ ਤਾਂ ਕਿਸੇ ਵਿਚ ਰਿਹਾ ਹੀ ਨਹੀਂ...(ਕੁੱਕੜ ਨੂੰ ਪੁਠਾ ਲਟਕਾ ਕੇ) ਇਹ ਕਿੰਨੇ ਦਾ ਹੋਏਗਾ ?

ਕੁੰਜੁਵਰਕੀ : ਮੈਨੂੰ ਕੀ ਪਤਾ ?

ਅੰਮਾ : ਫੇਰ ਵੀ ਅੱਟਾ ਸੱਟਾ ਤਾਂ ਲਾ।

ਕੁੰਜੁਵਰਕੀ : ਇਕ ਰੁਪਈਆ।

ਅੰਮਾ : (ਜੇਤੂ ਲਹਿਜੇ ਵਿਚ) ਹਾਂ, ਇਹੀ ਕਿਹਾ ਸੀ। ਤਿੰਨ ਨਵੇਂ ਨੋਟ ਸਹੇ ਦੇ ਕੰਨ ਵਰਗੇ ਗਿਣ ਕੇ ਦਿਤੇ। ਇਹੋ ਹੀ ਬਾਕੀ ਕੁੱਕੜ ਰਹਿ ਗਿਆ ਸੀ। ਚਲੋ ਕੋਈ ਗੱਲ ਨਹੀਂ। ਮੇਰੇ ਪੁੱਤ ਦੀ ਹੀ ਕਮਾਈ ਹੈ ਨਾ ? ਉਹਦੇ ਲਈ ਨਹੀਂ ਤਾਂ ਫੇਰ ਕੀਹਦੇ ਵਾਸਤੇ ਖ਼ਰਚ ਕਰਨੈ ? (ਗੱਲ ਕਰਦੀ-ਕਰਦੀ ਕੁੱਕੜ ਨੂੰ ਖੂੰਜੇ ਵਿਚ ਰਖ ਦਿੰਦੀ ਹੈ) ਨੀ, ਕੁੜੀਏ, ਚਾਰ ਡੱਕਰੇ ਕਰਕੇ ਰਿੰਨ੍ਹੀਂ। ਬਾਕੀ ਤਰੀ ਦੇ ਕੰਮ ਆਊ। ਲਗਦੈ, ਇਸਨੂੰ ਕਿਸੇ ਪ੍ਰੇਤ ਨੇ ਸਤਾਇਆ ਹੈ।

ਕੁੰਜੁਵਰਕੀ : ਕਮਜ਼ੋਰੀ ਹੋਣੀ ਐ। ਮਾਤੂਕੁੱਟੀ ਦੇ ਆਉਣ ਨਾਲ ਹਟ ਜਾਊ। ਫੇਰ ਬੇਬੇ, ਕੁੱਕੜ ਮਿਲਿਆ ਕਿਥੋਂ ?

ਅੰਮਾ : ਇਹਦਾ ਮੂੰਹ ਤਾਂ ਦੇਖ, ਕੀ ਹਾਲ ਕਰ ਰਖਿਆ ਇਹਨੇ ਆਪਣਾ ? ਉਹ ਵੀ ਚਹੁੰ ਸਾਲੀਂ ਗਭਰੂ ਦੇ ਲਾਮ ਤੋਂ ਆਉਣ ਵੇਲੇ (ਮੁੜ ਕੇ ਕੁੰਜੁਵਰਕੀ ਨੂੰ) ਤੂੰ ਕੀ ਪੁਛਦਾ ਸੀ ? ਕੁੱਕੜ ਕਿਥੋਂ ਲਿਆਂਦਾ, ਇਹੋ

ਨਾ ? ਤੂੰ ਇਹਨੂੰ ਛਿਲ ਕੇ ਸਾਈਂ । ਨੀ ਕੁੜੀਏ ਜਾ ਕੇ ਦੇਖ ਚੌਲ ਗਲ ਗਏ ਕਿ ਨਹੀਂ ?

(ਸਾਰੰਮਾ ਗੁੱਡੀ ਵਾਂਗ ਜਾਂਦੀ ਹੈ) ਨਹੀਂ ਕੁੰਜੁਵਰਕੀ, ਏਸ ਕੁੜੀ ਨੂੰ ਹੋਇਆ ਕੀ ਐ ?

ਕੁੰਜੁਵਰਕੀ : ਕੀ ਹੋਇਆ ? ਮੈਨੂੰ ਕੀ ਪਤਾ, ਬੇਬੇ ?

ਅੰਮਾ : ਤੂੰ ਏਨੀ ਦੇਰ ਦਾ ਇਥੇ ਬੈਠੈਂ, ਤੂੰ ਪੁਛਿਆ ਨਾ ?

ਕੁੰਜੁਵਰਕੀ : ਨਹੀਂ । ਹੋਰ ਤਾਂ ਨਹੀਂ ਕੁਛ ਮੰਗਵਾਉਣਾ ?

ਅੰਮਾ : ਸਾਰਾ ਸੌਦਾ ਖ਼ਰੀਦ ਲਿਐ । ਮੱਛੀ ਤਾਂ ਮਿਲੀ ਨਹੀਂ । ਕੇਲਾ ਘਰੇ ਪਿਐ । ਪਰ ਕੁੜੀ ਨੂੰ ਦੇਖ ਕੇ ਮੁੰਡੇ ਨੇ ਇਹੀ ਕਹਿਣੈ ਪਈ ਮੈਂ ਸੱਸ ਵਾਲਾ ਸਲੂਕ ਕੀਤਾ ਹੋਣੈ । ਸਾਰੰਮਾ ਕੁੜੇ !

ਸਾਰੰਮਾ : (ਅੰਦਰੋਂ) ਕੀ ? (ਪ੍ਰਵੇਸ਼ ਕਰਦੀ ਹੈ)

ਅੰਮਾ : ਐ ਰਾਈ ਵਿਚੋਂ ਰੋੜ ਚੁਗ ਦੇ । (ਸਾਰੰਮਾ ਚੁਗਣ ਲਗਦੀ ਹੈ) ਨਹੀਂ, ਤੂੰ ਬਾਹਰ ਵਰਾਂਡੇ ਵਿਚ ਜਾਕੇ ਦੇਖ, ਓਥੇ ਪਾਣੀ ਹੈਗਾ ? ਨਾ ਹੋਇਆ, ਤਾਂ ਰਖ ਦੇਈਂ । (ਸਾਰੰਮਾ ਜਾਂਦੀ ਹੈ) ਗੱਡੀ ਆਉਣ ਤਕ ਤੂੰ ਰੇਲਵੇ ਸਟੇਸ਼ਨ ਤੇ ਜਾ ਕੇ ਖੜਾ ਹੋ ਜਾਵੇ ਤਾਂ ?

ਕੁੰਜੁਵਰਕੀ : ਜਾਣਾ ਹੈ ਤਾਂ ਜਾਵਾਂਗਾ । ਨਹੀਂ, ਮੈਂ ਜਾਵਾਂਗਾ । ਐਦਾਂ ਹੀ ਠੀਕ ਹੈ ।

ਅੰਮਾ : ਨਹੀਂ ਰਹਿਣ ਹੀ ਦੇ । ਉਹ ਕਿਹੜਾ ਰਾਹ ਭੁਲਿਆ ਹੋਣੈ ।...ਸਾਰੰਮਾ !

ਸਾਰੰਮਾ ਦਾ ਪ੍ਰਵੇਸ਼

ਸਾਰੰਮਾ : ਪਾਣੀ ਹੈਗਾ ।

ਅੰਮਾ : ਏਨੀ ਦੇਰ ਕਿਉਂ ਲਾਈ ? ਤੂੰ ਰਤਾ ਹੌਸਲੇ ਨਾਲ ਤੁਰ-ਫਿਰ, ਕੰਮ-ਕਾਜ ਕਰ । ਤੇ ਉਹ ਰਾਈ ਤਲ ਲੈ । ਨਹੀਂ ਤਾਂ ਰਹਿਣ ਦੇ । ਤੂੰ ਇਥੇ ਬਹਿ ਕੇ ਦਹੀਂ ਰਿੜਕ । ਮੈਂ ਰਾਈ ਆਪੇ ਤਲ ਲਵਾਂਗੀ ।

ਰਾਈ ਦਾ ਭਾਂਡਾ ਲੈ ਕੇ ਅੰਦਰ ਜਾਂਦੀ ਹੈ । ਸਾਰੰਮਾ ਥੱਲੇ ਬੈਠ ਕੇ ਦਹੀਂ ਰਿੜਕਦੀ ਹੈ । ਕੁਝ ਸਮਾਂ ਦੋਹਵੇਂ ਚੁਪ ਰਹਿੰਦੇ ਹਨ ।

ਸਾਰੰਮਾ : ਹੁਣ ਕੀ ਕਰੇਂਗਾ ?

ਕੁੰਜੁਵਰਕੀ : ਹੂੰ ?...

ਸਾਰੰਮਾ : ਕੀ ਕਰੇਂਗਾ ?

ਕੁੰਜੁਵਰਕੀ : ਉਹ ਨਹੀਂ । ਮੈਂ ਸੋਚ ਰਿਹਾ ਸੀ...

ਸਾਰੰਮਾ : ਕੀ ?

ਕੁੰਜੁਵਰਕੀ : ਮੈਂ ਉਹ ਅੰਮਾ ਨੂੰ ਦੱਸਿਆ ਨਹੀਂ। ਮੈਂ ਗੱਡੀ ਦੀ ਉਡੀਕ ਕਰਾਂ, ਤਾਰ ਵਿਚ ਲਿਖਿਆ ਸੀ। ਟਲਣ ਬਾਰੇ ਸੋਚਿਆ ਤਾਂ ਸੀ, ਪਰ ਗੱਲ ਨਹੀਂ ਬਣੀ।

ਸਾਰੰਮਾ : ਪੀਵਾਂਗੀ। ਇਹ ਕਾੜ੍ਹਾ ਰੱਜ ਕੇ ਪੀਵਾਂਗੀ। ਦੋਹਵਾਂ ਜਣਿਆਂ ਲਈ ਬਥੇਰਾ ਐ।

ਅੰਮਾ : (ਅੰਦਰੋਂ) ਦੋ ਮਿਰਚਾਂ, ਇਕ ਗੰਢਾ ਦਹੀਂ ਵਿਚ ਰਗੜ ਕੇ ਪਾਉਣੈ, ਸੁਣਿਆ ਕੁੜੀਏ ?

ਸਾਰੰਮਾ : ਚੰਗਾ। (ਹੌਲੀ ਦੇਣੀ) ਕਿੰਨੇ ਵੱਜ ਗਏ ?

ਕੁੰਜੁਵਰਕੀ : ਅੱਠ ਵਜੇ ਹੋਣਗੇ!

ਸਾਰੰਮਾ : ਗੱਡੀ ਆਉਣ ਵਾਲੀ ਐ ?

ਕੁੰਜੁਵਰਕੀ : ਹੂੰ।

ਦੂਰੋਂ ਰੇਲਗੱਡੀ ਦੀ ਸੀਟੀ ਸੁਣਾਈ ਦਿੰਦੀ ਹੈ। ਸਾਰੰਮਾ ਡਰ ਕੇ ਉਠ ਖੜੀ ਹੁੰਦੀ ਹੈ।

ਸ਼ਬਦ

ਉਹ ਫੇਰ ਆ ਰਿਹਾ ਹੈ। ਰੋਜ਼ੇ-ਮਹਸ਼ਰ ਆ ਰਿਹਾ ਹੈ।

ਕੁੰਜੁਵਰਕੀ : ਦੁਸ਼ਟ ਪ੍ਰਚਾਰਕ !

ਸਾਰੰਮਾ : ਗੱਡੀ ਆ ਰਹੀ ਐ।

ਕੁੰਜੁਵਰਕੀ : ਪਾਗਲ ਹੈ ਇਹ ਪ੍ਰਚਾਰਕ।

ਸਾਰੰਮਾ : ਉਹ ਹੁਣੇ ਆ ਜਾਊਗਾ।

ਕੁੰਜੁਵਰਕੀ : ਹੂੰ।

ਸਾਰੰਮਾ : ਹੂੰ।

ਪਰਦਾ

## ਤੀਜਾ ਦ੍ਰਿਸ਼

ਥਾਂ : ਪਹਿਲੇ ਦ੍ਰਿਸ਼ ਵਾਲਾ ਕਮਰਾ । ਸਬਜ਼ੀ ਦਾ ਸਾਮਾਨ ਤੇ ਕੁੱਕੜ ਨਜ਼ਰ ਨਹੀਂ ਆ ਰਹੇ । ਸਟੂਲ ਉਪਰ ਬਲਦੀ ਲਾਲਟੈਣ ਪਈ ਹੈ । ਸਾਰੰਮਾ ਸੋਚੀਂ ਪਈ ਦਹੀਂ ਰਿੜਕ ਰਹੀ ਹੈ । ਅੰਮਾ ਝਾੜੂ ਲਈ ਆਉਂਦੀ ਹੈ।

ਅੰਮਾ : ਅੱਜ ਕੱਲ ਤਾਂ ਰਾਈ ਵੀ ਚੰਗੀ ਨਹੀਂ ਮਿਲਦੀ । ਭੁੱਜਣ ਵਿਚ ਹੀ ਨਹੀਂ ਆਉਂਦੀ । ਇਹ ਵੀ ਕੇਹੀ ਜੰਗ ਹੋਈ ! ਕਿਸੇ ਚੀਜ਼ ਦਾ ਸਿਰ-ਪੈਰ ਹੀ ਨਹੀਂ ਪਤਾ ਲਗਦਾ । ਰਾਈ ਤਲ ਨਹੀਂ ਹੁੰਦੀ, ਮਿੱਟੀ ਦਾ ਤੇਲ ਬਲਦਾ ਨਹੀਂ । ਪਹਿਲਾਂ ਵਾਲੀਆਂ ਗੱਲਾਂ ਹੀ ਨਹੀਂ ਰਹੀਆਂ । ਇਹ ਕੀ ਗੱਲ ? ਗੱਡੀ ਆਈ ਨੂੰ ਤਾਂ ਕਿੰਨਾ ਚਿਰ ਹੋ ਗਿਆ । ਉਹ ਕਿਉਂ ਨਹੀਂ ਆਇਆ ? ਕੰਜੁਵਰਕੀ ਵੀ ਨਹੀਂ ਬਹੁੜਿਆ । ਓਥੇ ਖੜਾ ਹੋਣੈ ।

ਸਾਰੰਮਾ : (ਸ਼ੱਕ ਨਾਲ) ਉਹ ਸ਼ਾਇਦ ਆਏ ਨਹੀਂ ਹੋਣਗੇ ।

ਅੰਮਾ : ਨੀ, ਆਇਆ ਤਾਂ ਜ਼ਰੂਰ ਹੋਏਗਾ । ਤੂੰ ਆਪਣੇ ਵਾਲ ਤਾਂ ਸਵਾਰ ਲੈ । ਚੰਗੀ ਧੋਤੀ ਪਾ ਲੈ । ਦੇਖਣ ਵਿਚ ਤਾਂ ਚੰਗੀ ਲੱਗੇਂ । (ਦੂਰੋਂ ਸੀਟੀ ਦੀ ਆਵਾਜ਼ । ਸਾਰੰਮਾ ਡਰ ਜਾਂਦੀ ਹੈ ।) ਤੂੰ ਡਰਦੀ ਕਿਉਂ ਐਂ, ਕੁੜੀਏ ? ਗੱਡੀ ਜਾਂਦੀ ਐ । ਉਹ ਹੁਣੇ ਆ ਜਾਏਗਾ ।

ਦੂਰੋਂ ਸ਼ਬਦ

ਉਹ ਫੇਰ ਆ ਰਿਹਾ ਹੈ । ਉਹ ਫੇਰ ਆ ਰਿਹਾ ਹੈ ।

ਸਾਰੰਮਾ : (ਅਵਾਕ ਰਹਿ ਜਾਂਦੀ ਹੈ । ਥੋਹੜੇ ਚਿਰ ਮਗਰੋਂ) ਹਾਏ ਨੀ, ਓ ਮੇਰੇ ਰੱਬਾ ! ਮੇਰੇ ਚਿੱਤ ਨੂੰ ਕੀ ਹੁੰਦਾ ਜਾਂਦੈ...ਮੇਰੇ...(ਪਾਗਲਾਂ ਵਾਂਗ ਉਠ ਕੇ ਦੌੜਦੀ ਹੈ । ਦਹੀਂ ਵਾਲਾ ਭਾਂਡਾ ਠੋਕਰ ਲੱਗ ਕੇ ਮੂਧਾ ਹੋ ਜਾਂਦਾ ਹੈ । ਦੂਰ ਨੱਠੀ ਜਾਂਦੀ ਗੱਡੀ ਦੀ ਆਵਾਜ਼ ਆਉਂਦੀ ਹੈ । ਅੰਮਾ ਦੌੜ ਕੇ ਉਹਨੂੰ ਫੜ ਕੇ ਉਠਾਉਂਦੀ ਹੈ ।)

ਅੰਮਾ : ਹਾਏ ਮੈਂ ਮਰ ਗਈ, ਇਹ ਕੁੜੀ ਕਰਦੀ ਕੀ ਐ ? ਸਾਰੰਮੀ, ਧੀਏ ਸਾਰੰਮੀਏ ! ਅੱਖਾਂ ਤਾਂ ਖੋਲ੍ਹ ਧੀਏ । (ਸਾਰੰਮਾ ਨੂੰ ਹੱਥਾਂ ਨਾਲ ਚੁਕ ਕੇ ਮੰਜੇ ਉਤੇ ਪਾਉਂਦੀ ਹੈ । ਸਾਰੰਮਾ ਬਿਲਕੁਲ ਨਹੀਂ ਹਿਲਦੀ ।) ਕਾਲੀ ਐਨਕ ਲਾਈ ਕੁੰਜੁਵਰਕੀ ਦੇ ਮੋਢੇ ਉਤੇ ਹੱਥ ਰੱਖੀ ਮਾਤੂਕੁੱਟੀ ਪ੍ਰਵੇਸ਼ ਕਰਦਾ ਹੈ । ਅੰਮਾ ਸਾਰੰਮਾ ਦੇ ਮੂੰਹ ਉਤੇ ਪਾਣੀ ਦੇ ਛਿੱਟੇ ਮਾਰਦੀ ਹੈ । ਕੁਝ ਅਸਰ ਨਾ ਹੁੰਦਾ ਵੇਖ ਸਾਹ ਸੌਖਾ ਕਰਨ ਲਈ ਉਹ ਸਾਰੰਮਾ ਦੀ ਅੰਗੀ ਦੀ ਗੱਠ ਖੋਲ੍ਹਦੀ ਹੈ । ਲਾਲਟੈਣ ਲਿਆ ਕੇ ਸਾਰੰਮਾ ਦਾ ਸਰੀਰ ਸਿਰ ਤੋਂ ਲੈ ਕੇ ਪੈਰਾਂ ਤਕ ਦੇਖਦੀ ਹੈ । ਉਹ ਅਚਾਨਕ ਕੁਝ ਦੇਖ ਕੇ ਚੌਂਕ ਜਾਂਦੀ ਹੈ । ਇਕ ਵਾਰੀ ਫੇਰ ਧਿਆਨ ਨਾਲ ਦੇਖਦੀ ਹੈ । ਘਾਬਰ ਕੇ ਉਛਲ ਕੇ ਉਠਦੀ ਹੈ ਤੇ ਛਾਤੀ ਉਤੇ ਦੁਹੱਥੜ ਮਾਰਦੀ ਹੈ) ਹਾਏ ਨੀ ! ਧੋਖਾ ਦਿੱਤਾ ਨੀ ਤੂੰ ਸਾਰੰਮੀਏ ! ਇਸ ਟੱਬਰ ਦੀ ਇੱਜ਼ਤ 'ਤੇ ਪਾਣੀ ਫੇਰ ਦਿੱਤਾ ਤੂੰ । ਹਾਏ । ਓ ਮੇਰੇ ਰੱਬਾ । ਇਹ ਦਿਨ ਵੀ ਦੇਖਣਾ ਸੀ ! ਉਹ ਵੀ ਮੇਰੇ ਪੁਤ ਦੇ ਆਉਣ ਵਾਲੇ ਦਿਨ ! ਆਪਣੇ ਪੁਤ ਨੂੰ ਮੈਂ ਕੀ ਦੱਸਾਂਗੀ ?

(ਮੱਥੇ ਉਤੇ ਹੱਥ ਰਖ ਕੇ ਜ਼ਮੀਨ ਉਤੇ ਬੈਠ ਜਾਂਦੀ ਹੈ) ਓ ਮੇਰਿਆ ਰੱਬਾ !

ਮਾਤੂਕੁੱਟੀ ਦਰਵਾਜ਼ੇ ਕੋਲ ਖੜਾ ਅੰਮਾ ਦੀਆਂ ਸਾਰੀਆਂ ਗੱਲਾਂ ਸੁਣਦਾ ਹੈ । ਉਹ ਗੱਲ ਸਮਝ ਜਾਂਦਾ ਹੈ ਤੇ ਉਹ ਗ਼ੁਸੇ ਨਾਲ ਕੰਬਣ ਲੱਗ ਜਾਂਦਾ ਹੈ । ਉਹਦੀਆਂ ਉਂਗਲਾਂ ਕਮਜ਼ੋਰੀ ਕਾਰਣ ਆਕੜ-ਜਿਹੀਆਂ ਜਾਂਦੀਆਂ ਹਨ । ਕੁੰਜੁਵਰਕੀ ਦੇ ਚਿਹਰੇ ਉਤੇ ਅਪਰਾਧੀ ਭਾਵਨਾ ਹੈ । ਉਹ ਮਾਤੂਕੁੱਟੀ ਨੂੰ ਛੱਡ ਕੇ ਬਹੁਤ ਦੂਰ ਖੜੇ ਹੋਣ ਦੀ ਉਹਦੀ ਇੱਛਾ ਦੇ ਬਾਵਜੂਦ ਵੀ ਉਹ ਬੇਬਸੀ ਨੂੰ ਯਾਦ ਕਰਕੇ ਸ਼ਾਇਦ ਨਾਰਾਜ਼ਗੀ ਹੋਣ ਤੇ ਵੀ ਓਥੇ ਹੀ ਖੜਾ ਰਹਿੰਦਾ ਹੈ ।

ਮਾਤੂਕੁੱਟੀ : (ਭਾਰੀ ਆਵਾਜ਼ ਵਿਚ) ਸਾਰੰਮਾ !

ਅੰਮਾ ਘਬਰਾ ਕੇ ਪਿਛਾਂਹ ਮੁੜ ਕੇ ਦੇਖਦੀ ਹੈ । ਥੋਹੜੀ-ਥੋਹੜੀ ਹੋਸ਼ ਵਿਚ ਆਉਣ ਵਾਲੀ ਸਾਰੰਮਾਂ ਹੌਲੀ-ਹੌਲੀ ਉਠ ਕੇ ਅੰਮਾ ਦਾ ਆਸਰਾ ਲੈ ਕੇ ਖੜੀ ਹੁੰਦੀ ਹੈ । ਕੁੰਜੁਵਰਕੀ ਜ਼ਮੀਨ ਉਤੇ ਨਜ਼ਰ ਗੱਡੀ ਖੜਾ ਰਹਿੰਦਾ ਹੈ ।

ਅੰਮਾ : ਮਾਤੂਕੁੱਟੀ ਪੁੱਤ, ਤੈਨੂੰ ਰਤਾ ਦੇ...

ਮਾਤੂਕੁੱਟੀ : ਹੂੰ ! ਬੱਸ ਕਰੋ ! ਮੈਂ ਤੁਹਾਡੀ ਕੋਈ ਗੱਲ ਨਹੀਂ ਸੁਣਨੀ । ਸਾਰੰਮਾ ! ਸਾਰੰਮਾ ! ਉਹ ਕਿਥੇ ਗਈ ਹੋਈ ਐ ?

ਅੰਮਾ : ਹੈ । (ਅਵਿਅਕਤ ਰੂਪ ਵਿਚ)

ਮਾਤੂਕੁੱਟੀ : ਉਹ ਬੋਲ ਨਹੀਂ ਸਕਦੀ ?

ਅੰਮਾ : ਤੇਰੀਆਂ ਅੱਖਾਂ ਨੂੰ ਕੀ ਹੋਇਆ ਪੁੱਤ ?

ਮਾਤੂਕੁੱਟੀ : ਆਪਣੀਆਂ ਅੱਖਾਂ ਤੇ ਆਪਣੇ ਪੈਰਾਂ ਦੀ ਗੱਲ ਮੈਂ ਨਹੀਂ ਕੀਤੀ। ਸਾਰੰਮਾ ਨੇ ਕੀ ਕੀਤਾ ? ਸਾਰੰਮਾ ਨੇ ਖ਼ਾਨਦਾਨ ਦੀ ਇੱਜ਼ਤ ਮਿੱਟੀ ਵਿਚ ਕਿੱਦਾਂ ਰੋਲ ਦਿੱਤੀ ? ਮੈਂ ਇਹੀ ਪੁੱਛਿਐ ।

ਅੰਮਾ : ਉਹ...ਰਤਾ...ਡਿਗ ਪਈ ਸੀ । ਮੂੰਹ 'ਤੇ ਪਾਣੀ ਛਿੜਕਿਆ...

ਮਾਤੂਕੁੱਟੀ : (ਗ਼ੁਸੇ ਨੂੰ ਰੋਕ ਨਾ ਸਕਦਿਆਂ ਕੁੰਜੁਵਰਕੀ ਨੂੰ ਛੱਡ ਕੇ ਦੋ ਕਦਮ ਅੱਗੇ ਵਧ ਕੇ) ਮੈਨੂੰ ਅੱਖਾਂ ਤੋਂ ਦੀਹਦਾ ਨਹੀਂ, ਏਸ ਕਰਕੇ ਤੂੰ ਮੈਨੂੰ ਬੇਵਕੂਫ਼ ਬਣਾਉਣਾ ਚਾਹੁੰਦੀ ਹੋਏਂਗੀ । ਨਹੀਂ, ਇਹ ਨਹੀਂ ਹੋ ਸਕਦਾ । ਮੈਂ ਸਾਰਾ ਕੁਛ ਸੁਣ ਲਿਐ । ਉਹ ਮੂੰਹੋਂ ਕੀ ਕਹਿੰਦੀ ਐ, ਮੈਂ ਇਹੀ ਸੁਣਨੈ ।

ਅੰਮਾ : ਮੇਰੇ ਪੁੱਤ...

ਮਾਤੂਕੁੱਟੀ : ਮੈਨੂੰ ਵਰਜ ਰਹੀ ਐਂ । ਮੈਨੂੰ ਬਹਾਲੇ ਮਲ੍ਹਾਰ ਨਾ ਦਿਖਾ । ਅੱਖਾਂ ਗੁਆ ਕੇ, ਜੰਗ ਲੜਦਿਆਂ ਪੈਸਾ ਜੁ ਤੁਹਾਨੂੰ ਘਲਦਾ ਰਿਹਾ, ਤੇ ਆਉਂਦੇ ਨੂੰ ਮਲ੍ਹਾਰ ਤਿਆਰ ਕਰਕੇ ਰਖਿਐ ਤੂੰ ? (ਨਫ਼ਰਤ ਨਾਲ ਦੰਦ ਪੀਂਹਦਾ ਹੈ) ਤੂੰ ਚੁਪ ਰਹਿ । ਉਹ ਆਪਣੀ ਕਰਤੂਤ ਆਪਣੇ ਮੂੰਹੋਂ ਸੁਣਾਵੇ । ਸਾਰੰਮਾ !

ਸਾਰੰਮਾ : (ਬੜੀ ਧੀਮੀ ਆਵਾਜ਼ ਵਿਚ) ਕੀ ?

ਮਾਤੂਕੁੱਟੀ : ਹੁਣ ਤੈਨੂੰ ਸੁਣ ਰਿਹੈ ਨਾ ? ਤੂੰ ਇਧਰ ਆ ।

ਉਹ ਹੌਲੀ ਹੌਲੀ ਕੋਲ ਜਾਂਦੀ ਹੈ । ਮਾਤੂਕੁੱਟੀ ਟੋਂਹਦਾ ਹੈ। ਸਾਰੰਮਾ ਆਪਣੇ ਦੋਹਵੇਂ ਹੱਥ ਆਪ ਹੀ ਮਾਤੂਕੁੱਟੀ ਦੇ ਹੱਥਾਂ ਵਿਚ ਦੇ ਦਿੰਦੀ ਹੈ ।

ਮਾਤੂਕੁੱਟੀ : ਕਿਉਂ ਬੇਬੇ ਨੇ ਜੋ ਕਿਹੈ, ਉਹ ਸੱਚ ਐ ?

ਅੰਮਾ : (ਦੌੜ ਕੇ ਮਾਤੂਕੁੱਟੀ ਦੇ ਹੱਥ ਫੜ ਕੇ) ਪੁੱਤ ਮਾਰੀਂ ਨਾ ਇਹਨੂੰ। ਇਹਦੇ...

ਮਾਤੂਕੁੱਟੀ : ਤੂੰ ਵਿਚ ਨਾ ਆ ਐਵੇਂ, ਬੇਬੇ ! ਸਾਰੰਮਾ, ਦੱਸ, ਕੀਹਦੇ ਨਾਲ ਖੇਹ ਖਾਧੀ ਸੀ ਤੂੰ ? ਦੱਸ, ਹੁਣੇ ਦੱਸ ।

ਸਾਰੰਮਾ : (ਜ਼ਮੀਨ ਵਲ ਦੇਖਦਿਆਂ) ਮੈਂ ਨਹੀਂ ਦੱਸ ਸਕਦੀ ।

ਮਾਤੂਕੁੱਟੀ : ਮੈਂ ਆਪਣੇ ਸਵਾਲ ਦਾ ਜਵਾਬ ਮੰਗਦਾਂ ।

ਸਾਰੰਮਾ ਬੇਬਸੀ ਨਾਲ ਕੁੰਜੁਵਰਕੀ ਵਲ ਦੇਖਦੀ ਹੈ । ਉਹ ਨਜ਼ਰ ਨਾ ਸਹਾਰਦਿਆਂ ਕੁੰਜੁਵਰਕੀ ਕਮਰੇ ਦੇ ਦੂਜੇ ਪਾਸੇ ਵਲ ਚਲੇ ਜਾਂਦਾ ਹੈ । ਸਾਰੰਮਾ ਰੋਣ ਲਗਦੀ ਹੈ ।

ਸਾਰੰਮਾ : ਇਹ ਨਾ ਮੈਥੋਂ ਪੁਛ । ਮੈਨੂੰ ਜਿੰਨਾ ਮਰਜ਼ੀ ਮਾਰ ਲੈ । ਮੇਰੀ ਜਾਨ ਕਢ ਛੱਡ । ਮੈਨੂੰ ਗੁੱਤੋਂ ਫੜ ਕੇ ਘਰੋਂ ਕੱਢ ਦੇ । ਪਰ ਮੈਥੋਂ ਇਹ ਨਾ ਪੁਛ । ਮੈਂ ਨਹੀਂ ਦੱਸਣਾ । (ਰੋਂਦੀ-ਰੋਂਦੀ ਮਾਤੂਕੁੱਟੀ ਦੇ ਪੈਰਾਂ ਵਿਚ ਡਿਗ ਪੈਂਦੀ ਹੈ । ਉਹ ਫੜ ਕੇ ਉਠਾਉਂਦਾ ਹੈ ।)

ਮਾਤੂਕੁੱਟੀ : ਸਿੱਧੀ ਖੜੀ ਹੋ । ਤੂੰ ਦੱਸੇਂਗੀ ਕਿ ਨਹੀਂ ? ਮੈਂ ਤੈਥੋਂ ਅਖਵਾ ਕੇ ਛੱਡਾਂਗਾ । (ਮਾਰਨ ਲਈ ਪੈਰ ਚੁਕਦਾ ਹੈ । ਪਰ ਫੇਰ ਉਹਦੇ ਵਾਲ ਫੜ ਲੈਂਦਾ ਹੈ ।) ਮੈਂ ਤੈਥੋਂ ਆਪਣੇ ਸਵਾਲ ਦਾ ਜਵਾਬ ਮੰਗਿਐ ।

ਸਾਰੰਮਾ : (ਚੁਪ ਖੜੀ ਰਹਿੰਦੀ ਹੈ । ਮਾਤੂਕੁੱਟੀ ਵਾਲ ਫੜ ਕੇ ਝੰਜੋੜਦਾ ਹੈ ।) ਨਹੀਂ ਮੈਂ ਨਹੀਂ ਦੱਸਦੀ ।

ਮਾਤੂਕੁੱਟੀ : (ਗੁਸਾ ਹੋਰ ਵਧ ਜਾਂਦਾ ਹੈ) ਨਹੀਂ ! ਕੰਜਰੀਏ ! ਤੂੰ ਦੱਸਦੀ ਐਂ ਜਾਂ ਨਹੀਂ, ਮੈਂ ਇਹੀ ਤਾਂ ਦੇਖਣੈ । ਉਹਦੀ ਧੌਣ ਫੜਦਾ ਹੈ । ਕੁੰਜੁਵਰਕੀ ਨੱਠ ਕੇ ਰੋਕਦਾ ਹੈ ।)

ਕੁੰਜੁਵਰਕੀ : ਨਹੀਂ, ਮਾਤੂਕੁੱਟੀ ਨਹੀਂ । ਸਾਰੰਮਾ 'ਤੇ ਹੱਥ ਨਾ ਚੁਕ । ਇਹਦਾ ਜ਼ਿੰਮੇਵਾਰ ਮੈਂ ਹਾਂ । ਇਹ ਵਿਚਾਰੀ ਤਾਂ ਭੋਲੀ-ਭਾਲੀ ਐ । ਮੈਂ ਹੀ ਇਹਨੂੰ ਕੁਰਾਹੇ ਪਾਇਆ ਸੀ । ਮੈਂ ਤੁਹਾਨੂੰ ਸਾਰਿਆਂ ਨੂੰ ਦਗਾ ਦਿੱਤਾ । ਤੇਰੀ ਸ਼ਰਾਫ਼ਤ ਦਾ ਮੈਂ ਨਾਜਾਇਜ਼ ਫ਼ਾਇਦਾ ਉਠਾਇਆ । ਮੁਆਫ਼ੀ ਮੰਗਣ ਦਾ ਮੈਨੂੰ ਕੋਈ ਹੱਕ ਨਹੀਂ । ਪਰ, ਏਸ ਵਿਚਾਰੀ ਨੂੰ ਮਾਰ ਨਾ ।

ਸਾਰੇ ਹੈਰਾਨ ਰਹਿ ਜਾਂਦੇ ਹਨ । ਅੰਮਾ ਅਚਾਨਕ ਗੁਸੇ ਵਿਚ ਕੁੰਜੁਵਰਕੀ ਵਲ ਹੁੰਦੀ ਹੈ ।

ਅੰਮਾ : ਦੁਸ਼ਟਾ ਸਾਡੇ ਘਰੋਂ ਦਫ਼ਾ ਹੋ ਜਾ, ਸ਼ਕਲ ਨਾ ਦਿਖਾਲ ਆਪਣੀ । ਤੇਰੀ ਸੇਵਾ ਕਰਦੀ ਰਹੀ, ਵੇਲੇ-ਕੁਵੇਲੇ ਟੁਕ ਦਿੰਦੀ ਰਹੀ, ਉਹਦਾ ਇਵਜ਼ ਤੂੰ ਇਹ ਦਿੱਤਾ ? ਅਕ੍ਰਿਤਘਣ ਕੁੱਤਿਆ ! ਹੂੰ, ਨਿਕਲ ਜਾ ਇਥੋਂ !

ਕੁੰਜੁਵਰਕੀ : ਬੇਬੇ, ਨਾਰਾਜ਼ ਨਾ ਹੋ । ਮੈਂ ਜਾ ਰਿਹਾਂ । ਮੈਂ ਤੁਹਾਨੂੰ ਸਾਰਿਆਂ ਨੂੰ ਦਗ਼ਾ ਦਿੱਤਾ । ਮਾਤੂਕੁੱਟੀ ! ਮੈਂ ਹੋਰ ਕੁਛ ਨਹੀਂ ਕਹਿਣਾ । ਪਰ ਇਕ ਗੱਲ ਐ : ਜੋ ਹੋਣਾ ਸੀ ਹੋ ਗਿਆ । ਸਾਰੰਮਾ ਆਪਣੀ ਗ਼ਲਤੀ

ਲੋੜੋਂ ਵਧ ਭੁਗਤ ਚੁਕੀ ਐ। ਹੁਣ ਇਹਨੂੰ ਮਾਰਨਾ ਮਾੜੀ ਗੱਲ ਐ। ਗ਼ਲਤੀ ਮੇਰੀ ਐ, ਬੇਖੇ। ਮੈਂ ਚਲਿਆਂ। ਤੁਹਾਡਾ ਅਹਿਸਾਨ ਮੈਂ ਕਦੇ ਨਹੀਂ ਪੂਰਾ ਕਰ ਸਕਦਾ। ਮਾਤੂਕੁੱਟੀ, ਵੀਰ ਮੁਆਫ਼ ਕਰੀਂ।

ਜਾਂਦਾ ਹੈ। ਸਾਰੰਮਾ ਦੇਖਦੀ ਖੜੀ ਰਹਿੰਦੀ ਹੈ। ਦਰਵਾਜ਼ੇ ਤੋਂ ਕੁੰਜੁਵਰਕੀ ਮੁੜ ਕੇ ਸਾਰੰਮਾ ਵਲ ਦੇਖਦਾ ਹੈ। ਪਰ ਉਹ ਮੂੰਹ ਮੋੜ ਲੈਂਦੀ ਹੈ। ਲੰਮਾ ਸਾਹ ਭਰਦਿਆਂ ਕੁੰਜੁਵਰਕੀ ਚਲੇ ਜਾਂਦਾ ਹੈ।

ਅੰਮਾ : (ਦੇਖਦਿਆਂ ਖੜੀ ਹੋ ਕੇ) ਦੁੱਧ ਪੀਣਾ ਸੱਪ ! ਦੁਸ਼ਟਾ ! ਤੈਨੂੰ ਤਾਂ ਨਰਕ ਵਿਚ ਵੀ ਢੋਈ ਨਹੀਂ ਮਿਲਣੀ !

ਮਾਤੂਕੁੱਟੀ : ਉਹਨੂੰ ਕਿਉਂ ਕਹਿੰਦੀ ਏਂ ? ਸਾਰਾ ਕੀਤਾ-ਕਤਰਿਆ ਤਾਂ ਏਸ ਗਤੂਤ ਨੇ। ਉਹ ਨਾ ਹੁੰਦਾ, ਉਹਦੀ ਥਾਂ ਕੋਈ ਹੋਰ ਹੋਣਾ ਸੀ।

ਅੰਮਾ : ਤੂੰ ਵੀ ਉਹਦੇ ਨਾਲ ਹੀ ਚਲੀ ਜਾ। ਦੇਖਦੀ ਕੀ ਐਂ ? ਉਹ ਥਾਂ ਹੈ ਤੇਰੇ ਲਈ। (ਇਸ਼ਾਰੇ ਨਾਲ) ਉਥੇ ਸੜਕ ਉਤੇ।

ਮਾਤਕੁੱਟੀ : ਕਦੋਂ ਸ਼ੁਰੂ ਹੋਇਆ ਸੀ ਤੁਹਾਡਾ ਅੱਖ-ਮਟੱਕਾ ?

ਸਾਰੰਮਾ : (ਮਾਤੂਕੁੱਟੀ ਦੀਆਂ ਨਿਰਜੋਤ ਅੱਖਾਂ ਅੱਗੇ ਹੱਥ ਜੋੜਦਿਆਂ) ਹਾਏ, ਐਂ ਨਾ ਆਖ। ਗ਼ਲਤੀ ਮੈਥੋਂ ਹੋ ਗਈ। ਮੈਨੂੰ ਜਿਹੜੀ ਸਜ਼ਾ ਦੇਣੀ ਐ, ਦੇ ਲੈ। ਏਸ ਇਕ ਗ਼ਲਤੀ ਲਈ...ਸੱਚ...ਸਿਰਫ਼ ਇਕ ਵਾਰ... (ਰੋਂਦੀ ਹੈ)।

ਮਾਤੂਕੁੱਟੀ : (ਮਜ਼ਾਕ ਨਾਲ ਹੱਸਦਿਆਂ) ਹੁਣ ਇਹ ਸਫ਼ਾਈਆਂ ਤੇ ਇਹਦੇ ਕਿੱਸੇ ! ਸੁਣੋ, ਸੁਣ ਲਓ।

ਅੰਮਾ : ਏਸ ਡੈਣ ਦੇ ਇਥੇ ਪੈਰ ਪਾਉਣ ਮਗਰੋਂ—ਓਹ ਮੇਰੇ ਰੱਬਾ, ਨਾਸ ਤੋਂ ਬਿਨਾਂ ਹੋਰ ਕੁਛ...ਉਹ (ਹੱਥ ਮੱਥੇ ਉਤੇ ਰਖਦੀ ਹੈ)

ਮਾਤੂਕੁੱਟੀ ਹੱਸਣਾ ਬੰਦ ਨਹੀਂ ਕਰਦਾ। ਸਾਰੰਮਾ ਨਿਰਾਸ਼ਾ ਤੇ ਗ਼ੁਸੇ ਨਾਲ ਭਰੀ ਮਾਤੂਕੁੱਟੀ ਵਲ ਦੇਖਦੀ ਖੜੀ ਰਹਿੰਦੀ ਹੈ।

ਸਾਰੰਮਾ : (ਅਚਾਨਕ ਰੋਣਹਾਕੀ ਹੋ ਕੇ) ਬੱਸ ! ਰਹਿਣ ਦਿਓ, ਮੈਂ ਹੁਣ ਕੀ ਕਰਨੈ ? ਮਰਨੈ ? ਇਹਦੇ ਵਿਚ ਹੱਸਣ ਦੀ ਕਿਹੜੀ ਗੱਲ ਐ ? ਮੈਂ ਗ਼ਲਤੀ ਕੀਤੀ। ਉਹ ਮੈਂ ਭੁਗਤ ਰਹੀ ਆਂ। ਹੁਣ ਮੈਨੂੰ ਖੁਆਰ ਕਿਉਂ ਕਰਦੇ ਹੋ ? ਮੈਨੂੰ ਬਾਹਰ ਕਢ ਦਿਓ। ਇਥੋਂ ਰੋੜ ਕੇ ਕੋਂਹਦੇ ਕਾਹਨੂੰ ਹੋ ? ਮੈਂ ਔਰਤ ਹਾਂ। ਆਖ਼ਿਰ ਮੈਂ ਵੀ ਇਨਸਾਨ ਹਾਂ। ਮੈਂ ਵੀ ਜੀਊਣੈ। ਚਾਰ ਸਾਲ ਮੈਂ ਇਕੱਲੀ ਰਹੀ। ਪਿਆਰ ਦੇ ਬੋਲ ਨੂੰ ਤਰਸਦੀ ਰਹੀ। ਮੈਨੂੰ ਕੱਲੀ ਨੂੰ ਛੱਡ ਕੇ ਚਲੇ ਗਿਆ। ਕਦੇ ਸੋਚਿਆ

ਵੀ ਕਿ ਪਿੱਛੇ ਮੇਰਾ ਕੀ ਹਾਲ ਹੁੰਦਾ ਹੋਏਗਾ ? ਤੇ ਹੁਣ ਆ ਗਿਆ ਮੇਰਾ ਹਾਲ ਪੁਛਣ !

ਫੁਟ-ਫੁਟ ਕੇ ਰੋਂਦੀ ਹੈ। ਸਾਰੰਮਾ ਦਾ ਇਹ ਗੁਸਾ ਦੇਖ ਕੇ ਹੈਰਾਨ ਹੋਇਆ ਮਾਤੂਕੁੱਟੀ ਉਹਦਾ ਰੋਣ ਸੁਣ ਕੇ ਕੰਬ ਜਾਂਦਾ ਹੈ। ਹੰਭਿਆ ਹੋਇਆ ਉਹ ਕੁਰਸੀ ਟੋਹਲਦਾ ਹੈ। ਸਾਰੰਮਾ ਸਮਝ ਕੇ ਉਹਦਾ ਹੱਥ ਫੜ ਕੇ ਕੁਰਸੀ ਉਤੇ ਬਿਠਾਉਂਦੀ ਹੈ। ਸਾਰੇ ਕੁਝ ਚਿਰ ਚੁਪ ਰਹਿੰਦੇ ਹਨ।

ਅੰਮਾ : (ਮਾਤੂਕੁੱਟੀ ਦੇ ਕੋਲ ਜਾ ਕੇ) ਮੇਰੇ ਪੁੱਤ, ਤੇਰੀਆਂ ਅੱਖਾਂ ਨੂੰ ਕੀ ਹੋਇਆ ? ਦੱਸ ਪੁਤ, ਮਾਂ ਨੂੰ ਨਹੀਂ ਦੱਸੇਂਗਾ, ਤਾਂ ਕਿਹਨੂੰ ਦੱਸੇਂਗਾ ? (ਉਹ ਮਾਤੂਕੁੱਟੀ ਨੂੰ ਮੋਢਿਆਂ ਤੋਂ ਫੜ ਕੇ ਹਿਲਾਉਂਦੀ ਹੈ। ਨਿਰਾਸ ਹੋ ਕੇ ਸਾਰੰਮਾ ਵਲ ਮੁੜਦੀ ਹੈ) ਡੈਣੇ, ਤੂੰ ਮੇਰੇ ਪੁਤ ਦੀਆਂ ਅੱਖਾਂ ਵੀ ਖੋਹ ਲਈਆਂ। ਹੁਣ ਖੜੀ ਘੂਰਦੀ ਕਿਉਂ ਐ ?

ਦੂਰੋਂ ਸ਼ਬਦ

ਉਹ ਫੇਰ ਆ ਰਿਹਾ ਹੈ। ਐ ਈਮਾਨ ਵਾਲਿਓ ਤਿਆਰ ਹੋ ਜਾਓ।

ਮਾਤੂਕੁੱਟੀ ਸਿਰ ਚੁਕ ਕੇ ਧਿਆਨ ਨਾਲ ਸੁਣਦਾ ਹੈ।

ਬਾਕੀਆਂ ਨੂੰ ਨਾ ਮਾਰਨ ਵਾਲੇ ਕੀੜੇ-ਮਕੌੜਿਆਂ ਤੇ ਨਾ ਬੁਝਣ ਵਾਲੀ ਅੱਗ ਵਾਲੇ ਨਰਕ ਵਿਚ ਸੁਟ ਦੇਣਾ।

ਅੰਮਾ : ਇਹ ਪ੍ਰਚਾਰਕ ਐ ਪੁੱਤਰ।

ਮਾਤੂਕੁੱਟੀ ਇਹ ਸੁਣ ਨਹੀਂ ਰਿਹਾ। ਉਹ ਤ੍ਰਿਹਾਏ ਬੰਦੇ ਵਾਂਗ ਆਪਣੇ ਗਲ ਉਤੇ ਹੱਥ ਫੇਰਦਾ ਹੈ। ਸਾਰੰਮਾ ਸਮਝ ਜਾਂਦੀ ਹੈ ਤੇ ਨੱਠ ਕੇ ਪਾਣੀ ਲਿਆ ਕੇ ਦਿੰਦੀ ਹੈ।

ਸਾਰੰਮਾ : ਪਾਣੀ !

ਮਾਤੂਕੁੱਟੀ ਪਾਣੀ ਪੀ ਕੇ ਟੋਹ-ਟੋਹ ਕੇ ਤੁਰਦਾ ਹੈ। ਉਹਦੇ ਅੱਗੇ ਪਏ ਸਟੂਲ ਨੂੰ ਸਾਰੰਮਾ ਚੁਕ ਲੈਂਦੀ ਹੈ।

ਮਾਤੂਕੁੱਟੀ : (ਰੁਕ ਕੇ) ਯਾ ਖ਼ੁਦਾ, ਇਹ ਸਾਰੇ ਕਸ਼ਟ ਕਾਹਦੇ ਲਈ ? ਕਿਹੜੇ ਕਿਹੜੇ ਭਿਅੰਕਰ ਦ੍ਰਿਸ਼ ਦੇਖੇ ! ਕੈਸੇ-ਕੈਸੇ ਨਰਕੀ ਦੁਖ ਸਹਾਰੇ। ਸਿਰ-ਵੱਢੇ ਸਰੀਰਾਂ ਵਿਚੋਂ ਲਹੂ ਵਗਦਾ ਦੇਖਿਐ। ਜੰਗ ਦੇ ਖ਼ਤਰਨਾਕ ਸਿੱਟੇ—ਬੰਬ ਫਟਣ ਨਾਲ ਹੱਥ-ਪੈਰ, ਉਡਦੇ ਦੇਖੇ ਨੇ, ਸਿਰ ਅਨਾਰ

ਵਾਂਗ ਖੁਲ੍ਹਦੇ, ਆਂਦਰਾਂ ਬਾਹਰ ਨਿਕਲਦੀਆਂ ਦੇਖੀਆਂ ਨੇ। ਜਾਨ ਨਿਕਲਣ ਲਈ ਸਹਿਕਦੇ ਬੰਦਿਆਂ ਨੂੰ ਘੜੀਸ ਹੁੰਦਿਆਂ ਦੇਖਿਐ।... ਇਨ੍ਹਾਂ ਸਾਰੀਆਂ ਗੱਲਾਂ ਨੇ ਮੈਨੂੰ ਦੁਖੀ ਨਹੀਂ ਕੀਤਾ ਸੀ। (ਹੋਰ ਵੀ ਧੀਮੀ ਆਵਾਜ਼ ਵਿਚ) ਅੰਮਾ ਦੇ ਮਰ ਜਾਣ ਦਾ ਸੁਪਨਾ ਵੀ ਮੈਂ ਦੇਖਿਆ ਸੀ। ਡਾਕਟਰ ਕਹਿੰਦੇ ਸੀ, ਮੇਰਾ ਬਚਣਾ ਮੁਸ਼ਕਲ ਐ। (ਅਸਹਿ ਦੁਖ ਨਾਲ ਡੂੰਘਾ ਹਉਕਾ ਲੈਂਦਾ ਹੈ) ਤਾਂ ਵੀ ਸਾਰੰਮੀਏ, ਤੂੰ ਇਹ...

ਸਾਰੰਮਾ : (ਕੋਲ ਜਾ ਕੇ) ਐਦਾਂ ਨਾ ਆਖ। ਮੈਥੋਂ ਭੁਲ ਹੋ ਗਈ। ਜਿਹੜੀ ਮੁਆਫ਼ ਨਹੀਂ ਕੀਤੀ ਜਾ ਸਕਦੀ। ਇਹਦੀ ਸਜ਼ਾ ਮੈਂ ਭੁਗਤ ਲਵਾਂਗੀ। ਮੈਂ ਕੋਈ ਸੁਖ ਨਹੀਂ ਚਾਹੁੰਦੀ...ਤਾਂ ਵੀ...ਨੌਕਰਾਣੀ ਬਣ ਕੇ...(ਉਹ ਗੱਚ ਭਰਿਆ ਜਾਂਦਾ ਹੈ। ਉਹ ਸਿਰ ਝੁਕਾ ਕੇ ਮਾਤੂਕੁੱਟੀ ਦੇ ਪੈਰਾਂ ਨੂੰ ਮੱਥੇ ਨਾਲ ਲਾਉਂਦੀ ਹੈ।)

ਮਾਤੂਕੁੱਟੀ : (ਸਾਰੰਮਾ ਦੇ ਸਿਰ ਨੂੰ ਪਿਆਰ ਨਾਲ ਪਲੋਸਦਿਆਂ) ਰੋ ਨਾ, ਸਾਰੰਮੀਏ, ਰੋ ਨਾ। (ਥੋਹੜਾ ਚਿਰ ਚੁਪ ਰਹਿਣ ਮਗਰੋਂ) ਬੇਬੇ ਮੈਨੂੰ ਭੁਖ ਲੱਗੀ ਐ।

ਪਰਦਾ

# ਦੂਜਾ ਅੰਕ

## ਐ ਔਰਤ, ਮੇਰੇ ਵਿਚ ਤੇ ਤੇਰੇ ਵਿਚ ਕੀ ?

### ਪਹਿਲਾ ਦ੍ਰਿਸ਼

ਸਥਾਨ : ਮਾਤ੍ਰੂਕੁੱਟੀ ਦੇ ਘਰ ਦਾ ਕਮਰਾ। ਪਿਛਾੜੀ ਤੇ ਸੱਜੇ ਪਾਸੇ ਦਰਵਾਜ਼ੇ ਹਨ। ਸਾਰੰਮਾ ਖੂੰਜੇ ਵਿਚ ਬੈਠੀ ਸਬਜ਼ੀ ਚੀਰ ਰਹੀ ਹੈ। ਮਾਤ੍ਰੂਕੁੱਟੀ ਕਾਲੀ ਐਨਕ ਲਾਈ ਹੌਲੀ-ਹੌਲੀ ਟਹਿਲ ਰਿਹਾ ਹੈ।

ਮਾਤ੍ਰੂਕੁੱਟੀ : (ਅੰਦਰ ਵਲ ਮੁੜ ਕੇ) ਬੇਬੇ ! ਬੇਬੇ !

ਸਾਰੰਮਾ : ਹਰ ਵੇਲੇ ਅੰਮਾ ਨੂੰ ਆਵਾਜ਼ਾਂ ਕਿਉਂ ਮਾਰਦਾ ਰਹਿੰਦੈ ?

ਮਾਤ੍ਰੂਕੁੱਟੀ : ਮੈਨੂੰ ਕਾਫ਼ੀ ਚਾਹੀਦੀ ਐ।

ਸਾਰੰਮਾ : (ਉਠਾਂਦਿਆਂ) ਇਹ ਤਾਂ ਮੈਨੂੰ ਵੀ ਕਹਿ ਸਕਦੈਂ।

ਮਾਤ੍ਰੂਕੁੱਟੀ : ਬੇਬੇ !

ਅੰਮਾ : (ਪਰਦੇ ਦੇ ਪਿਛਿਓਂ) ਐਂ !

ਮਾਤ੍ਰੂਕੁੱਟੀ : (ਉੱਚੀ ਦੇਣੀ) ਮੈਨੂੰ ਕਾਫ਼ੀ ਦੇ।

ਸਾਰੰਮਾ : ਮੈਂ ਕੀ ਕਿਹੈ ?

ਮਾਤ੍ਰੂਕੁੱਟੀ : ਇਹਦਾ ਮੇਰੇ ਕੋਲ ਕੋਈ ਜਵਾਬ ਨਹੀਂ। ਔਖੀ ਵੇਲੇ ਬੰਦਾ ਆਪਣੀ ਮਾਂ ਕੋਲ ਹੀ ਜਾਂਦੈ।

ਸਾਰੰਮਾ : ਹਮੇਸ਼ਾਂ ?

ਮਾਤ੍ਰੂਕੁੱਟੀ : ਹਮੇਸ਼ਾਂ ?

ਸਾਰੰਮਾ : ਘਰ ਵਹੁਟੀ ਹੋਵੇ, ਤਾਂ ਵੀ ?

ਮਾਤ੍ਰੂਕੁੱਟੀ : ਵਹੁਟੀ ਤੇ ਨਿਆਣੇ ਹੋਣ 'ਤੇ ਵੀ ਮਾਂ ਵਾਂਗ ਵਹੁਟੀ ਪਿਆਰ ਨਹੀਂ ਕਰ ਸਕਦੀ।

ਅੰਮਾ ਕਾਫ਼ੀ ਦਾ ਪਿਆਲਾ ਲਈ ਪ੍ਰਵੇਸ਼ ਕਰਦੀ ਹੈ। ਖੰਘਦੀ ਹੈ। ਕਾਫ਼ੀ ਮਾਤੂਕੁੱਟੀ ਦੇ ਹੱਥ ਵਿਚ ਫੜਾਉਂਦੀ ਹੈ।

ਅੰਮਾ : ਕੀ ਗੱਲ ਐ ਕੁੜੇ ? ਘੁਟ ਕਾਫ਼ੀ ਵੀ ਨਹੀਂ ਬਣਾ ਕੇ ਪਿਆਲ ਸਕਦੀ ? ਇਸ ਕੰਮ ਲਈ ਵੀ ਮੈਨੂੰ ਅੱਗੇ ਕਰਦੀ ਐਂ ! ਖੰਘ ਨੂੰ ਤਾਂ... (ਲੰਘਦੀ ਹੈ)

ਸਾਰੰਮਾ ਚੁਪਚਾਪ ਮਾਤੂਕੁੱਟੀ ਦੇ ਚਿਹਰੇ ਵਲ ਦੇਖਦੀ ਹੈ। ਖ਼ਾਮੋਸ਼ ਦੁਆ ਅੰਨੇ, ਮਾਤੂਕੁੱਟੀ ਲਈ ਬੇਮਾਅਨੀ ਹੈ, ਇਹ ਸੋਚ ਕੇ ਉਹ ਮਾਯੂਸੀ ਵਿਚ ਸਿਰ ਝੁਕਾ ਕੇ ਫੇਰ ਸਬਜ਼ੀ ਚੀਰਨ ਲਗਦੀ ਹੈ।

ਮਾਤੂਕੁੱਟੀ : (ਕਾਫ਼ੀ ਪੀਂਦਿਆਂ) ਬੇਬੇ, ਇਹਦਾ ਕੋਈ ਕਸੂਰ ਨਹੀਂ। ਮੈਂਹੀਓਂ ਕਿਹਾ ਸੀ, ਬੇਬੇ ਦੇ ਹੱਥ ਦੀ ਕਾਫ਼ੀ ਪੀਣੀ ਐਂ।

ਅੰਮਾ : ਉਹ ਤਾਂ ਏਦਾਂ ਹੀ ਹੋਣੈ। (ਨਾਂਹ ਵਿਚ ਸਿਰ ਹਿਲਾਉਂਦਿਆਂ) ਇਹ ਨਹੀਂ ਸੁਧਰ ਸਕਦੀ। ਇਹ ਖੰਘ...ਕੱਲ੍ਹ...ਮੀਂਹ ਵਿਚ ਭਿੱਜਣ ਕਰਕੇ ਹੋ ਗਈ। ਮੈਂ ਜਾ ਕੇ ਰਤਾ ਲਕ ਸਿੱਧਾ ਕਰ ਲਵਾਂ। (ਕਾਫ਼ੀ ਦਾ ਪਿਆਲਾ ਅੰਦਰ ਲੈ ਕੇ ਜਾਂਦੀ ਹੈ। ਮਾਤੂਕੁੱਟੀ ਜੇਬ ਵਿਚੋਂ ਬੀੜੀ ਕਢ ਕੇ ਸੁਲਗਾਉਂਦਾ ਹੈ ਤੇ ਫੇਰ ਘੁੰਮਣ ਲਗਦਾ ਹੈ।)

ਮਾਤੂਕੁੱਟੀ : ਸਾਰੰਮੀ !

ਸਾਰੰਮਾ : ਕੀ ?

ਮਾਤੂਕੁੱਟੀ : ਤੂੰ ਕੁਛ ਬੋਲਦੀ ਕਿਉਂ ਨਹੀਂ ?

ਸਾਰੰਮਾ : ਮੈਂ ਕੀ ਬੋਲਾਂ ? ਕੀਹਦੇ ਨਾਲ ਬੋਲਾਂ ?

ਮਾਤੂਕੁੱਟੀ : ਮਾਂਵਾਂ ਵੱਧ ਪਿਆਰ ਕਰਦੀਆਂ, ਇਹ ਆਖਣ ਨਾਲ ਤੈਨੂੰ ਕੀ ਹੋ ਗਿਆ ? ਤੂੰ ਵੀ ਕਿਸੇ ਦਿਨ...(ਅਚਾਨਕ ਰੁਕਦਾ ਹੈ)

ਸਾਰੰਮਾ : (ਚਿਹਰਾ ਪੀਲਾ ਪੈ ਜਾਂਦਾ ਹੈ। ਛੇਤੀ ਉਠ ਕੇ ਮਾਤੂਕੁੱਟੀ ਦੇ ਕੋਲ ਜਾ ਖੜੀ ਹੁੰਦੀ ਹੈ) ਹਾਂ, ਠੀਕ ਆਖਿਐ। ਆਪਣੀ ਘਰਵਾਲੀ ਨੂੰ ਕੁਛ ਨਾ ਸਮਝਣ ਵਾਲੇ ਮਾਂਵਾਂ ਦੀ ਕੱਛ ਵਿਚ ਹੀ ਵੜਦੇ ਨੇ। ਮੈਨੂੰ ਬਖ਼ਸ਼ ਦੇਈਂ। ਮੈਂ ਸੱਚੀ ਗੱਲ ਆਖੀ ਐ। ਮੈਂ ਤੇਰੇ ਉਤੇ ਬੜਾ ਵੱਡਾ ਬੋਝ ਬਣੀ ਹੋਈ ਆਂ। ਤੂੰ ਮੈਨੂੰ ਵਰ ਕੇ ਲਿਆਂਦਾ। ਮੈਂ ਤੈਨੂੰ ਧੋ ਦਿੱਤਾ। ਤੇਰੇ ਪਿਆਰ 'ਤੇ ਮੈਨੂੰ ਕੋਈ ਹੱਕ ਨਹੀਂ। ਮੈਂ ਜਾਵਾਂਗੀ। ਮੈਨੂੰ ਕਿਸੇ ਗੱਲ ਦਾ ਕੋਈ ਗ਼ੁਸਾ ਨਹੀਂ। ਵਾਸਤਾ ਮੈਨੂੰ ਜਾਣ ਦੇ।

ਮਾਤੂਕੁੱਟੀ : ਸਾਰੰਮੀਏ। ਚੰਗਾ ਹੋਇਆ, ਤੂੰ ਸਾਰੀ ਗੱਲ ਮੂੰਹ 'ਤੇ ਆਖ ਦਿੱਤੀ ਐ। ਮੈਂ ਵੀ ਮੂੰਹ 'ਤੇ ਹੀ ਕਹਿੰਦਾਂ। ਤੇਰਾ ਮੈਨੂੰ ਬਹੁਤ ਫ਼ਿਕਰ ਐ। ਪਰ ਮੈਂ ਤੈਨੂੰ ਘਰਵਾਲੀ ਵਾਂਗ ਪਿਆਰ ਨਹੀਂ ਕਰ ਸਕਦਾ। ਤੂੰ ਦੁਖੀ ਨਾ ਹੋਈਂ। ਪਿਛਲੇ ਤਿੰਨ ਮਹੀਨਿਆਂ ਤੋਂ ਜਦ ਦਾ ਮੈਂ ਆਇਆਂ, ਮੈਂ ਬਥੇਰੀ ਕੋਸ਼ਸ਼ ਕੀਤੀ ਐ, ਤੈਨੂੰ ਪਿਆਰ ਕਰਾਂ। ਗਿਰਜੇ ਘਰ ਵਿਚ ਕੁਛ ਰਸਮ ਆਪਣੇ ਦੋਹਵਾਂ ਸਾਹਵੇਂ ਹੋਈ ਸੀ, ਇਹੀ ਤੇਰਾ ਮੇਰਾ ਰਿਸ਼ਤਾ ਸੀ। ਫੇਰ ਮੈਂ ਝਟ ਮਗਰੋਂ ਲਾਮ ਨੂੰ ਚਲੇ ਗਿਆ। ਮੁੜ ਕੇ ਆਉਣ ਤਕ ਉਹ ਮਾੜਾ-ਮੋਟਾ ਰਿਸ਼ਤਾ ਵੀ ਖ਼ਤਮ ਹੋ ਚੁਕਾ ਸੀ। ਮੈਂ ਓਸ ਦਿਨ ਤੈਨੂੰ ਦੋਬਾਰਾ ਕਬੂਲ ਕਰ ਲਿਆ ਸੀ, ਕਿਸੇ ਤਰਸ ਕਰਕੇ ਨਹੀਂ। ਉਹਦੇ ਵਿਚ ਮੇਰਾ ਸਵਾਰਥ ਸੀ। ਕੁਛ ਆਪਣੀ ਜ਼ਾਤੀ ਘਾਟ ਦਾ ਅਹਿਸਾਸ ਵੀ। ਤੂੰ ਕੁਰਾਹੇ ਪੈ ਗਈ। ਮੈਂ ਅੰਨ੍ਹਾ ਹੋ ਗਿਆ। ਸੋ ਮੈਂ ਸੋਚਿਆ, ਦੋ ਟੁਟੀਆਂ ਹੋਈਆਂ ਜ਼ਿੰਦਗੀਆਂ ਫੇਰ ਜੁੜ ਜਾਣ। ਪਰ ਪਿਆਰ ਮੱਲੋਮੱਲੀ ਪੈਦਾ ਕਰਨ ਵਾਲੀ ਚੀਜ਼ ਨਹੀਂ ਐ। ਸਿਰਫ਼ ਜ਼ਿੰਦਗੀ ਦੀਆਂ ਸਹੂਲਤਾਂ ਹੀ ਵਿਆਹ ਤਾਂ ਨਹੀਂ ਹੁੰਦੀਆਂ। (ਅੰਦਰੋਂ ਅੰਮਾ ਦੇ ਖੰਘਣ ਦੀ ਆਵਾਜ਼ ਆਉਂਦੀ ਹੈ) ਆਪਾਂ ਦੋਹਵੇਂ ਕਦੇ ਵੀ ਇਕ ਨਹੀਂ ਹੋ ਸਕਦੇ। ਹੁਣ ਤਾਂ ਸਗੋਂ ਹੋਰ ਵੀ ਮੁਸ਼ਕਲ ਐ...

ਸਾਰੰਮਾ : (ਬਹੁਤ ਸ਼ਾਂਤ ਹੋ ਕੇ ਧੀਮੀ ਆਵਾਜ਼ ਵਿਚ) ਹੋਰ ਵੀ ਮੁਸ਼ਕਲ ਐ ?

ਮਾਤੂਕੁੱਟੀ : ਮੇਰੀਆਂ ਅੱਖਾਂ ਖੁਸ ਜਾਣ 'ਤੇ ਵੀ ਤੇਰੇ ਸਰੀਰ ਵਿਚ ਹੋਣ ਵਾਲੀ ਤਬਦੀਲੀ...

ਸਾਰੰਮਾ : (ਕੰਨ ਬੰਦ ਕਰਕੇ) ਬੱਸ ! ਬਹੁਤ ਹੋ ਗਿਆ ! ਮੈਂ ਨਹੀਂ ਹੋਰ ਸਹਾਰ ਸਕਦੀ। ਮੈਨੂੰ ਬਾਹੋਂ ਫੜ ਕੇ ਬਾਹਰ ਕਰ ਦੇ। ਮੈਨੂੰ ਜੀਉਂਦੀ ਨੂੰ ਨਾ ਸਾੜ।

ਮਾਤੂਕੁੱਟੀ : ਸਾਰੰਮਾ, ਮੈਂ ਤੇਰਾ ਦਿਲ ਦੁਖਾਉਣ ਲਈ ਨਹੀਂ ਕੁਛ ਕਹਿ ਰਿਹਾ। ਤੇਰੀ ਜ਼ਿੰਮੇਵਾਰੀ ਮੇਰੇ ਉਤੇ ਹੈ। ਤੂੰ ਇਥੋਂ ਚਲੇ ਗਈ, ਤਾਂ ਫੇਰ ਤੈਨੂੰ ਕੌਣ ਸਾਂਭੇਗਾ ?

ਸਾਰੰਮਾ : ਜੇ ਤੇਰੇ ਮੈਨੂੰ ਘਰੋਂ ਕਢ ਕੇ ਠੰਢ ਪੈਂਦੀ ਐ, ਤਾਂ ਬੇਸ਼ਕ ਮੈਨੂੰ ਕਢ ਦੇ। ਮੈਂ ਕਿਤੇ ਵੀ ਜਾ ਕੇ ਦਿਨ ਕਟ ਲਵਾਂਗੀ। ਭਾਵੇਂ ਮੈਂ ਕਸੂਰ ਕੀਤੈ, ਪਰ ਮੇਰਾ ਵੀ ਕੋਈ ਦਿਲ ਹੈ !

ਮਾਤੂਕੁੱਟੀ : ਸਾਰੰਮਾ, ਤੂੰ ਐਵੇਂ ਫ਼ਾਲਤੂ ਗੱਲਾਂ ਸੋਚ-ਸੋਚ ਕੇ ਬੇਚੈਨ ਨਾ ਹੋ। ਮੈਂ ਜੀਉਂਦੇ ਜੀ ਤੇਰੇ ਨਾਲ ਕਦੇ ਵੀ ਖਰ੍ਹਵਾ ਪੇਸ਼ ਨਹੀਂ ਆਉਣ ਲੱਗਾ।

ਜੰਗ ਨੇ ਮੈਨੂੰ ਸਮਝਾ ਦਿੱਤੈ ਕਿ ਵਹਸ਼ਤ ਕੀ ਹੁੰਦੀ ਐ ? ਤੂੰ ਜਾਣ ਦੀ ਗੱਲ ਕਰ ਰਹੀ ਏਂ । ਤੈਨੂੰ ਕਿਸ ਨੇ ਕਿਹਾ ਇਥੋਂ ਜਾਣ ਲਈ ? ਤੂੰ ਜਾ ਕੇ ਕਰੇਂਗੀ ਕੀ ?

ਸ਼ਬਦ

ਉਹ ਫੇਰ ਆ ਰਿਹਾ ਹੈ ।

ਦੋਹਵੇਂ ਘਬਰਾ ਜਾਂਦੇ ਹਨ ।

ਮਾਤੂਕੁੱਟੀ : (ਅਚਾਨਕ) ਸਾਰੰਮੀਏ ! ਕੁੰਜੁਵਰਕੀ ਐਸ ਵੇਲੇ ਕਿਥੇ ਹੋਊ, ਤੈਨੂੰ ਪਤੈ ? ਸਾਰੰਮਾ ਚੁਪ ਰਹਿੰਦੀ ਹੈ ।

ਮਾਤੂਕੁੱਟੀ : ਮੈਂ ਕੀ ਪੁਛਿਆ, ਸੁਣਿਆ ਨਹੀਂ ?

ਸਾਰੰਮਾ : (ਜ਼ਮੀਨ ਵਲ ਦੇਖਦਿਆਂ) ਇਥੇ ਹੀ ਕਿਤੇ ਹੋਊ ।

ਮਾਤੂਕੁੱਟੀ : ਕੀ ਕਰਦਾ ਹੋਊ ?

ਸਾਰੰਮਾ : ਮੈਨੂੰ ਕੀ ਪਤਾ ? ਐਦਾਂ ਹੀ ਇਧਰ-ਓਧਰ ਘੁੰਮਦਾ ਫਿਰਦਾ ਹੋਣੈ ।

ਮਾਤੂਕੁੱਟੀ : ਇਥੇ ਅਕਸਰ ਆਉਂਦਾ ਹੁੰਦੈ ?

ਸਾਰੰਮਾ : ਨਹੀਂ ।

ਸ਼ਬਦ

ਉਹ ਫੇਰ ਆ ਰਿਹਾ ਹੈ । ਜਾਗ੍ਰਤ ਨਵ-ਵਿਆਹੀਓ ਉਹਦੀ ਉਡੀਕ ਕਰੋ ।

ਮਾਤੂਕੁੱਟੀ : ਕੁਛ ਵੀ ਐ...ਮੇਰਾ ਜਿਗਰੀ ਦੋਸਤ...ਕਿਹੋ ਜਿਹੀ ਦੁਨੀਆ ਹੈ ਇਹ । ਯਾ ਖ਼ੁਦਾ, ਇਨਸਾਨ ਹੈਵਾਨ ਬਣ ਰਿਹੈ ।

ਸਾਰੰਮਾ : (ਸਿਸਕਦੀ ਹੈ) ਹਾਏ, ਐਂ ਨਾ ਆਖ । ਮੇਰੀ ਗਲਤੀ ਕਿਸੇ ਹੋਰ 'ਤੇ ਨਾ ਮੜ੍ਹ । ਜੋ ਕਹਿਣੈ, ਮੈਨੂੰ ਕਹਿ; ਜੋ ਡੰਨ ਦੇਣੈ, ਮੈਨੂੰ ਦੇ ।

ਮਾਤੂਕੁੱਟੀ : ਤੂੰ ਹਾਲੇ ਵੀ ਉਹਦਾ ਪੱਖ ਪੂਰਦੀ ਐਂ ?

ਸਾਰੰਮਾ : ਤੂੰ ਗੁਸੇ ਨਾ ਹੋ । ਤੂੰ ਕੱਲੀ ਕੱਲੀ ਗੱਲ ਮੇਰੇ ਮੂੰਹੋਂ ਅਖਵਾਈ ਜਾਂਦੈਂ ? ਉਹਨੇ ਵੀ ਗਲਤੀ ਕੀਤੀ...ਇਹ ਮੈਂ ਨਹੀਂ ਕਹਿੰਦੀ । ਆਖ਼ਿਰ ਸਬਰ ਦੀ ਵੀ ਹੱਦ ਹੁੰਦੀ ਐ ।

ਮਾਤੂਕੁੱਟੀ : ਠੀਕ ਐ, ਮੈਨੂੰ ਅੱਖਾਂ ਤੋਂ ਨਜ਼ਰ ਨਹੀਂ ਆਉਂਦਾ । ਤੂੰ ਹੁਣ ਵੀ ਮੈਨੂੰ ਧੋਖਾ ਦੇ ਸਕਦੀ ਏਂ, ਹੈ ਨਾ ?

ਸਾਰੰਮਾ : ਮੈਂ ਸਹੁੰ ਖਾਂਦੀ ਆਂ, ਤੇਰੇ ਆਉਣ ਮਗਰੋਂ ਮੈਂ ਉਹਨੂੰ ਫੇਰ ਨਹੀਂ ਦੇਖਿਆ । ਹੁਣ ਦੇਖਣਾ ਵੀ ਨਹੀਂ । ਸਾਨੂੰ ਬਖ਼ਸ਼ ਦਿਓ, ਇਹੀ ਮਿੰਨਤ ਕਰਦੀ ਆਂ ।

ਮਾਤੂਕੁੱਟੀ : ਮੈਂ ਉਹਨੂੰ ਬੜਾ ਪਿਆਰ ਕਰਦਾ ਸੀ। ਉਹਨੇ ਮੇਰੇ ਨਾਲ ਦਗ਼ਾ ਕਮਾਇਆ। ਉਹ ਤਿੰਨ ਮਹੀਨਿਆਂ ਵਿਚ ਇਕ ਵਾਰੀ ਵੀ ਮਿਲਣ ਨਹੀਂ ਆਇਆ। ਮੈਂ ਫੇਰ ਵੀ ਉਹਨੂੰ ਮੁਆਫ਼ ਕਰ ਦਿਆਂ, ਕਾਹਦੇ ਲਈ ?

ਸਾਰੰਮਾ : ਉਹ ਤੇਰਾ ਪੁਰਾਣਾ ਦੋਸਤ ਐ, ਉਹ ਅੱਜ ਵੀ ਤੇਰੇ ਨਾਲ ਪਿਆਰ ਕਰਦੈ। ਤੈਥੋਂ ਮੁਆਫ਼ੀ ਮੰਗਣ ਨੂੰ ਫਿਰਦੈ। ਪਰ ਤੇਰੇ ਕੋਲ ਆਉਣ ਦੀ ਉਹਦੇ ਵਿਚ ਹਿੰਮਤ ਨਹੀਂ।

ਮਾਤੂਕੁੱਟੀ : ਮੁਆਫ਼ੀ ਮੰਗਣ ਨੂੰ ਫਿਰਦੈ ?

ਸਾਰੰਮਾ : ਹਾਂ, ਓਦਣ ਉਹਨੇ ਕਿੰਨਾ ਜ਼ੋਰ ਲਾਇਆ। ਪਰ ਤੂੰ ਗ਼ੁਸੇ ਵਿਚ ਸੀ।

ਮਾਤੂਕੁੱਟੀ : ਤੈਨੂੰ ਇਹਦਾ ਪਤਾ ਕਿਦਾਂ ਲੱਗਾ ?

ਸਾਰੰਮਾ : ਮੈਂ ਔਰਤ ਹਾਂ ਨਾ ?

ਮਾਤੂਕੁੱਟੀ : ਇਹਦਾ ਮਤਲਬ, ਮੇਰਾ ਦਿਲ ਹਾਲੇ ਵੀ ਕੁੰਜੁਵਰਕੀ ਨਾਲ ਐ।

ਸਾਰੰਮਾ : ਵਾਰ-ਵਾਰ ਇਕੋ ਗੱਲ ਆਖੀ ਜਾਣ ਦਾ ਕੀ ਫ਼ਾਇਦਾ ?

ਮਾਤੂਕੁੱਟੀ : (ਨਿਰਾਸਤਾ ਵਿਚ ਖੜੇ ਹੋ ਕੇ) ਸਾਰੰਮਾ ! ਮੈਂ ਜੋ ਸਮਝਦਾ ਸੀ, ਉਹ ਗ਼ਲਤ ਹੈ। ਮੈਂ ਤੇਰੇ ਨਾਲ ਦਗ਼ਾ ਕਰ ਰਿਹਾਂ। ਮੈਨੂੰ ਮੁਆਫ਼ ਕਰ। ਹੁਣ ਮੈਂ ਤੇਰੀ ਜ਼ਿੰਦਗੀ ਵਿਚ ਅੜਿੱਕਾ ਨਹੀਂ ਬਣਾਂਗਾ। ਮੈਂ ਹੀ ਚਲੇ ਜਾਵਾਂਗਾ।

ਸਾਰੰਮਾ : (ਦੌੜ ਕੇ ਮਾਤੂਕੁੱਟੀ ਦਾ ਹੱਥ ਫੜਕੇ) ਕਿਉਂ, ਇਦਾਂ ਕਿਉਂ ਕਹਿੰਦੈਂ ? ਮੈਂ ਤੈਨੂੰ ਧੋਖਾ ਦਿੱਤਾ, ਤੇਰੇ ਨਾਲ ਦਗ਼ਾ ਕਮਾਇਆ। ਹੁਣ ਮੇਰੇ ਕਰਕੇ ਤੂੰ ਆਪਣੇ ਘਰੋਂ ਜਾਏਂਗਾ ? ਮੈਥੋਂ ਲਿਖਤ ਲੈ ਲੈ : ਉਹ ਕਦੇ ਵੀ ਇਥੇ ਨਹੀਂ ਆਏਗਾ।

ਮਾਤੂਕੁੱਟੀ : ਸਾਰੰਮਾ, ਤੂੰ ਮੈਨੂੰ ਗ਼ਲਤ ਸਮਝ ਰਹੀ ਐਂ। ਕੁੰਜੁਵਰਕੀ ਇਥੇ ਆਵੇ, ਏਸ ਗੱਲ ਵਿਚ ਮੈਨੂੰ ਕੋਈ ਇਤਰਾਜ਼ ਨਹੀਂ। ਮੈਂ ਤੈਥੋਂ ਸਤ ਕੇ ਨਹੀਂ ਜਾਣਾ। ਮੈਂ ਤੁਹਾਡੇ ਵਿਚਕਾਰ ਅੜਿੱਕਾ ਬਣਿਆ ਹੋਇਆਂ— ਇਸੇ ਕਰਕੇ ਹੀ ਜਾਵਾਂਗਾ।

ਸਾਰੰਮਾ : ਫੇਰ ਬੇਬੇ ਦਾ ਕੀ ਹੋਏਗਾ ?

ਮਾਤੂਕੁੱਟੀ : (ਥੋਹੜੇ ਚਿਰ ਮਗਰੋਂ) ਬੇਬੇ ਠੀਕ ਐ। ਬੇਬੇ ਨੇ ਕੀ ਕਰਨੈ ? ਮੈਂ ਤਾਂ ਜਾਵਾਂਗਾ ਹੀ। ਪਰ ਮੈਂ ਬੇਬੇ ਨੂੰ ਛਡ ਕੇ ਕਿੱਦਾਂ ਜਾਵਾਂ ? ਮੇਰੀਆਂ ਤਾਂ ਅੱਖਾਂ ਵੀ ਨਹੀਂ ਰਹੀਆਂ। ਬੇਬੇ ਵਾਸਤੇ ਤੇ ਆਪਣੇ ਵਾਸਤੇ ਮੈਂ ਜੀਉਂਦਾ ਰਹਾਂਗਾ।

ਅੰਮਾ : (ਅੰਦਰੋਂ) ਮਾਤੂਕੁੱਟੀ, ਪੁੱਤ ਮਾਤੂਕੁੱਟੀ ! (ਖੰਘਦੀ ਹੈ)

ਸਾਰੰਮਾ : ਬੇਬੇ ਸੱਦਦੀ ਐ ।

ਅੰਮਾ : (ਅੰਦਰੋਂ ਹੀ) ਮਾਤੂਕੁੱਟੀ !

ਮਾਤੂਕੁੱਟੀ : ਕੀ ਐ ?

ਸਾਰੰਮਾ ਵਲ ਹੱਥ ਵਧਾਉਂਦਾ ਹੈ । ਸਾਰੰਮਾ ਉਹਦਾ ਹੱਥ ਫੜ ਕੇ ਅੰਦਰ ਜਾਂਦੀ ਹੈ ।

ਪਰਦਾ

## ਦੂਜਾ ਦ੍ਰਿਸ਼

ਸਥਾਨ : ਮਾਤੂਕੁੱਟੀ ਦਾ ਕਮਰਾ। ਮੰਚ ਉਤੇ ਸੱਜੇ ਹੱਥ ਮਾਤੂਕੁੱਟੀ ਕਿਸੇ ਅਣਜਾਣ ਜਣੇ ਨਾਲ ਗੱਲਾਂ ਕਰ ਰਿਹਾ ਹੈ।

ਅਣਜਾਣ : ਇਹ ਤਾਂ ਕੋਈ ਗੱਲ ਨਹੀਂ।

ਮਾਤੂਕੁੱਟੀ : ਫੇਰ ਇਹ ਮੇਰੇ ਕਰਨ ਗੋਚਰਾ ਐ, ਜਿਹਨੂੰ ਅੱਖੋਂ ਦੀਹਦਾ ਵੀ ਨਹੀਂ ?

ਅਣਜਾਣ : ਬਾਰੂਦ ਵਗੈਰਾ ਓਥੇ ਪਿਐ। ਬੰਬ ਕਿੱਦਾਂ ਬਣਾਉਣੇ ਨੇ ਤੇ ਸੁਟਣੇ ਕਿੱਦਾਂ ਨੇ, ਬੱਸ ਇਹੋ ਦੱਸਣੈ।

ਮਾਤੂਕੁੱਟੀ : ਉਹ ਤਾਂ ਠੀਕ ਐ ਰਾਘਵ, ਤਾਂ ਵੀ...

ਅਣਜਾਣ : ਆਉਣ ਵਿਚ ਹੋਰ ਤਾਂ ਕੋਈ ਰੁਕਾਵਟ ਨਹੀਂ ?

ਮਾਤੂਕੁੱਟੀ : ਨਹੀਂ, ਐਸੀ ਕੋਈ ਗੱਲ ਨਹੀਂ।

ਅਣਜਾਣ : ਜੇ ਮਰਜ਼ੀ ਨਹੀਂ ਤਾਂ, ਧੱਕੇ ਵਾਲੀ ਕੋਈ ਗੱਲ ਨਹੀਂ। ਕੰਮ ਬੜੇ ਖ਼ਤਰੇ ਵਾਲਾ ਐ, ਤੈਨੂੰ ਪਤਾ ਹੀ ਐ।

ਮਾਤੂਕੁੱਟੀ : ਰਾਘਵ ! ਮੈਂ ਜੰਗ ਦੇਖੀ ਹੋਈ ਐ ਇਨ੍ਹਾਂ ਅੱਖਾਂ ਦੇ ਨਾਲ, ਮੈਨੂੰ ਬੁਜ਼ਦਿਲੀ ਦਾ ਮਤਲਬ ਵੀ ਨਹੀਂ ਪਤਾ। ਤੇਰੇ ਨਾਲ ਚਲਣ ਵਿਚ ਮੈਨੂੰ ਕੋਈ ਇਤਰਾਜ਼ ਨਹੀਂ, ਇਟਲੀ ਤੇ ਮਿਸਰ ਵਿਚ ਲੜਾਈ ਕਰਨ ਦਾ ਹੌਸਲਾ ਸਾਨੂੰ ਦੁਸ਼ਮਣ ਤੋਂ ਹੀ ਮਿਲਦਾ ਸੀ। ਇਥੇ ਹਰ ਪਾਸੇ ਹੁੰਦੇ ਤਸ਼ੱਦਦ ਤੇ ਬੇਇਨਸਾਫ਼ੀ ਨੂੰ ਦੇਖ ਕੇ ਮੇਰਾ ਖ਼ੂਨ ਖੌਲ ਰਿਹੈ। ਮੈਂ ਇਥੇ ਵੀ ਜੰਗ ਲਈ ਤਿਆਰ ਆਂ। ਜਿੱਤ ਕੀਹਦੀ ਹੋਊ ਮੈਨੂੰ ਇਹਦਾ ਕੋਈ ਫ਼ਿਕਰ ਨਹੀਂ। ਮੈਨੂੰ ਇਕੋ ਗੱਲ ਮਾਰੀ ਜਾਂਦੀ ਐ ਕਿ ਮੇਰੇ ਮਗਰੋਂ ਮੇਰੀ ਬੇਬੇ ਦਾ ਕੀ ਬਣੂ ? ਇਹਦਾ ਮੇਰੇ ਪਿਛੋਂ ਕੋਈ ਸਹਾਰਾ ਨਹੀਂ ਰਹਿਣਾ।

ਅਣਜਾਣ : ਲੋਕਾਂ ਦੇ ਹਿੱਤ ਲਈ ਆਪਣੇ ਹਿੱਤਾਂ ਨੂੰ ਕੁਰਬਾਨ ਕਰਨ ਦੇ ਬਗੈਰ ਹੋਰ ਕੋਈ ਚਾਰਾ ਨਹੀਂ, ਇਹ ਤਾਂ ਸ਼ਾਇਦ ਤੂੰ ਜਾਣਦਾ ਹੀ ਐਂ। ਆਪਣੀ ਮਾਂ ਨੂੰ ਦੇਖਿਆਂ ਮੈਨੂੰ ਛੇ ਸਾਲ ਹੋ ਗਏ।

ਮਾਤੂਕੁੱਟੀ : ਮੈਂ ਬਹਾਨੇ ਨਹੀਂ ਭਾਲ ਰਿਹਾ, ਰਾਘਵ। ਤਾਂ ਵੀ ਛੋਰਨ ਕੋਈ ਜਵਾਬ ਦੇਣ...

ਪ੍ਰਚਾਰਕ ਦਾ ਪ੍ਰਵੇਸ਼

ਪ੍ਰਚਾਰਕ : ਧੰਨ ਧੰਨ ਯਸੂ ਮਸੀਹ ! ਕਿਉਂ ਮਾਤੂਕੁੱਟੀ ਮਜ਼ੇ ਵਿਚ ਹੈਂ ਨਾ ?

ਅਣਜਾਣ : ਅੱਛਾ, ਮੈਂ ਤਾਂ ਚਲਦਾਂ। (ਜਲਦੀ ਨਾਲ ਚਲੇ ਜਾਂਦਾ ਹੈ)

ਪ੍ਰਚਾਰਕ : (ਸ਼ੱਕ ਨਾਲ ਰਾਘਵ ਨੂੰ ਦੇਖਦਿਆਂ) ਇਹ ਕੌਣ ਸੀ, ਮਾਤੂਕੁੱਟੀ ?

ਮਾਤੂਕੁੱਟੀ : (ਲਾਪਰਵਾਹੀ ਨਾਲ) ਓਸ ਕਾਰਖ਼ਾਨੇ ਵਿਚ ਕੰਮ ਕਰਦੈ।

ਪ੍ਰਚਾਰਕ : ਕਿੱਦਾਂ ਆਇਆ ਸੀ ?

ਮਾਤੂਕੁੱਟੀ : ਐਦਾਂ ਈ, ਮਿਲਣ ਆਇਆ ਸੀ। ਪਹਿਲਾਂ ਅਸੀਂ ਇਕੋ ਕਾਰਖ਼ਾਨੇ ਵਿਚ ਕੰਮ ਕਰਦੇ ਹੁੰਦੇ ਸੀ।

ਪ੍ਰਚਾਰਕ : ਮਰਿਅੰਮਾ ਭੈਣ ਦਾ ਕੀ ਹਾਲ ਐ ?

ਸਾਰੰਮਾ ਦਾ ਪ੍ਰਵੇਸ਼

ਮਾਤੂਕੁੱਟੀ : ਬਾਹਲਾ ਚੰਗਾ ਨਹੀਂ।

ਪ੍ਰਚਾਰਕ : ਕੌਣ ? ਇਹ ਸਾਰੰਮਾ ਹੈ ਨਾ ?

ਸਾਰੰਮਾ : (ਮਾਤੂਕੁੱਟੀ ਨੂੰ) ਬੇਬੇ ਕਹਿੰਦੀ ਐ, ਇਥੇ ਆ ਕੇ ਬੈਠਣਾ। (ਮਾਤੂਕੁੱਟੀ ਦਾ ਹੱਥ ਫੜ ਕੇ ਅੰਦਰ ਲੈ ਜਾਂਦੀ ਹੈ)

ਪ੍ਰਚਾਰਕ : (ਹੱਥ ਚੁਕ ਕੇ ਆਕਾਸ਼ ਵਲ ਦੇਖਦਿਆਂ) ਯਸੂ ਦੇ ਆਖੇ ਬਚਨ ਸੱਚ ਹੋਣ ਦਾ ਸਮਾਂ ਆ ਗਿਆ ਹੈ। ਇਹ ਤੰਗੀ ਦਾ ਸਮਾਂ ਹੈ। ਪੂਰਬ ਦਿਸ਼ਾ ਵਲੋਂ ਮਾਨਵ-ਪੁੱਤਰ ਨੂੰ ਆਉਂਦਿਆਂ ਮੈਂ ਦੇਖ ਰਿਹਾਂ। ਸਜ਼ਾ ਦਾ ਦਿਨ ਨੇੜੇ ਆ ਰਿਹਾ ਹੈ। ਧੰਨ ਧੰਨ ਯਸੂ ਮਸੀਹ !

ਸਾਰੰਮਾ ਤੇ ਮਾਤੂਕੁੱਟੀ ਅੰਮਾ ਨੂੰ ਚੁਕਕੇ ਕੁਰਸੀ ਉਤੇ ਬਿਠਾਉਂਦੇ ਹਨ।

ਪ੍ਰਚਾਰਕ : (ਕੋਲ ਜਾ ਕੇ) ਮਰਿਅੰਮਾ ਦੀਦੀ, ਖੰਘ ਘਟੀ ਕਿ ਨਹੀਂ ? ਬੜੇ ਦਿਨਾਂ ਦਾ ਏਧਰ ਆਉਣ ਬਾਰੇ ਸੋਚ ਰਿਹਾ ਸੀ।

ਅੰਮਾ : ਪ੍ਰਚਾਰਕ ਜੀ, ਮੇਰਾ ਹਾਲ ਬਿਲਕੁਲ ਠੀਕ ਨਹੀਂ। ਵੈਦ ਦਵਾ ਲਿਖ ਕੇ ਦੇ ਗਿਐ। ਖ਼ਰੀਦ ਕੇ ਲਿਆ ਕੇ ਦੇਣ ਵਾਲਾ ਕੋਈ ਨਹੀਂ। ਮਾਤੂਕੁੱਟੀ ਨੂੰ ਅੱਖਾਂ ਤੋਂ ਦੀਹਦਾ ਨਹੀਂ। (ਖੰਘਦੀ ਹੈ) ਇਹਨੂੰ ਕਿੱਦਾਂ ਭੇਜਾਂ ? ਪਾਪ ਨੂੰ ਸਿਰ ਉਤੇ ਢੋਂਦੇ ਬੰਦਿਆਂ ਦੇ ਮੱਥੇ ਉਤੇ ਤਾਂ ਨਹੀਂ ਲਿਖਿਆ ਹੁੰਦਾ ?

ਸਾਰੰਮਾ ਨੀਵੀਂ ਪਾਈ ਅੰਦਰ ਜਾਂਦੀ ਹੈ

ਮਾਤੂਕੁੱਟੀ : ਬੇਬੇ, ਹਰ ਵੇਲੇ ਇਹਦੇ ਪਿਛੇ ਕਿਉਂ ਪਈ ਰਹਿੰਦੀ ਐਂ ? ਜੋ ਹੋਣਾ ਸੀ, ਉਹ ਹੋ ਗਿਆ। ਹੁਣ ਆਰਾਂ ਲਈ ਜਾਣ ਦਾ ਕੀ ਫ਼ਾਇਦਾ ?

ਅੰਮਾ : ਹੁਣ ਕੀ ਫ਼ਾਇਦਾ ? ਕੁਛ ਨਹੀਂ, ਸਤਿਆਨਾਸ ਹੋ ਗਿਆ। ਸਭ ਕੁਛ ਮਿੱਟੀ ਵਿਚ ਰੁਲ ਗਿਆ। (ਗ਼ੁਸੇ ਵਿਚ) ਸਾਰਾ ਖ਼ਾਨਦਾਨ ਹੀ ਗ਼ਰਕ ਗਿਆ। (ਖੰਘਦੀ ਹੈ) ਇਸ ਪਾਪਣ ਕਰਕੇ ਹੀ ਮੈਂ ਮੰਜੇ ਨਾਲ ਲੱਗ ਗਈ। ਇਹ ਇਹਨੂੰ ਭੁਗਤਣ ਬਿਨਾਂ...

ਪ੍ਰਚਾਰਕ : ਗ਼ੁਸੇ ਦਾ ਕੋਈ ਲਾਭ ਨਹੀਂ। ਮਰਿਅੰਮਾ ਦੀਦੀ, ਭਗਵਾਨ ਈਸਾ ਮਸੀਹ ਸਾਡੇ ਪਾਪਾਂ ਕਰਕੇ ਹੀ ਸੂਲੀ ਤੇ ਚੜ੍ਹਾਏ ਗਏ। ਵੱਡਾ ਕਰਜ਼ਾ ਮੁਆਫ਼ ਕਰਨ ਵਾਂਗ ਅਸਾਨੂੰ ਵੀ ਮੁਆਫ਼ ਕਰ ਦੇਣਾ ਚਾਹੀਦੈ।

ਅੰਮਾ : ਪ੍ਰਚਾਰਕ ਜੀ, ਕੀ ਮੁਆਫ਼ ਕਰਨ ਲਈ ਆਖਦੇ ਹੋ ?

ਮਾਤੂਕੁੱਟੀ : ਬੇਬੇ, ਗ਼ੁਸੇ ਵਿਚ ਨਾ ਆ। ਹਿੱਲਣ ਨਾਲ ਖੰਘ ਵਧ ਜਾਊ। ਸਾਰੰਮੀਏ—

ਸਾਰੰਮਾ : (ਅੰਦਰੋਂ) ਕੀ ?

ਮਾਤੂਕੁੱਟੀ : ਬੇਬੇ ਦੇ ਪੀਣ ਵਾਸਤੇ ਕੁਛ ਲਿਆਈਂ।

ਅੰਮਾ : (ਖੰਘਦਿਆਂ) ਮੈਨੂੰ ਕੁਛ ਨਹੀਂ ਚਾਹੀਦਾ।

ਮਾਤੂਕੁੱਟੀ : ਖੰਘ ਹਟ ਜਾਏਗੀ।

ਅੰਮਾ : ਮੈਨੂੰ ਕੁਛ ਨਹੀਂ ਚਾਹੀਦਾ, ਸੁਣਿਆ ਨਹੀਂ ?

ਮਾਤੂਕੁੱਟੀ : ਇਥੇ ਬੜੀ ਠੰਢ ਐ, ਇਥੇ ਖੰਘ ਜ਼ਿਆਦਾ ਛਿੜੇਗੀ। ਬੇਬੇ, ਅੰਦਰ ਜਾ ਕੇ ਪੈ।

ਮਾਤੂਕੁੱਟੀ ਅੰਮਾ ਨੂੰ ਚੁਕ ਕੇ ਅੰਦਰ ਨੂੰ ਲੈ ਜਾਂਦਾ ਹੈ।

ਪ੍ਰਚਾਰਕ : (ਸਿਰ ਹਿਲਾਉਂਦਿਆਂ) ਪਾਪ ਦਾ ਫਲ ਕੌੜਾ ਹੁੰਦਾ ਹੈ।

ਸਾਰੰਮਾ ਦਾ ਪ੍ਰਵੇਸ਼

ਸਾਰੰਮਾ : ਪ੍ਰਚਾਰਕ ਜੀ !

ਪ੍ਰਚਾਰਕ : ਐ, ਔਰਤ, ਤੇਰੇ ਵਿਚ ਤੇ ਮੇਰੇ ਵਿਚ ਕੀ ?

ਸਾਰੰਮਾ : ਮੈਂ ਕੀ ਕਰਾਂ, ਪ੍ਰਚਾਰਕ ਜੀ ? ਮੈਥੋਂ ਭੁੱਲ ਹੋ ਗਈ। ਮੈਂ ਦੁਖੀ ਹੋ ਰਹੀ ਆਂ। ਪਰ ਬੇਬੇ ਮੈਨੂੰ ਮੁਆਫ਼ ਨਹੀਂ ਕਰਦੀ। ਮੇਰਾ ਘਰ ਵਾਲਾ ਮੈਨੂੰ ਪਿਆਰ ਨਹੀਂ ਕਰਦਾ।

ਪ੍ਰਚਾਰਕ : ਈਸਾ ਦੀ ਸ਼ਰਣ ਵਿਚ ਆਓ।

ਸਾਰੰਮਾ : ਉਹਦੇ ਲਈ ਮੈਂ ਕੀ ਕਰਾਂ ?

ਮਾਤੂਕੁੱਟੀ ਦਾ ਪ੍ਰਵੇਸ਼

ਮਾਤੂਕੁੱਟੀ : ਪ੍ਰਚਾਰਕ ਜੀ, ਬੇਬੇ ਜ਼ਿਆਦਾ ਢਿੱਲੀ ਲਗ ਰਹੀ ਐ। ਦਵਾ ਖ਼ਰੀਦਣ ਦਾ ਕੀ ਉਪਾਅ ਐ ?

ਪ੍ਰਚਾਰਕ : ਕਿਸੇ ਨੂੰ ਘਲ ਦਿਓ।

ਮਾਤੂਕੁੱਟੀ : ਜਾਣ ਵਾਲਾ ਕੋਈ ਨਹੀਂ।

ਪ੍ਰਚਾਰਕ : ਮੈਂ ਦੇਖਦਾਂ। ਪਰ ਜਾਣ ਤੋਂ ਪਹਿਲਾਂ ਮਾਤੂਕੁੱਟੀ ਨੂੰ ਖ਼ਾਸ ਗੱਲ ਦੱਸਣੀ ਹੈ।

ਮਾਤੂਕੁੱਟੀ : ਉਹ ਕੀ ?

ਪ੍ਰਚਾਰਕ : ਮੁਆਫ਼ ਕਰਨ ਵਾਲੇ ਕਿਸਮਤ ਵਾਲੇ ਹਨ।

ਮਾਤੂਕੁੱਟੀ : ਠੀਕ।

ਪ੍ਰਚਾਰਕ : ਫੇਰ ਮਾਤੂਕੁੱਟੀ ਸਾਰੰਮਾ ਨੂੰ ਮੁਆਫ਼ ਕਿਉਂ ਨਹੀਂ ਕਰਦਾ ?

ਮਾਤੂਕੁੱਟੀ : ਮੈਂ ਨਹੀਂ ਕਰ ਸਕਦਾ।

ਪ੍ਰਚਾਰਕ : ਮਾਤੂਕੁੱਟੀ, ਤੁਸੀਂ ਦੋਹਵੇਂ ਖ਼ੁਦਾਵੰਦ ਦੇ ਸਾਹਮਣੇ ਇਕ ਡੋਰ ਵਿਚ ਬੱਝ ਗਏ ਸੀ। ਵੱਡੀਆਂ ਤੋਂ ਵੱਡੀਆਂ ਗ਼ਲਤੀਆਂ ਕਰਨ 'ਤੇ ਵੀ ਸਾਡਾ ਈਮਾਨ ਤੁਹਾਨੂੰ ਅੱਡ ਕਰਨ ਦੀ ਇਜਾਜ਼ਤ ਨਹੀਂ ਦਿੰਦਾ। ਰੱਬ ਦੇ ਮਿਲਾਏ ਬੰਦਿਆਂ ਨੂੰ ਇਨਸਾਨ ਅਲੱਗ ਨਾ ਕਰੇ।

ਮਾਤੂਕੁੱਟੀ : ਰੱਬ ਦੇ ਮਿਲਾਏ ਬੰਦਿਆਂ ਨੂੰ...(ਸੋਚਮੰਦ ਹੋ ਕੇ ਘੁੰਮਦਾ ਹੈ)

ਪ੍ਰਚਾਰਕ : ਸੋਚ ਕੀ ਰਿਹੈ, ਮਾਤੂਕੁੱਟੀ ?

ਮਾਤੂਕੁੱਟੀ : ਇਕ ਸ਼ੱਕ ਵਾਲੀ ਗੱਲ ਹੈ।

ਪ੍ਰਚਾਰਕ : ਉਹ ਕੀ ?

ਮਾਤੂਕੁੱਟੀ : ਖ਼ੁਦਾ ਨੇ ਕਿਹਨੂੰ ਮਿਲਾਇਆ ਹੈ ? ਇਹ ਜੰਗ ਕਿਉਂ ਹੋਈ ? ਲਾਮ 'ਤੇ ਮੈਂ ਹੀ ਕਿਉਂ ਗਿਆ ? ਸਾਰੰਮਾ ਤੇ ਕੁੰਜੁਵਰਕੀ ਨੂੰ ਕੀਹਨੇ ਮੇਲ ਦਿੱਤਾ ? ਮੇਰਾ ਜਿਗਰੀ ਦੋਸਤ ਤੇ ਮੇਰੀ ਵਹੁਟੀ ? ਇਹ ਸਭ ਕੁਝ ਕਿੱਦਾਂ ਹੋ ਗਿਆ ? ਇਹ ਸਭ ਕਾਸੇ ਦਾ ਜ਼ਿੰਮੇਦਾਰ ਕੌਣ ਐ ?

ਪ੍ਰਚਾਰਕ : ਇਹ ਖ਼ਿਆਲ ਛਡ ਦੇ। ਮਾਤੂਕੁੱਟੀ, ਜ਼ਿੰਦਗੀ ਦੀ ਫ਼ਤਹ ਦਾ ਰਾਜ਼ ਸ਼ਿਕਸਤ ਹੈ। ਘਾਹ ਨੂੰ ਦੇਖ, ਹਨੇਰੀ ਆਉਣ 'ਤੇ ਨਿੰਵ ਜਾਂਦਾ ਹੈ। ਟੁਟਦਾ ਨਹੀਂ।

ਮਾਤੂਕੁੱਟੀ : ਕੁਛ ਵੀ ਐ, ਮੈਂ ਸ਼ਿਕਸਤ ਨਹੀਂ ਮੰਨ ਸਕਦਾ। ਮੈਂ ਮੈਦਾਨਿ-ਜੰਗ ਤੋਂ ਮੁੜਿਆਂ, ਇਹ ਯਾਦ ਰਖੋ।

ਪ੍ਰਚਾਰਕ : ਜੋ ਵੀ ਐ, ਮਾਤੂਕੁੱਟੀ, ਸੋਚ-ਵਿਚਾਰ ਕਰ। ਕਾਹਲੀ ਵਿਚ ਕੁਝ ਨਾ ਕਰ। ਹੋਰ ਵੀ ਦੇਰ ਕੀਤੀ ਤਾਂ ਦਵਾਈ ਵੀ ਨਹੀਂ ਮਿਲਣੀ। (ਚਲੇ ਜਾਂਦਾ ਹੈ)

ਮਾਤੂਕੁੱਟੀ : ਸਾਰੰਮੀ !

ਸਾਰੰਮਾ : ਕੀ ?

ਮਾਤੂਕੁੱਟੀ : ਤੂੰ ਮੇਰੇ ਨਾਲ ਖ਼ਫ਼ਾ ਨਾ ਹੋਵੀਂ । ਤੇਰੇ ਇਜਾਜ਼ਤ ਮੰਗਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ । ਮੇਰਾ ਇਥੇ ਰਹਿਣਾ, ਤੇਰੇ ਲਈ ਵੀ ਤੇ ਮੇਰੇ ਲਈ ਵੀ ਦੋਹਵਾਂ ਲਈ ਨੁਕਸਾਨਦੇਹ ਹੈ ।

ਸਾਰੰਮਾ : ਤੇ ਬੇਬੇ ?

ਮਾਤੂਕੁੱਟੀ : ਬੇਬੇ ! (ਸੋਚਵਾਨ ਹੋ ਕੇ ਹੱਥਾਂ ਵਿਚ ਸਿਰ ਫੜ ਕੇ ਕੁਰਸੀ ਉਤੇ ਬੈਠਦਾ ਹੈ) ਫੇਰ ਦੋਵਾਂ ਦਾ ਕੀ ਹੋਊ ? ਪ੍ਰਚਾਰਕ ਕਹਿਣ ਤੋਂ ਬਿਨਾਂ ਕੁਛ ਕਰਨੋਂ ਤਾਂ ਰਿਹਾ !

ਇਕ ਪਾਸਿਓਂ ਕੁੰਜੁਵਰਕੀ ਹੌਲੀ-ਹੌਲੀ ਪ੍ਰਵੇਸ਼ ਕਰਦਾ ਹੈ । ਸਾਰੰਮਾ ਰਤਾ ਡਰ ਨਾਲ ਮਾਤੂਕੁੱਟੀ ਵਲ ਦੇਖਦੀ ਹੈ ।

ਮਾਤੂਕੁੱਟੀ : ਕੌਣ ਹੈ ਇਹ ?

ਕੁੰਜੁਵਰਕੀ : ਮੈਂ...ਮੈਂ, ਕੁੰਜੁਵਰਕੀ ।

ਮਾਤੂਕੁੱਟੀ : (ਕੁਰਸੀ ਤੋਂ ਉਛਲ ਕੇ ਉੱਠਦਾ ਹੈ) ਕੁੰਜੁਵਰਕੀ ?

ਕੁੰਜੁਵਰਕੀ : ਹਾਂ !

ਮਾਤੂਕੁੱਟੀ : ਕਿੱਦਾਂ ਆਉਣਾ ਹੋਇਆ ?

ਕੁੰਜੁਵਰਕੀ : ਪ੍ਰਚਾਰਕ ਨੇ ਘੱਲਿਐ । ਕੋਈ ਦਵਾਈ ਲਿਆਉਣੀ ਹੈ, ਏਸ ਲਈ ।

ਮਾਤੂਕੁੱਟੀ : (ਥੋਹੜਾ ਚਿਰ ਚੁੱਪ ਰਹਿਣ ਮਗਰੋਂ) ਸਾਰੰਮਾ ! ਪਰਚੀ ਤੇ ਪੈਸੇ ਦੇ । ਕੁੰਜੁਵਰਕੀ ਜਾ ਕੇ ਦਵਾਈ ਲੈ ਆਵੇ ।

ਅੰਦਰੋਂ ਅੰਮਾ ਦੇ ਖੰਘਣ ਦੀ ਆਵਾਜ਼ । ਸਾਰੰਮਾ ਜਾ ਕੇ ਪਰਚੀ ਤੇ ਪੈਸੇ ਲਿਆ ਕੇ ਝਿਜਕਦਿਆਂ ਮਾਤੂਕੁੱਟੀ ਦੇ ਹੱਥ ਫੜਾਉਂਦੀ ਹੈ ।

ਮਾਤੂਕੁੱਟੀ : ਇਹ ਲੈ ਕੁੰਜੁਵਰਕੀ !

ਕੁੰਜੁਵਰਕੀ ਪਰਚੇ ਤੇ ਪੈਸੇ ਲੈ ਕੇ ਚੁਪਚਾਪ ਚਲੇ ਜਾਂਦਾ ਹੈ ।

ਮਾਤੂਕੁੱਟੀ : (ਡੂੰਘਾ ਸਾਹ ਲੈਂਦਿਆਂ) ਬੇਬੇ ਨਾਲ ਕੋਈ ਐਸੀ-ਵੈਸੀ ਗੱਲ ਨਾ ਹੋ ਜਾਏ ।

ਸਾਰੰਮਾ : ਹਾਏ, ਇਹੋ ਜਿਹੇ ਚੰਦਰੇ ਬੋਲ ਨਾ ਬੋਲ !

ਫੁਟ-ਫੁਟ ਕੇ ਰੋਂਦੀ ਹੈ ਤੇ ਮਾਤੂਕੁੱਟੀ ਦੀ ਕੁਰਸੀ ਦੇ ਪਿਛੇ ਜਾ ਕੇ ਖੜੀ ਹੋ ਜਾਂਦੀ ਹੈ ।

ਪਰਦਾ

## ਤੀਜਾ ਦ੍ਰਿਸ਼

ਸਥਾਨ : ਮਾਤੂਕੁੱਟੀ ਦਾ ਕਮਰਾ । ਖੱਬੇ ਪਾਸੇ ਮੰਜਾ ਪਿਆ ਹੈ । ਸਿਰਹਾਣਿਆਂ ਉਤੇ ਸਿਰ ਟਿਕਾਈ ਅੰਮਾ ਲੰਮੀ ਪਈ ਹੈ । ਉਹ ਵਿਚ-ਵਿਚ ਖਘ ਕੇ ਪੀਕਦਾਨ ਵਿਚ ਥੁਕਦੀ ਹੈ । ਸਾਰੰਮਾ ਤੇ ਮਾਤੂਕੁੱਟੀ ਖ਼ਾਤਰ-ਸੇਵਾ ਕਰਦੇ ਕੋਲ ਖੜੇ ਹਨ ।

ਅੰਮਾ : ਮਾਤੂਕੁੱਟੀ, ਪੁੱਤ !

ਮਾਤੂਕੁੱਟੀ : ਕੀ ਬੇਬੇ ?

ਅੰਮਾ : ਪਾਣੀ ।

ਸਾਰੰਮਾ ਪਾਣੀ ਲਿਆ ਕੇ ਮਾਤੂਕੁੱਟੀ ਨੂੰ ਫੜਾਉਂਦੀ ਹੈ । ਉਹ ਅਗੋਂ ਅੰਮਾ ਨੂੰ ਦਿੰਦਾ ਹੈ । ਉਹ ਥੋਹੜਾ-ਜਿਹਾ ਪਾਣੀ ਪੀਂਦੀ ਹੈ ।

ਅੰਮਾ : ਅੰਦਰ-ਬਾਹਰ ਸਵਾਰਿਆ ਵੀ ਕਿ ਨਹੀਂ ? ਮੈਂ ਤਾਂ ਹਿਲਣੋਂ ਵੀ ਗਈ । ਸਭ ਕੁਛ ਏਸ ਕਲਜੋਗਣ ਕਰਕੇ ਹੋਇਆ ਮੈਨੂੰ । (ਖੰਘਦੀ ਹੈ) ਡੈਣ ! (ਖੰਘਦੀ ਹੈ)

ਮਾਤੂਕੁੱਟੀ : ਬੇਬੇ, ਗੱਲਾਂ ਕਰਨ ਨਾਲ ਖੰਘ ਸਗੋਂ ਵਧਦੀ ਐ ।

ਅੰਮਾ : ਵਧਣ ਦੇ । (ਖੰਘਦੀ ਹੈ) ਮੈਨੂੰ ਖੰਘਦਿਆਂ ਹੀ ਮਰਨ ਦੇ । ਫੇਰ ਕਰ ਲਵੇ ਇਹ ਮਨ ਆਈਆਂ । ਦਵਾ ਲਿਆਂਦੀ ? ਕਿਉਂ ? ਉਹ ਪ੍ਰਚਾਰਕ ਵੀ ਨਹੀਂ ਦਿਸਦਾ ? (ਅੰਮਾ ਜ਼ੋਰ ਨਾਲ ਖੰਘਦੀ ਹੈ)

ਮਾਤੂਕੁੱਟੀ : ਦਵਾ ਖ਼ਰੀਦਣ ਪ੍ਰਚਾਰਕ ਨਹੀਂ, ਕੁੰਜੁਵਰਕੀ ਗਿਐ ।

ਅੰਮਾ : ਕੁੰਜੁਵਰਕੀ ? ਉਹ ਧੋਖ...(ਖੰਘਦੀ ਹੈ । ਖੰਘ ਛਿੜੀ ਰਹਿਣ 'ਤੇ ਮਾਤੂਕੁੱਟੀ ਤੇ ਸਾਰੰਮਾ ਅੰਮਾ ਦੀ ਪਿੱਠ ਉਤੇ ਹੱਥ ਫੇਰਦੇ ਹਨ । ਕੁੰਜੁਵਰਕੀ ਦਵਾਈ ਲੈ ਕੇ ਚੁਪਚਾਪ ਪ੍ਰਵੇਸ਼ ਕਰਦਾ ਹੈ ਤੇ ਖੜਾ ਹੋ ਜਾਂਦਾ ਹੈ ।)

ਕੁੰਜੁਵਰਕੀ : (ਬੋਹੜੇ ਚਿਰ ਮਗਰੋਂ) ਦਵਾ ।

ਮਾਤੁਕੁੱਟੀ : ਹਾਂ, ਤੂੰ ਆ ਗਿਆ ਕੁੰਜੁਵਰਕੀ ? ਸਾਰੰਮਾ, ਇਹ ਦਵਾ ਲੈ ਲੈ । (ਸਾਰੰਮਾ ਬਹੁਤ ਹੌਲੀ ਜਾ ਕੇ ਦਵਾ ਫੜਦੀ ਹੈ) ਕੱਪ ਵਿਚ ਪਾ ਕੇ ਲੈ ਆ ।

ਸਾਰੰਮਾ ਦਵਾ ਮਾਤੁਕੁੱਟੀ ਨੂੰ ਫੜਾਉਂਦੀ ਹੈ ।

ਮਾਤੁਕੁੱਟੀ : ਮੈਂ ਕਿੱਦਾਂ ਦੇਵਾਂ ? ਕਿਤੇ ਡੁਲ੍ਹ ਨਾ ਜਾਵੇ, ਕੁੰਜੁਵਰਕੀ !

ਕੁੰਜੁਵਰਕੀ ਅੱਗੇ ਹੋ ਕੇ ਦਵਾਈ ਅੰਮਾ ਦੇ ਮੂੰਹ ਵਿਚ ਪਾਉਂਦਾ ਹੈ । ਅੰਮਾ ਪੀਂਦੀ ਹੈ । ਕੁੰਜੁਵਰਕੀ ਤੇ ਸਾਰੰਮਾ ਇਕ ਦੂਜੇ ਨੂੰ ਦੇਖਦੇ ਹਨ । ਸਾਰੰਮਾ ਸਿਰ ਨਿਵਾਉਂਦੀ ਹੈ ।

ਅੰਮਾ : ਕੁੰਜੁਵਰਕੀ, ਤੂੰ ਹੁਣ ਤਾਈਂ ਕਿਥੇ ਸੀ ?

ਕੁੰਜੁਵਰਕੀ : ਇਥੇ ਹੀ ਸੀ ।

ਮਾਤੁਕੁੱਟੀ ਮੰਚ ਦੇ ਅਗਾੜੀ ਵੱਲ ਵਧਦਾ ਹੈ । ਸਾਰੰਮਾ ਅੰਮਾ ਨੂੰ ਪੱਖਾ ਝਲਦੀ ਹੈ ।

ਕੁੰਜੁਵਰਕੀ : ਮਾਤੁਕੁੱਟੀ !

ਮਾਤੁਕੁੱਟੀ : ਹੂੰ !

ਕੁੰਜੁਵਰਕੀ : ਮੇਰੇ ਨਾਲ ਨਾ ਬੋਲਣ ਦੀ ਸਹੁੰ ਖਾਧੀ ਹੋਈ ਐ ?

ਮਾਤੁਕੁੱਟੀ : ਕੀ ਬੋਲਾਂ ?

ਕੁੰਜੁਵਰਕੀ : ਕਮ-ਅਜ਼-ਕਮ ਨਿੱਕੇ ਹੁੰਦਿਆਂ ਦੇ ਪਿਆਰ ਨੂੰ ਯਾਦ ਕਰਕੇ ਹੀ ਮੈਨੂੰ ਮੁਆਫ਼ ਕਰਦੇ, ਮਾਤੁਕੁੱਟੀ । ਬੰਦੇ ਤੋਂ ਹੀ ਗ਼ਲਤੀਆਂ ਹੁੰਦੀਆਂ ਨੇ, ਇਹ ਵੀ ਤੈਨੂੰ ਦੱਸਣ ਦੀ ਲੋੜ ਐ ? ਮੈਨੂੰ ਮੁਆਫ਼ ਕਰ ਦੇ ।

ਮਾਤੁਕੁੱਟੀ : ਨਹੀਂ । ਮੈਂ ਨਹੀਂ ਕਰ ਸਕਦਾ । ਸੱਚੀ ਗੱਲ ਐ ।

ਕੁੰਜੁਵਰਕੀ : ਬੇਬੇ ਨੇ ਤਾਂ ਮੈਨੂੰ ਮੁਆਫ਼ ਕਰ ਦਿੱਤੈ । ਦੇਖਿਆ ਨਹੀਂ ?

ਮਾਤੁਕੁੱਟੀ : ਬੇਬੇ ਨੇ ਹਾਲੇ ਤਕ ਸਾਰੰਮਾ ਨੂੰ ਮੁਆਫ਼ ਕੀਤੈ ? ਉਹਦੇ ਹੱਥੋਂ ਦਵਾ ਤਕ ਨਹੀਂ ਪੀਂਦੀ, ਦੇਖਿਆ ਨਹੀਂ ?

ਕੁੰਜੁਵਰਕੀ : ਸਾਰੰਮਾ ਨੂੰ ਮੁਆਫ਼ ਕਰ ਦਿਤਾ, ਤਾਂ ਮਾਤੁਕੁੱਟੀ ਤੂੰ ਮੈਨੂੰ ਮੁਆਫ਼ ਕਿਉਂ ਨਹੀਂ ਕਰ ਸਕਦਾ ?

ਮਾਤੁਕੁੱਟੀ : ਤੁਹਾਡੇ ਦੋਹਵਾਂ ਦਾ ਸੰਬੰਧ ਆਪਣੇ ਦੋਹਵਾਂ ਦੀ ਦੂਰੀ ਹੈ । ਜ਼ਿਆਦਾ ਨਾ ਪੁੱਛ । ਕੁੰਜੁਵਰਕੀ । ਜਿੰਨੀ ਛੇਤੀ ਹੋ ਸਕੇ, ਮੈਂ ਇਥੋਂ ਚਲੇ ਜਾਣੈ ।

ਕੁੰਜੁਵਰਕੀ : ਕਿਥੇ ?

ਮਾਤੂਕੁੱਟੀ : ਕਿਸੇ ਖ਼ਤਰਨਾਕ ਕੰਮ ਲਈ। ਬਿਨਾ ਤਨਖ਼ਾਹ ਦੇ, ਮੈਦਾਨਿ ਜੰਗ ਵਿਚ ਲੜਨ ਲਈ। ਦੇਸ ਤੇ ਦੇਸ ਦੇ ਲੋਕਾਂ ਲਈ ਜ਼ਿੰਦਗੀ ਲੇਖੇ ਲਾਉਣ ਵਾਲੇ ਕੁਝ ਲੋਕਾਂ ਨਾਲ।

ਕੁੰਜੁਵਰਕੀ : ਫੇਰ ਬੇਬੇ ਨੂੰ ਸਹਾਰਾ ਦੇਣ ਵਾਲਾ ਕੌਣ ਹੈ ?

ਮਾਤੂਕੁੱਟੀ : ਬੇਬੇ ਨੇ ਸਾਰੰਮਾ ਨੂੰ ਮੁਆਫ਼ ਨਹੀਂ ਕੀਤਾ, ਪਰ ਤੈਨੂੰ ਕਰ ਦਿੱਤੈ। ਏਸ ਲਈ ਹੁਣ ਤੂੰ ਇਥੇ ਹੀ ਰਹਿ। ਮੈਂ ਅੰਨ੍ਹੇ ਨੇ, ਕਿਸੇ ਦਾ ਕੀ ਸਵਾਰਨੈ ? ਇਸੇ ਲਈ ਮੈਂ ਇਥੋਂ ਚਲੇ ਜਾਣੈ।

ਕੁੰਜੁਵਰਕੀ : ਮਾਤੂਕੁੱਟੀ ਇਹ ਗੱਲ ਠੀਕ ਨਹੀਂ ਐ।

ਪ੍ਰਚਾਰਕ ਆਉਂਦਾ ਹੈ

ਪ੍ਰਚਾਰਕ : ਯਰੂਸ਼ਲਮ ਪੁਤਰੀਓ, ਤੁਹਾਨੂੰ ਕਸ਼ਟ ਨਾ ਹੋਵੇ। ਮਾਤੂਕੁੱਟੀ ਮਰਿਅਮਾ ਭੈਣ ਦਾ ਕੀ ਹਾਲ ਐ ? ਦਵਾਈ ਦਿੱਤੀ ?

ਮਾਤੂਕੁੱਟੀ : ਦਵਾਈ ਦੇ ਦਿਤੀ ਐ।

ਪ੍ਰਚਾਰਕ : (ਮੰਜੇ ਕੋਲ ਜਾ ਕੇ) ਮਰਿਅੰਮਾ ਭੈਣ, ਦੁਖੀ ਨਾ ਹੋ। ਜੀਸਸ ਆਪਣੀ ਬਾਇਤਬਾਰ ਨਵਵਿਆਹੁਤਾ ਨੂੰ ਕਬੂਲ ਕਰਨਗੇ। ਮੈਂ ਉਹਦਾ ਦੂਤ ਹਾਂ। ਮੈਂ ਚਲਦਾਂ।

ਅੰਮਾ : ਪ੍ਰਚਾਰਕ, ਚਲੇ ਚੱਲੇ ?

ਪ੍ਰਚਾਰਕ : (ਉਚੀ ਆਵਾਜ਼ ਵਿਚ) ਮੈਂ ਚਲਦਾਂ। ਯਸੂ ਦੀ ਆਤਮਾ ਮੇਰਾ ਸੰਚਾਲਨ ਕਰ ਰਹੀ ਐ। ਜਿਥੇ ਉਹਨੇ ਸੱਦਿਐ, ਮੈਂ ਓਥੇ ਜਾਵਾਂਗਾ। ਦੂਜੀ ਵਾਰ ਆਉਣ ਦਾ ਸਮਾਂ ਆ ਗਿਐ। (ਜਾਂਦਾ ਹੈ)

ਅੰਮਾ : ਕੁੰਜੁਵਰਕੀ, ਇਹ ਦਵਾ ਕਿੰਨੀ ਵਾਰ ਪੀਣ ਨੂੰ ਕਿਹੈ ?

ਕੁੰਜੁਵਰਕੀ : ਪੰਜ-ਛੇ ਵਾਰੀ ਪੀਣੀ ਹੈ।

ਅੰਮਾ : ਹਕੀਮ ਨੂੰ ਇਥੇ ਸੱਦ ਲਿਆਓ।

ਕੁੰਜੁਵਰਕੀ : ਬੁਲਾ ਲਿਆਉਂਦਾਂ।

ਮਾਤੂਕੁੱਟੀ ਟਹਿਲ ਰਿਹਾ ਹੈ। ਰਾਘਵਨ ਹੌਲੀ-ਦੇਣੀ ਪ੍ਰਵੇਸ਼ ਕਰਕੇ ਮਾਤੂਕੁੱਟੀ ਨੂੰ ਇਕ ਪਾਸੇ ਕਰਕੇ ਕੁਝ ਭੇਤ ਭਰੀਆਂ ਗੱਲਾਂ ਕਰਦਾ ਹੈ। ਸਾਰੰਮਾ ਅੰਦਰ ਜਾਂਦੀ ਹੈ। ਥੋਹੜੀ ਦੇਰ ਮਗਰੋਂ ਅੰਮਾ ਦੀ ਜ਼ੋਰਦਾਰ ਖੰਘ ਛਿੜ ਜਾਂਦੀ ਹੈ। ਸਾਰੇ ਨੱਠ ਕੇ ਮੰਜੇ ਕੋਲ ਆਉਂਦੇ ਹਨ। ਸਾਰੰਮਾ ਪੱਖੀ ਝੱਲਦੀ ਹੈ। ਕੁੰਜੁਵਰਕੀ ਸਿਰਹਾਣਾ ਠੀਕ ਕਰਕੇ ਰਖਦਾ ਹੈ। ਅੰਮਾ ਹਾਏ-ਹਾਏ ਕਰਦੇ ਹੂੰਗੇ ਮਾਰਦੀ ਹੈ!

ਅੰਮਾ : ਹਾਏ ਨੀ! ਮੇਰਾ ਦਿਲ ਗਿਆ। ਕੁਛ ਪੀਣ ਨੂੰ...ਹਾਏ (ਕੁੰਜੁਵਰਕੀ

ਦਵਾਈ ਦਿੰਦਾ ਹੈ) ਮੈਨੂੰ ਦਵਾਈ ਨਹੀਂ ਚਾਹੀਦੀ। ਪਾਣੀ...ਪਾਣੀ...। ਮੇਰੇ ਪੁੱਤ ਮਾਤੂਕੁੱਟੀ ! ਮੇਰਾ ਯਸੂ ! ਕੁੰਜੁਵਰਕੀ ਪਾਣੀ ਲੈ ਕੇ ਅੰਮਾ ਦੇ ਮੂੰਹ ਵਿਚ ਪਾਉਂਦਾ ਹੈ) ਮੈਨੂੰ ਰਤਾ ਪੱਖੀ ਝੱਲੋ। ਮਾਤੂਕੁੱਟੀ, ਮੈਂ ਚੱਲੀ...(ਕੁੰਜੁਵਰਕੀ ਪੱਖੀ ਝੱਲਦਾ ਹੈ)।

ਕੁੰਜੁਵਰਕੀ : ਘੁੱਟ ਕੁ ਪਾਣੀ ਹੋਰ ਲਿਆਈਂ।

ਸਾਰੰਮਾ ਅੰਦਰ ਜਾਂਦੀ ਹੈ।

ਅੰਮਾ : ਪਾਣੀ, ਮੇਰੇ ਯਸੂ ਮਸੀਹ !

ਅੰਮਾ ਮੌਤ ਦੇ ਲੱਖਣ ਦਿਖਾਉਂਦੀ ਹੈ। ਸਾਰੰਮਾ ਪਾਣੀ ਲੈ ਕੇ ਆਉਂਦੀ ਹੈ।

ਅੰਮਾ : ਮੇਰੇ...ਕੁੰਜੁਵਰਕੀ, ਮੇਰੇ ਪੁੱਤ...ਅੰਨ੍ਹੇ...ਯਸੂ। ਖ਼ਿਆਲ ਰੱਖੀਂ। (ਮਰ ਜਾਂਦੀ ਹੈ)।

ਸਾਰੇ ਕੋਲ ਆ ਕੇ ਖੜੇ ਹੋ ਜਾਂਦੇ ਹਨ। ਮਾਤੂਕੁੱਟੀ ਮਾਂ ਉਤੇ ਵਿਛ ਕੇ ਧਾਹਾਂ ਮਾਰ ਕੇ ਰੋਂਦਾ ਹੈ। ਸਾਰੰਮਾ ਨੇ ਪੈਰਾਂ ਵਲ ਗੋਡੇ ਟੇਕੇ ਹੋਏ ਹਨ।

ਮਾਤੂਕੁੱਟੀ : (ਹੌਲੀ ਦੇਣੀ ਉਠਦਿਆਂ) ਰਾਘਵਨ !

ਰਾਘਵਨ ਕੋਲ ਆਉਂਦਾ ਹੈ। ਮਾਤੂਕੁੱਟੀ ਰਾਘਵਨ ਦਾ ਹੱਥ ਘੁਟ ਕੇ ਫੜਦਾ ਹੈ।

ਮਾਤੂਕੁੱਟੀ : ਸਾਰੰਮੀਏ, ਕੁੰਜੁਵਰਕੀ, ਹੁਣ ਮੈਂ ਚੱਲਿਆਂ...

ਸਾਰੰਮਾ ਉਠ ਕੇ ਦੌੜਦੀ ਹੋਈ ਆ ਕੇ ਮਾਤੂਕੁੱਟੀ ਦਾ ਹੱਥ ਫੜਦੀ ਹੈ।

ਸਾਰੰਮਾ : ਐਸ ਵੇਲੇ ? ਦਿਮਾਗ਼ ਤਾਂ ਟਿਕਾਣੇ ਐ ? ਇਹ ਕੋਈ ਜਾਣ ਦਾ ਵੇਲਾ ਐ ?

ਮਾਤੂਕੁੱਟੀ : ਘਰ ਨਾਲ ਮੇਰਾ ਇਕੋ-ਇਕ ਬੰਧਨ ਸੀ, ਅੱਜ ਉਹ ਵੀ ਟੁਟ ਗਿਐ।

ਸਾਰੰਮਾ : ਬੇਬੇ...

ਕੁੰਜੁਵਰਕੀ : ਮਾਤੂਕੁੱਟੀ, ਇਹ ਕੀ ਆਖ ਰਿਹੈਂ ?...ਬੇਬੇ !

ਮਾਤੂਕੁੱਟੀ : ਮਰੇ ਹੋਏ ਲੋਕ ਆਪਣੇ ਮ੍ਰਿਤਕਾਂ ਨੂੰ ਦਫ਼ਨਾਉਣ।

ਸਾਰੰਮਾ ਤੇ ਕੁੰਜੁਵਰਕੀ ਇਕ ਦੂਜੇ ਵਲ ਦੇਖਦੇ ਹਨ। ਸਾਰੰਮਾ ਅੰਮਾ ਦੀਆਂ ਅੱਖਾਂ ਬੰਦ ਕਰਦੀ ਹੈ। ਉਹਦਾ ਸਰੀਰ ਸਫ਼ੇਦ ਕਪੜੇ ਨਾਲ ਢਕਦੀ ਹੈ। ਫੇਰ ਬਹੁਤ ਸਾਰੀਆਂ ਮੋਮਬੱਤੀਆਂ ਬਾਲ ਕੇ ਮੰਜੇ ਦੇ ਸਿਰਹਾਣੇ ਵਲ ਰਖਦੀ ਹੈ। ਫੇਰ ਦੋਹਵੇਂ ਨੇੜੇ ਢੁਕ ਕੇ ਗੋਡਿਆਂ ਭਾਰ ਹੋ ਕੇ ਦੁਆ ਕਰਦੇ ਹਨ।

ਪਰਦਾ

# ਤੀਜਾ ਅੰਕ

## ਮਨੁੱਖ ਦੇ ਸੰਜੋਗਿਆਂ ਹੋਇਆਂ ਨੂੰ ਖ਼ੁਦਾ ਅਲੱਗ ਨਾ ਕਰੇ

### ਪਹਿਲਾ ਦ੍ਰਿਸ਼

ਸਥਾਨ : ਮਾਤੂਕੁੱਟੀ ਦਾ ਘਰ । ਮੰਜਾ, ਕੁਰਸੀ, ਸਟੂਲ ਆਦਿ ਏਧਰ-ਓਧਰ ਖਿਲਰੇ ਪਏ ਹਨ । ਇਕ ਖੂੰਜੇ ਵਿਚ ਲਾਲਟੈਣ ਪਈ ਹੈ । ਹਰ ਪਾਸੇ ਹੇਠਲੀ-ਉਤੇ ਆਈ ਪਈ ਹੈ । ਭਾਰੀ ਪੇਟ ਵਾਲੀ ਸਾਰੰਮਾ ਕੁਰਸੀ ਉਤੇ ਬੈਠੀ ਹੈ । ਕੁੰਜੁਵਰਕੀ ਕੋਲ ਖੜਾ ਸਾਰੰਮਾ ਨਾਲ ਗੱਲਬਾਤ ਕਰ ਰਿਹਾ ਹੈ ।

ਸਮਾਂ : ਦਿਨ ਦੇ ਦਸ ਵਜੇ ।

ਸਾਰੰਮਾ : ਮੁੰਡਾ ਹੋਊ ਕਿ ਕੁੜੀ ?

ਕੁੰਜੁਵਰਕੀ : ਕੁੜੀ ।

ਸਾਰੰਮਾ : ਕੁੜੀ ਨਾ ਕੁੜੀ ! ਮੁੰਡਾ ਹੋਏਗਾ ।

ਕੁੰਜੁਵਰਕੀ : ਉਹ ਕਿਉਂ ?

ਸਾਰੰਮਾ : ਕੁੜੀ ਕਿਉਂ ਹੋਏਗੀ ?

ਕੁੰਜੁਵਰਕੀ : ਮਾੜੇ ਹਾਲਾਤ ਵਿਚ ਪੈਦਾ ਹੋ ਰਹੀ ਐ ਨਾ, ਬੜਾ ਕੁਝ ਦੇਖਣਾ ਹੈ ਨਾ ਉਹਨੇ ?

ਪ੍ਰਚਾਰਕ ਪ੍ਰਵੇਸ਼ ਕਰਦਾ ਹੈ । ਸਾਰੰਮਾ ਖੜੀ ਹੋ ਜਾਂਦੀ ਹੈ ।

ਪ੍ਰਚਾਰਕ : ਧੰਨ ਧੰਨ ਯਸੂ ਮਸੀਹ ! ਸਾਰੰਮੇ, ਤੂੰ ਬੀਬਾ ਬੈਠੀ ਰਹਿ ।

ਸਾਰੰਮਾ ਕੁਰਸੀ ਦਾ ਆਸਰਾ ਲੈ ਕੇ ਖੜੀ ਹੁੰਦੀ ਹੈ !

ਸਾਰੰਮਾ : ਨਹੀਂ, ਮੈਂ ਇਥੇ ਖੜੀ ਰਹਿੰਦੀ ਹਾਂ ।

ਪ੍ਰਚਾਰਕ । ਕੂੰਜੁਵਰਕੀ, ਮੈਂ ਤੈਨੂੰ ਮਿਲਣ ਆਇਆਂ ।

ਕੂੰਜੁਵਰਕੀ : ਹੂੰ ?

ਪ੍ਰਚਾਰਕ : (ਸਾਰੰਮਾ ਨੂੰ) ਬੇਟੀ, ਤੂੰ ਅੰਦਰ ਜਾ । ਅਸੀਂ ਕੁਛ ਗੱਲਾਂ ਕਰਨੀਆਂ ਨੇ ।

ਸਾਰੰਮਾ : ਨਹੀਂ ਪ੍ਰਚਾਰਕ ਜੀ, ਘੁੰਮਾ ਕੇ ਗੱਲਾਂ ਕਾਹਨੂੰ ਕਰਦੇ ਹੋ ? ਅਸੀਂ ਦੋਹਵੇਂ ਜੀਅ ਸੁਣ ਲਵਾਂਗੇ । ਲਗਦੈ ਪ੍ਰਚਾਰਕ ਜੀ, ਤੁਹਾਨੂੰ ਪਤਾ ਨਹੀਂ ਐ, ਤੀਵੀਂ ਆਦਮੀ ਵਿਚ ਕੋਈ ਓਹਲਾ ਨਹੀਂ ਹੁੰਦਾ ।

(ਕੁਰਸੀ ਉਤੇ ਬੈਠਦੀ ਹੈ)

ਪ੍ਰਚਾਰਕ : ਤੀਵੀਂ-ਆਦਮੀ ! (ਸੋਚਦਾ ਹੋਇਆ ਖੜਾ ਰਹਿੰਦਾ ਹੈ)

ਸਾਰੰਮਾ : ਹੂੰ ? ਸੋਚ ਕੀ ਰਹੇ ਹੋ ?

ਪ੍ਰਚਾਰਕ : ਕਿਹੜੇ ਗਿਰਜੇ ਵਿਚ ਤੁਹਾਡਾ ਵਿਆਹ ਹੋਇਆ ਸੀ ?

ਸਾਰੰਮਾ : ਇਸੇ ਗਿਰਜੇ ਵਿਚ ।

ਕੂੰਜੁਵਰਕੀ : ਉਹਦੇ ਲਈ ਗਿਰਜਾ ਬੜਾ ਜ਼ਰੂਰੀ ਐ ?

ਪ੍ਰਚਾਰਕ : ਪੁਰੋਹਤ ਵੀ ਚਾਹੀਦੈ ।

ਕੂੰਜੁਵਰਕੀ : ਚਾਰੇ ਸਿਰਿਓਂ ਨਾ ਹੋਵੇ, ਤਾਂ ਬੰਦੇ ਨੂੰ ਕੰਮ ਚਲਾ ਹੀ ਲੈਣਾ ਚਾਹੀਦਾ ਹੈ !

ਪ੍ਰਚਾਰਕ : ਮੈਂ ਸਾਫ਼ ਲਫ਼ਜ਼ਾਂ ਵਿਚ ਕਹਿ ਰਿਹਾਂ, ਕੂੰਜੁਵਰਕੀ, ਤੂੰ ਮੇਰੇ ਨਾਲ ਨਾਰਾਜ਼ ਨਾ ਹੋ । ਖ਼ੁਦਾ ਦੇ ਕੰਮ ਵਿਚ ਪੱਖਪਾਤ ਨਹੀਂ ਹੋ ਸਕਦਾ । ਮਾਤੁਕੁੱਟੀ ਨੂੰ ਗਿਆਂ, ਅੱਜ ਦੋ ਮਹੀਨੇ ਹੋ ਗਏ । ਤੁਹਾਡਾ ਇਸ ਤਰ੍ਹਾਂ ਇਕੱਠਿਆਂ ਰਹਿਣਾ ਖ਼ੁਦਾ ਤੇ ਇਨਸਾਨ ਨੂੰ ਚੰਗਾ ਨਹੀਂ ਲਗ ਸਕਦਾ ।

ਕੂੰਜੁਵਰਕੀ : ਹਾਲ ਦੀ ਘੜੀ ਮੈਂ ਖ਼ੁਦਾ ਤੇ ਇਨਸਾਨ ਨੂੰ ਦੇਖਣ ਦਾ ਨਹੀਂ, ਸਾਰੰਮਾ ਨੂੰ ਦੇਖਣ ਦਾ ਫ਼ੈਸਲਾ ਕੀਤੈ ।

ਪ੍ਰਚਾਰਕ : ਉਹ ਖ਼ੁਦਾ ਦੇਖੇਗਾ ।

ਕੂੰਜੁਵਰਕੀ : ਭੁੱਖਮਰੀ ਨੂੰ ਜਾਂਦਾ ਸਿਧਾ ਰਾਹ ।

ਪ੍ਰਚਾਰਕ : ਖ਼ੁਦਾ ਦੀ ਐਸੀ ਇੱਛਾ ਹੋਵੇ ਤਾਂ ਇਨਸਾਨ ਨੂੰ ਇਹਦਾ ਵੀ ਅਨੁਭਵ ਕਰਨਾ ਚਾਹੀਦੈ ।

ਕੂੰਜੁਵਰਕੀ : (ਸਾਰੰਮਾ ਵਲ ਦੇਖਦੇ ਹੋਏ) ਉਸਦੀ ਇਸ ਦਿਸ਼ਾ ਵਿਚ ।

ਪ੍ਰਚਾਰਕ : ਯਕੀਨਨ । ਇਹ ਭਾਰ ਵੀ ਭਗਵਾਨ ਨੂੰ ਸੌਂਪ ਦੇਵੋ ।

ਕੂੰਜੁਵਰਕੀ : ਖ਼ੁਦਾ ਕਿਸੇ ਦਾਈ ਨੂੰ ਜਾਣਦੈ ? ਹਕੀਮ ਲਿਆਉਣ ਤੇ ਦਵਾਈ ਖ਼ਰੀਦਣ ਦਾ ਵੀ ਖ਼ੁਦਾ ਕੋਲ ਵਿਹਲ ਨਹੀਂ ਹੋਣਾ ।

ਪ੍ਰਚਾਰਕ : (ਕੰਨ ਬੰਦ ਕਰਕੇ) ਖ਼ੁਦਾ ਦੀ ਨਿੰਦਾ ਨਾ ਕਰੋ, ਕੂੰਜੁਵਰਕੀ ।

ਕੂੰਜੁਵਰਕੀ : ਕੇਵਲ ਪਰਮਾਰਥ ।

ਪ੍ਰਚਾਰਕ : ਕੂੰਜੁਵਰਕੀ, ਇਹ ਸਿਰਫ਼ ਖ਼ੁਦਗ਼ਰਜ਼ੀ ਹੈ, ਆਪਣੇ ਸੁਖ ਲਈ ਜਾਣ-ਬੁਝ ਕੇ ਪਾਪ ਕਰ ਰਹੇ ਹੋ ।

ਕੂੰਜੁਵਰਕੀ : (ਗ਼ੁਸੇ ਨਾਲ) ਕਿਹਦਾ ਗ਼ਰਜ਼ ? ਕਿਹਦਾ ਸੁਖ ? ਮੇਰਾ ? ਮੈਂ, ਜਿਹਦੇ ਮਨ ਨੂੰ ਚੈਨ ਨਹੀਂ, ਜਿਹੜਾ ਘੁਣ ਵਾਂਗ ਪਿੱਸ ਰਿਹੈ, ਜਿਹਦੇ ਦਿਲ ਵਿਚ ਦੁਖਾਂ ਦੀ ਅੱਗ ਸੁਲਗ ਰਹੀ ਐ, ਉਹਦਾ ਸੁਖ ? ਪ੍ਰਚਾਰਕ ਨੂੰ ਪਤੈ, ਲੋਕ ਕੀ ਬੋਲੀ ਬੋਲ ਰਹੇ ਨੇ ?

ਪ੍ਰਚਾਰਕ : ਓਹੀ ਤਾਂ ਮੈਂ ਪੁੱਛਦਾਂ ।

ਕੂੰਜੁਵਰਕੀ : ਜਿਹਦੇ ਸਿਰ 'ਤੇ ਪਵੇ ਉਹਨੂੰ ਹੀ ਪਤਾ ਹੁੰਦੈ । ਲੋਕ ਕੀ ਬੋਲੀ ਬੋਲਦੇ ਨੇ, ਮੈਨੂੰ ਪਤੈ । ਮੇਰੇ ਤਾਂ ਸੁਣ-ਸੁਣ ਕੇ ਕੰਨ ਪੱਕ ਗਏ । ਉਨ੍ਹਾਂ ਨੂੰ ਕੀ ਚਾਹੀਦੈ । ਮੈਨੂੰ ਪਤੈ । ਯਤੀਮ ਸਾਰੰਮਾ ਉਨ੍ਹਾਂ ਨੂੰ ਖਿਡੌਣੇ ਵਾਂਗ ਖੇਡਣ ਲਈ ਚਾਹੀਦੀ ਐ । ਮੈਂ ਉਨ੍ਹਾਂ ਦੇ ਮਨਸੂਬੇ ਸਿਰੇ ਨਹੀਂ ਚੜ੍ਹਨ ਦਿਆਂਗਾ । ਅਸੀਂ ਗ਼ਲਤੀ ਕੀਤੀ, ਇਹ ਅਸੀਂ ਜਾਣਦੇ ਹਾਂ । ਪਰ ਸਾਰੰਮਾ ਨੂੰ ਤਿਆਗ ਕੇ ਮੈਂ ਓਹੋ ਗ਼ਲਤੀ ਦੁਹਰਾਉਣ ਲਈ ਤਿਆਰ ਨਹੀਂ ਹਾਂ ।

ਪ੍ਰਚਾਰਕ : ਇਹ ਲੋਕ ਦੇ ਸੁਖ ਵਾਸਤੇ ਤੂੰ ਆਤਮਾ ਦਾ ਨਾਸ਼ ਕਰ ਰਿਹੈਂ !

ਕੂੰਜੁਵਰਕੀ : ਆਤਮਾ ਮੈਂ ਤਾਂ ਦੇਖੀ ਨਹੀਂ । ਜੇ ਤੁਸੀਂ ਕਿਤੇ ਦੇਖੀ ਹੋਵੇ ਤਾਂ ਦੱਸ ਦਿਉ । ਪਰ ਮੈਨੂੰ ਸਾਰੰਮਾ ਸਾਹਮਣੇ ਨਜ਼ਰ ਆਉਂਦੀ ਹੈ, ਜਿਹਦੇ ਪੇਟ ਵਿਚ ਬੱਚਾ ਐ । ਮਾਤੁਕੁੱਟੀ ਦੀ ਬੇਬੇ ਪੂਰੀ ਹੋ ਗਈ । ਮਾਤੁਕੁੱਟੀ ਨੇ ਘਰ ਛਡ ਦਿੱਤਾ । ਕਿਥੇ ਗਿਐ, ਇਹਦਾ ਕੋਈ ਪਤਾ ਨਹੀਂ । ਇਸ ਹਾਲਤ ਵਿਚ ਸਾਰੰਮਾ ਨੂੰ ਸਾਂਭੇ ਤਾਂ ਕੌਣ ਸਾਂਭੇ ? ਇਹਨੂੰ ਮੈਂ ਹੀ ਸੰਭਾਲ ਸਕਦਾਂ । ਤੁਹਾਡੀ ਅੰਜੀਲ ਵਿਚ ਕਰੁਣਾ ਨਾਂ ਦੀ ਕੋਈ ਚੀਜ਼ ਹੈ, ਪ੍ਰਚਾਰਕ ਜੀ ?

ਪ੍ਰਚਾਰਕ : ਹੈ । ਪਰ ਸਾਰੰਮਾ ਯਤੀਮ ਨਹੀਂ ਹੈ । ਉਹ ਹਾਲੇ ਵੀ ਮਾਤੁਕੁੱਟੀ ਦੀ ਪਤਨੀ ਹੈ ।

ਸਾਰੰਮਾ : ਹੈਂ ! (ਚਿਹਰਾ ਪੀਲਾ ਪੈ ਜਾਂਦਾ ਹੈ । ਉਠ ਕੇ ਕੁਝ ਸੋਚਕੇ ਮੰਗਲਸੂਤਰ ਤੋੜ ਕੇ ਪਰ੍ਹਾਂ ਵਗਾਹ ਮਾਰਦੀ ਹੈ) ਨਹੀਂ ।

ਸਾਰੇ ਹੈਰਾਨ ਰਹਿ ਜਾਂਦੇ ਹਨ

ਪ੍ਰਚਾਰਕ : (ਆਕਾਸ਼ ਵਲ ਦੇਖਦਿਆਂ) ਖ਼ੁਦਾ ਦੇ ਸੰਜੋਗਿਆਂ ਹੋਇਆਂ ਨੂੰ ਇਨਸਾਨ ਅਲੱਗ ਨਾ ਕਰੇ ।

ਕੂੰਜੁਵਰਕੀ : ਖ਼ੁਦਾ ਨੂੰ ਇਹ ਕੰਮ ਕੀਹਨੇ ਦਿਤੈ ? ਖ਼ੁਦਾ ਨੇ ਉਨ੍ਹਾਂ ਨੂੰ ਕਿਥੇ ਮਿਲਾਇਆ ਸੀ ?

ਪ੍ਰਚਾਰਕ : ਪਾਦਰੀ ਖ਼ੁਦਾ ਦਾ ਨੁਮਾਇੰਦਾ ਹੈ ।

ਕੂੰਜੁਵਰਕੀ : ਨਹੀਂ, ਕੋਈ ਗੱਲ ਨਹੀਂ । ਖ਼ੁਦਾ ਦੀ ਕੋਈ ਵੱਡੀ ਅੜਿਚਣ ਨਹੀਂ । ਇਨਸਾਨ ਪਰੇਸ਼ਾਨੀ ਪੈਦਾ ਕਰਦਾ ਹੈ ।

ਪ੍ਰਚਾਰਕ : ਪਾਦਰੀ ਉਸ ਕਾਰਜ ਵਿਚ ਲੋਕਾਂ ਅੱਗੇ ਗਵਾਹ ਹੁੰਦਾ ਹੈ ।

ਕੂੰਜੁਵਰਕੀ : ਗਵਾਹ ?

ਪ੍ਰਚਾਰਕ : ਹਾਂ, ਗਵਾਹ । ਇਨਸਾਨ ਸਮਾਜੀ ਪ੍ਰਾਣੀ ਹੈ । ਉਹਦਾ ਸਾਰੇ ਕਰਮਾਂ ਤੇ ਰੁਝਾਨਾਂ ਵਿਚ ਗਵਾਹ ਜ਼ਰੂਰ ਹੁੰਦਾ ਹੈ ।

ਕੂੰਜੁਵਰਕੀ : ਗਵਾਹ ਮਿਲਣ ਦਾ ਉਪਾਅ ਨਾ ਹੋਵੇ ਤਾਂ...

ਪ੍ਰਚਾਰਕ : ਹਰ ਗੱਲ ਵਿਚ ਬਹਿਸ ਨਾ ਕਰੋ, ਕੂੰਜੁਵਰਕੀ ।

ਕੂੰਜੁਵਰਕੀ : ਸੱਚੀ ਗੱਲ ਬਹਿਸ ਕਿੱਦਾਂ ਹੋ ਗਈ ?

ਪ੍ਰਚਾਰਕ : ਮੈਂ ਹਾਰ ਗਿਆ । (ਜਾਣ ਲਗਦਾ ਹੈ । ਬਾਹਰ ਵਲ ਦੇਖਦਿਆਂ) ਯਰੂਸ਼ਲਮ, ਮੈਂ ਕਿੰਨੀ ਵਾਰ ਤੇਰੀ ਹਿਫ਼ਾਜ਼ਤ ਕਰਨ ਦੀ ਕੋਸ਼ਿਸ਼ ਕੀਤੀ । ਪਰ ਤੂੰ ਕੋਈ ਧਿਆਨ ਨਹੀਂ ਦਿੱਤਾ । ਆਪਣੇ ਖੰਭਾਂ ਹੇਠ ਰਖ ਕੇ ਦੂਜਿਆਂ ਦੀ ਹਿਫ਼ਾਜ਼ਤ ਕਰਨ ਵਾਲੀ ਕੁਕੜੀ ਵਾਂਗ ਮੈਂ ਤੇਰੀ ਹਿਫ਼ਾਜ਼ਤ ਕਰਦਾਂ । ਤਾਂ ਵੀ, ਤੂੰ ਗੱਲ ਨਹੀਂ ਮੰਨੀ । ਕਦੇ ਨਾ ਮਰਨ ਵਾਲੇ ਕੀੜਿਆਂ ਤੇ ਕਦੇ ਨਾ ਬੁਝਣ ਵਾਲੀ ਅੱਗ ਨਾਲ ਭਰੇ ਨਰਕ ਵਿਚ...

ਸਾਰੰਮਾ : ਹਾਏ, ਪ੍ਰਚਾਰਕ ਜੀ !

ਕੂੰਜੁਵਰਕੀ : ਸਰਾਪ ਨਾ ਦਿਓ ਪ੍ਰਚਾਰਕ ਜੀ । ਮੇਰਾ ਇਮਤਿਹਾਨ ਨਾ ਲਓ । ਕਮਜ਼ੋਰ ਤੇ ਪਾਪੀ ਆਦਮੀ ਨੂੰ ਕਮ-ਅਜ਼-ਕਮ ਸਤਿਕਰਮ ਕਰਕੇ ਸੁਰਖ਼ਰੂ ਹੋਣ ਦਿਓ ।

ਪ੍ਰਚਾਰਕ : ਮੈਂ ਜਾ ਰਿਹਾਂ । ਕੂੰਜੁਵਰਕੀ ਭੁਲਣਾ ਨਹੀਂ । (ਜਾਂਦਾ ਹੈ)

ਸਾਰੰਮਾ : ਇਹ ਪ੍ਰਚਾਰਕ ਵੀ ਪੂਰੀ ਬਲਾ ਹੈ ।

ਕੂੰਜੁਵਰਕੀ ਚੁਪਚਾਪ ਕੁਰਸੀ ਉਤੇ ਬੈਠਦਾ ਹੈ ।

ਸਾਰੰਮਾ : ਕੁਛ ਬੋਲਦਾ ਕਿਉਂ ਨਹੀਂ ?

ਕੂੰਜੁਵਰਕੀ : ਮੈਂ ਸੋਚ ਰਿਹਾਂ ।

ਸਾਰੰਮਾ : ਕੀ ?

ਕੂੰਜੁਵਰਕੀ : ਗਵਾਹ ਵਾਲੀ ਗੱਲ । ਪ੍ਰਚਾਰਕ ਠੀਕ ਕਹਿੰਦਾ ਸੀ । ਮੈਂ ਅੱਜ ਵੀ

ਤੈਨੂੰ ਛਡ ਕੇ ਜਾ ਸਕਦਾਂ। ਉਹ ਸਮਾਜ ਪਸੰਦ ਨਹੀਂ ਕਰਦਾ। ਇਸ ਲਈ ਗਵਾਹ ਦੀ ਜ਼ਰੂਰਤ ਪੈਂਦੀ ਹੈ।

ਦੋਹਵੇਂ ਇਕ ਦੂਜੇ ਵਲ ਦੇਖਦੇ ਹਨ।

ਸਾਰੰਮਾ : ਉਹੋ ਹੀ ਵਿਆਹ ਦੇ ਗਵਾਹ ਤੇ ਪਾਦਰੀ ਸਭ ਕੁਛ ਹੈ।

ਕੁੰਜੁਵਰਕੀ : ਇਹ ਨਹੀਂ ਹੋ ਸਕਦਾ। ਮਾਤੂਕੁੱਟੀ ਨੂੰ ਇਹਦਾ ਹੱਕ ਹਾਸਲ ਨਹੀਂ ਹੈ।

ਸਾਰੰਮਾ : ਉਹਦੇ ਜਾਣ ਮਗਰੋਂ ਕੋਈ ਖ਼ਬਰ ਹੀ ਨਹੀਂ।

ਕੁੰਜੁਵਰਕੀ : ਮੈਂ ਪਤਾ ਕੀਤੈ। ਕਿਤੇ ਲੁਕੇ ਹੋਏ ਹਨ। ਰਾਘਵਨ ਵੀ ਨਜ਼ਰ ਨਹੀਂ ਆ ਰਿਹਾ।

ਸਾਰੰਮਾ : ਕਿਤੇ ਕੁਛ ਹੋ ਨਾ ਗਿਆ ਹੋਏ ਉਹਨੂੰ। ਮੇਰੇ ਰੱਬਾ, ਦੇਖਭਾਲ ਕਰਨੀ ਉਹਦੀਆਂ ਅੱਖਾਂ ਨਹੀਂ ਨੇ। ਵਿਚਾਰਾ...

ਕੁੰਜੁਵਰਕੀ : ਸਾਰੰਮਾ, ਤੂੰ ਹਾਲੇ ਵੀ ਮਾਤੂਕੁੱਟੀ ਨੂੰ ਪਿਆਰ ਕਰਦੀ ਐਂ ?

ਸਾਰੰਮਾ : ਕਿਉਂ, ਕੋਈ ਈਰਖਾ ਹੈ ?

ਕੁੰਜੁਵਰਕੀ : ਨਹੀਂ।

ਸਾਰੰਮਾ : ਸ਼ੱਕ ਹੈ ?

ਕੁੰਜੁਵਰਕੀ : ਨਹੀਂ, ਸ਼ੱਕ ਵੀ ਨਹੀਂ। ਈਰਖਾ ਵੀ ਨਹੀਂ। ਐਵੇਂ ਚੰਦਰਾ ਖ਼ਿਆਲ ਐ। ਗਵਾਹ ਚਾਹੀਦੇ, ਇਸ ਤਰ੍ਹਾਂ ਲਗਦੇ।

ਸਾਰੰਮਾ : ਮੈਂ ਉਹਨੂੰ ਕਿੱਦਾਂ ਭੁੱਲ ਸਕਦੀ ਆਂ ?

ਕੁੰਜੁਵਰਕੀ : ਸਾਰਾ ਕੁਛ ਮੁਆਫ਼ ਕਰ ਦਿੱਤਾ ਹੋਣੈ।

ਸਾਰੰਮਾ : ਨਹੀਂ, ਸਿਰਫ਼ ਓਹੋ ਹੀ ਗੱਲ ਨਹੀਂ।

ਕੁੰਜੁਵਰਕੀ : ਤਾਂ ਫੇਰ ?

ਸਾਰੰਮਾ : ਸਾਡੇ ਵਿਚ ਕੋਈ ਫ਼ਰਕ ਐ ? ਕਿਸੇ ਵੇਲੇ...

ਕੁੰਜੁਵਰਕੀ : ਸਾਰੰਮਾ, ਮੇਰੇ ਅੱਗੇ, ਉਹਦੀ ਗੱਲ ਨਾ ਕਰ। ਆਦਮੀਆਂ ਵਿਚ ਈਰਖਾ ਹੁੰਦੀ ਐ, ਇਹ ਤੈਨੂੰ ਪਤਾ ਹੋਣਾ ਚਾਹੀਦੈ। ਕਿਸੇ ਵੇਲੇ...ਹਾਂ, ਉਸ ਵੇਲੇ ਬਾਰੇ ਮੈਂ ਸੋਚ ਹੀ ਨਹੀਂ ਸਕਦਾ।

ਸਾਰੰਮਾ : ਫੇਰ ਤੂੰ ਇਹ ਦੱਬੇ ਮੁਰਦੇ ਕਿਉਂ ਪੁੱਟ ਰਿਹੈਂ ?

ਕੁੰਜੁਵਰਕੀ : ਸਾਰੰਮਾ, ਮੁਆਫ਼ ਕਰੀਂ। ਮੈਂ ਤੇਰਾ ਦਿਲ ਦੁਖਾਇਆ। ਮੈਂ ਜਾਣ ਕੇ ਐਂ ਨਹੀਂ ਕੀਤਾ। ਵਿਆਹਿਆਂ ਦੀ ਜ਼ਿੰਦਗੀ ਵਿਚ ਇਹੋ ਜਿਹੀਆਂ ਬਹੁਤ ਸਾਰੀਆਂ ਗੱਲਾਂ ਭੁਲਾ ਦੇਣ ਵਾਲੀਆਂ ਹੁੰਦੀਆਂ ਨੇ।

ਸ਼ਬਦ

ਪਾਪ ਦਾ ਨਤੀਜਾ ਮੌਤ ਹੈ।

ਦੋਹਵੇਂ ਘਬਰਾ ਜਾਂਦੇ ਹਨ। ਸਾਰੰਮਾ ਕੁੰਜੁਵਰਕੀ ਦੇ ਕੋਲ ਜਾ ਕੇ ਕੁਰਸੀ ਨਾਲ ਲੱਗ ਕੇ ਖੜੀ ਹੁੰਦੀ ਹੈ।

ਸਾਰੰਮਾ : ਇਹ ਕਲੇਸ਼ ਕਦ ਮੁੱਕਣ ਵਿਚ ਆਏਗਾ, ਮੇਰੇ ਰੱਬਾ ?

ਪਰਦਾ

## ਦੂਜਾ ਦ੍ਰਿਸ਼

ਸਥਾਨ : ਪਹਿਲੇ ਦ੍ਰਿਸ਼ ਵਾਲੀ ਹੀ ਥਾਂ। ਇਕ ਦੰਦ ਹੀਣ ਬੁੱਢੀ ਸਾਰੰਮਾ ਨਾਲ ਗੱਲਾਂ ਕਰ ਰਹੀ ਹੈ।

ਸਮਾਂ : ਤ੍ਰਿਕਾਲਾਂ।

ਬੁੱਢੀ : ਉਹ ਚੇਤੇ ਕਰਕੇ ਐਵੇਂ ਦਿਲ ਥੋਹੜਾ ਨਾ ਕਰ, ਧੀਏ।

ਸਾਰੰਮਾ : ਤਾਂ ਵੀ ਮੈਂ ਜੀਉਂਦੀ ਕਿੱਦਾਂ ਰਵ੍ਹਾਂ, ਬੇਬੇ ? ਬੰਦਿਆਂ ਦੇ ਮੂੰਹ ਦੇਖਣੇ ਨੇ ਨਾ ?

ਬੁੱਢੀ : ਤੂੰ ਹਾਲੀ ਨਿਆਣੀ ਉਮਰ ਦੀ ਐਂ। ਮੈਂ ਬੜੀ ਦੁਨੀਆਂ ਦੇਖੀ ਹੋਈ ਐ। ਏਸ ਉਮਰ ਵਿਚ ਮੈਂ ਕਈਆਂ ਦੇ ਅੱਥਰੂ ਦੇਖੇ। ਉਹ ਸਾਰੇ ਅੱਜ ਸੁਖੀ ਬੈਠੇ ਨੇ।

ਸਾਰੰਮਾ : ਗੱਲ ਨਿਰੀ ਮੇਰੀ ਤਾਂ ਨਹੀਂ !

ਬੁੱਢੀ : ਉਹ ਚੰਗਾ ਰਿਹਾ। ਬਿਨਾ ਸਾਥ ਤੋਂ ਕਿੰਨੇ ਆਦਮੀ ਖੁਆਰ ਹੋ ਰਹੇ ਨੇ। ਧੀਏ, ਦੁਖੀ ਨਾ ਹੋ। ਮੈਂ ਸਭ ਕੁਛ ਸਾਂਭ ਲਵਾਂਗੀ।

ਸਾਰੰਮਾ : ਬੇਬੇ, ਤੂੰ ਦਿਲ ਵਿਚ ਤਾਂ ਮੈਨੂੰ ਮਾੜਾ ਹੀ ਕਹਿੰਦੀ ਹੋਣੀ ਏਂ।

ਬੁੱਢੀ : ਉਹ ਕਿਉਂ ਬੀਬੀ ? ਮੈਨੂੰ ਕੀ ਪਈ ਐ, ਆਪਣਾ ਕੰਮ ਕਰੀ ਜਾਣਾ ਉਹੀ ਬਥੇਰਾ ਐ। ਮਾਂ ਤੇ ਬੱਚੇ ਨੂੰ ਕੁਛ ਨਾ ਹੋਵੇ। ਕਿੱਦਾਂ ਹੋਇਆ, ਕਿਹਦੇ ਹੋਇਆ, ਮੈਂ ਇਨ੍ਹਾਂ ਗੱਲਾਂ ਵਿਚ ਕਾਹਨੂੰ ਪਵਾਂ ? ਗ਼ਰੀਬਾਂ ਦਾ ਵੀ ਕੋਈ ਮਾਣ ਹੁੰਦੈ। ਅਸੀਂ ਇਹ ਸਭ ਕਿਉਂ ਸੋਚਦੇ ਹਾਂ ?

ਸਾਰੰਮਾ : (ਚਿਹਰਾ ਥੋਹੜਾ ਪੀਲਾ ਪੈਂਦਾ ਹੈ) ਗ਼ਰੀਬਾਂ ਦਾ, ਸਾਡਾ...

ਕੁੰਜੁਵਰਕੀ ਦਾ ਪ੍ਰਵੇਸ਼

ਕੁੰਜੁਵਰਕੀ : ਕਦੋਂ ਆਈ ਬੇਬੇ ? ਬੜਾ ਉਡੀਕਿਆ ਤੈਨੂੰ ਅਸੀਂ।

ਬੁੱਢੀ : ਹੁਣੇ ਹੀ ਆਈ ਆਂ ਪੁੱਤ। ਸਾਰੰਮਾ ਨੂੰ ਪਿੰਡ ਦਾ ਹਾਲ-ਚਾਲ ਦੱਸਦੀ ਸੀ।

ਕੁੰਜੁਵਰਕੀ : ਲਗਦੈ, ਹੁਣ ਉਹਦਾ ਵੇਲਾ ਪੂਰਾ ਹੋਣ ਵਾਲੈ ।

ਸਾਰੰਮਾ : ਜਿਸ ਕੰਮ ਨੂੰ ਗਿਆ ਸੀ, ਕੀ ਬਣਿਆ ਉਹਦਾ ?

ਕੁੰਜੁਵਰਕੀ : ਮਾਤੂਕੁੱਟੀ ਦਾ ਕੋਈ ਪਤਾ ਨਹੀਂ ਚਲਿਆ । ਰਾਘਵਨ ਨੂੰ ਮਿਲਣ ਦਾ ਵੀ ਕੋਈ ਰਾਹ ਨਹੀਂ । ਉਥੇ ਬੜੀ ਗੜਬੜ ਐ ।

ਸਾਰੰਮਾ : ਕਾਹਦੀ ਗੜਬੜ ?

ਕੁੰਜੁਵਰਕੀ : ਕਾਰਖ਼ਾਨੇ ਵਿਚ ਹੜਤਾਲ ਹੈ । ਗੋਲੀ ਵੀ ਚੱਲੀ ਐ । ਬਹੁਤ ਸਾਰੇ ਮਜ਼ਦੂਰ ਮਾਰੇ ਗਏ । ਦੋ ਪੁਲਸੀਏ ਵੀ ਮਰ ਗਏ; ਇਹ ਪਤਾ ਲੱਗੈ ।

ਸਾਰੰਮਾ : ਹੜਤਾਲ ਕਿਹੜੀ ਗੱਲੋਂ ਹੋਈ ?

ਬੁੱਢੀ : ਤੈਨੂੰ ਨਹੀਂ ਪਤਾ ? ਮਜ਼ਦੂਰ ਮਜ਼ਦੂਰੀ ਜ਼ਿਆਦਾ ਮੰਗਦੇ ਸੀ । ਮੇਰਾ ਪੁਤ ਵੀ ਹੜਤਾਲੀਆਂ ਵਿਚ ਐ । ਉਹਨੂੰ ਕੁਛ ਨਾ ਹੋਵੇ । ਮੇਰੇ ਪੁੱਤ ਨੂੰ ।

ਸਾਰੰਮਾ : ਮਜ਼ਦੂਰੀ...ਉਹ...(ਰੁਕਦੀ ਹੈ) ।

ਕੁੰਜੁਵਰਕੀ : ਤੂੰ ਕਹਿਣਾ ਕੀ ਚਾਹੁੰਦੀ ਐਂ ?

ਸਾਰੰਮਾ : ਕੁਛ ਨਹੀਂ ? ਬੇਬੇ, ਘਰ ਚਲੀ ਐਂ ਤਾਂ ਛੇਤੀ ਆ ਜਾਈਂ । ਜਾ ਕੇ ਕੀ ਕਰੇਂਗੀ ?

ਬੁੱਢੀ : ਜਾਣਾ ਹੀ ਐ । ਜਾਣ ਬਿਨਾਂ ਸਰਨਾ ਨਹੀਂ, ਸਾਰੰਮਾ । ਮੈਂ ਮੁੜਦੇ ਪੈਰੀਂ ਆ ਗਈ ਸਮਝ ।

ਸਾਰੰਮਾ : ਦੀਵੇ-ਬੱਤੀ ਤੋਂ ਪਹਿਲਾਂ ਆ ਜਾਈਂ ।

ਬੁੱਢੀ ਦੇ ਕੰਨ ਵਿਚ ਕੁਝ ਕਹਿੰਦੀ ਹੈ। ਬੁੱਢੀ ਸਿਰ ਹਿਲਾਉਂਦੀ ਬਾਹਰ ਚਲੇ ਜਾਂਦੀ ਹੈ ।

ਕੁੰਜੁਵਰਕੀ : ਤੂੰ ਕੀ ਕਹਿਣ ਲੱਗੀ ਸੀ ?

ਸਾਰੰਮਾ : ਕੁਛ ਨਹੀਂ । ਮਜ਼ਦੂਰ ਦੀ ਗੱਲ ਸੀ । ਐਦਾਂ ਕਿੰਨੇ ਦਿਨ ਕਢ ਲਏਂਗਾ ? ਕੋਈ ਆਮਦਨੀ ਦਾ ਜ਼ਰੀਆ ਵੀ ਚਾਹੀਏ । ਮੈਂ ਕਈ ਦਿਨਾਂ ਦੀ ਸੋਚਦੀ ਸੀ ।

ਕੁੰਜੁਵਰਕੀ : ਸੋਚਿਆ ਤਾਂ ਮੈਂ ਵੀ ਐ । ਕੋਈ ਉਪਾਅ ਨਹੀਂ ਦਿਸ ਰਿਹਾ । ਹਿਸਾਬ-ਕਿਤਾਬ ਲਿਖਣ ਦਾ ਕੰਮ ਵੀ ਨਹੀਂ ਹੁਣ ਮਿਲਣਾ । ਸਾਡੇ ਤਬਕੇ ਦੀ ਹਾਲਤ ਮਾੜੀ ਹੀ ਐ ।

ਸਾਰੰਮਾ : ਅਸੀਂ ਵਿਚਲੇ ਤਬਕੇ ਦੇ ਹਾਂ, ਇਹ ਕੀਹਨੇ ਕਿਹਾ ? ਇਹ ਬੇਬੇ ਵੀ ਇਹੀ ਕੁਛ ਕਹਿੰਦੀ ਸੀ । ਅਸੀਂ ਇਕ ਦਰਜਾ ਹੇਠਾਂ ਚਲੇ ਗਏ ।

ਕੁੰਜੁਵਰਕੀ : ਠੀਕ ਐ, ਸਮਾਜ ਨੂੰ ਇਹ ਸਾਰੇ ਹੱਕ ਨੇ ।

ਸਾਰੰਮਾ : ਏਨਾ ਹੀ ਨਹੀਂ, ਪੈਸੇ ਦੀ ਗੱਲ ਵੀ ਐ। ਹੁਣ ਮਜ਼ਦੂਰੀ ਬਿਨਾਂ ਦੂਜਾ ਰਾਹ ਕਿਹੜਾ ਐ ?

ਕੁੰਜੁਵਰਕੀ : ਇਹੀ ਮੈਨੂੰ ਲਗਦੈ। ਤੂੰ ਕੀ ਕਰੇਂਗੀ, ਇਹ ਸੋਚ ਕੇ ਮੈਂ ਚੁਪ ਹੀ ਰਿਹਾ।

ਸਾਰੰਮਾ : ਮੇਰੇ ਵਿਚ ਕੀ ਖ਼ਾਸ ਗੱਲ ਐ ? ਬੰਦੇ ਨੇ ਆਖ਼ਰ ਜੀਉਣਾ ਤਾਂ ਹੈ ਹੀ।

ਕੁੰਜੁਵਰਕੀ : (ਸੋਚਦਿਆਂ) ਏਨਾ ਹੀ ਨਹੀਂ, ਹੇਠਲੇ ਤਬਕੇ ਦੇ ਬੰਦੇ ਦੇ ਰਾਹਵਾਂ ਵਿਚ ਵੀ ਫ਼ਰਕ ਐ। ਉਹਦੇ ਲਈ ਦੂਜਾ ਪੈਮਾਨਾ ਹੈ। ਸਾਡੀ ਗ਼ਲਤੀ ਉਹਦੀ ਨਜ਼ਰ ਵਿਚ ਗ਼ਲਤੀ ਨਹੀਂ ਹੋਣੀ। ਉਹ ਸਾਨੂੰ ਕਬੂਲ ਵੀ ਕਰ ਲੈਣਗੇ।

ਸਾਰੰਮਾ : ਓਸ ਬੁੜ੍ਹੀ ਨਾਲ ਗੱਲ ਕਰਕੇ ਮੈਨੂੰ ਵੀ ਇਹੀ ਲੱਗਾ। ਉਨ੍ਹਾਂ ਦੇ ਸਾਰੇ ਪੈਮਾਨੇ ਜੀਉਣ ਲਈ ਹਨ।

ਕੁੰਜੁਵਰਕੀ : ਹੜਤਾਲ ਖ਼ਤਮ ਹੋ ਲਵੇ। ਓਸ ਕਾਰਖ਼ਾਨੇ ਵਿਚ ਹੀ ਭਰਤੀ ਹੋਏਗਾ।

ਸਾਰੰਮਾ : ਸੁਖ ਦਾ ਸਾਹ ਆਊ। ਬੱਚਾ ਭੁਖਾ ਤਾਂ ਨਹੀਂ ਮਰਦਾ।

ਕੁੰਜੁਵਰਕੀ : ਬੱਚਾ ! (ਸੋਚਣ ਲਗ ਜਾਂਦਾ ਹੈ।)

ਸਾਰੰਮਾ : ਇ...?

ਕੁੰਜੁਵਰਕੀ : ਸਾਰੰਮਾ !

ਸਾਰੰਮਾ : ਮੈਨੂੰ ਕਿਉਂ ਬੁਲਾ ਰਿਹੈਂ ? ਮੈਂ ਇਥੇ ਹੀ ਖੜੀ ਆਂ...

ਕੁੰਜੁਵਰਕੀ : ਨਹੀਂ...

ਸਾਰੰਮਾ : ਕੀ ਨਹੀਂ ?

ਕੁੰਜੁਵਰਕੀ : ਨਹੀਂ, ਮੈਂ ਯਾਦ ਕਰ ਰਿਹਾ ਸੀ। ਉਸ ਬੇਕਸੂਰ ਨੂੰ ਅਸੀਂ ਮਾਰਨ ਦਾ ਫ਼ੈਸਲਾ ਕੀਤਾ ਸੀ ਨਾ ?

ਸਾਰੰਮਾ : (ਚਿਹਰਾ ਪੀਲਾ ਪੈਂਦਾ ਹੈ) ਐਵੇਂ ਯਾਦ ਨਾ ਕਰਵਾ। ਹੁਣ ਸੋਚਣ ਦਾ ਕੀ ਫਾਇਦਾ ? ਹੋ ਗਿਆ, ਸੋ ਹੋ ਗਿਆ।

ਕੁੰਜੁਵਰਕੀ : ਹਾਂ, ਉਹ ਹੋ ਗਿਆ। ਆਪਾਂ ਗ਼ਲਤੀ ਤੋਂ ਬਚ ਵੀ ਗਏ। ਪਰ ਜੇ ਇਹ ਆਪਾਂ ਪਾਪ ਕਰ ਬਹਿੰਦੇ ਤਾਂ...?

ਸਾਰੰਮਾ : ਅਸੀਂ ਅੱਜ ਵੀ ਸਹੀ ਰਾਹ ਤੇ ਹਾਂ। ਇਜ਼ਤ-ਮਾਣ ਵਾਲੇ। ਸਮਾਜ ਸਾਨੂੰ ਕਿਹੜਾ ਡਰਾ ਰਿਹਾ ਸੀ।

ਕੁੰਜੁਵਰਕੀ : ਜੋ ਵੀ ਹੋਇਆ, ਚੰਗਾ ਹੀ ਹੋਇਆ। ਕਿੰਨਾ ਵੀ ਰੋਣਾ ਪਏ, ਘਟੋ-ਘਟ ਉਹਦੀ ਨੌਬਤ ਤਾਂ ਨਹੀਂ ਆਈ।

ਸਾਰੰਮਾ : ਫੇਰ ਆਪਾਂ ਨੂੰ ਉਮੀਦ ਐ...

ਕੁੰਜੁਵਰਕੀ : ਹੂੰ ?

ਸਾਰੰਮਾ : ਉਸ ਮੁੰਡੇ ਨੂੰ...

ਕੁੰਜੁਵਰਕੀ : ਹੂੰ ! ਮੁੰਡਾ ਹੋਏਗਾ ਏਨਾ ਪੱਕਾ ਪਤਾ ਕਿਵੇਂ ਐ ?

ਸਾਰੰਮਾ : ਮੁੰਡਾ ਹੋਇਆ ਤਾਂ ਮੈਂ ਪੁਛਾਂਗੀ ।

ਕੁੰਜੁਵਰਕੀ : ਮੁੰਡਾ ਹੋਇਆ ਤਾਂ ਸਭ ਤੋਂ ਪਹਿਲਾਂ ਕੀ ਕਰਨੈ ?

ਸਾਰੰਮਾ : ਉਹਦਾ ਨਾਂ ਮਾਤੂਕੁੱਟੀ ਰਖਣੈ ।

ਕੁੰਜੁਵਰਕੀ ਦਾ ਮੂੰਹ ਲਾਲ ਹੋ ਜਾਂਦਾ ਹੈ । ਸਾਰੰਮਾ ਵੀ ਕੁਝ ਘਬਰਾ ਜਾਂਦੀ ਹੈ ।

ਕੁੰਜੁਵਰਕੀ : ਸਾਰੰਮਾ !

ਸਾਰੰਮਾ : ਕੀ ?

ਕੁੰਜੁਵਰਕੀ : ਤੈਥੋਂ ਗੱਲ ਪੁਛਣੀ ਐ ।

ਸਾਰੰਮਾ : ਕਿਉਂ, ਕੋਈ ਖ਼ਾਸ ਇਜਾਜ਼ਤ ਚਾਹੀਦੀ ਐ ?

ਕੁੰਜੁਵਰਕੀ : ਫੇਰ ਵੀ ਤੈਥੋਂ ਗੱਲ ਪੁਛਣੀ ਹੈ ।

ਸਾਰੰਮਾ : ਮੈਂ ਕੋਈ ਜ਼ਬਰਦਸਤੀ ਨਹੀਂ ਕਰਦੀ । ਜੋ ਦਿਲ ਵਿਚ ਹੈ, ਆਖ ਤਾਂ ।

ਕੁੰਜੁਵਰਕੀ : ਤੂੰ ਜੋ ਪੁਛਿਆ, ਮੈਨੂੰ ਉਹ ਪਸੰਦ ਨਹੀਂ ।

ਸਾਰੰਮਾ : ਨਾਂ ਰਖਣ ਵਾਲੀ ਗੱਲ ? ਨਹੀਂ ਤਾਂ ਰਹਿਣ ਦੇ । ਮਾਤੂਕੁੱਟੀ ਯਾਦ ਆ ਗਿਆ ਸੀ । ਹੋਰ ਕੋਈ ਗੱਲ ਨਹੀਂ ।

ਕੁੰਜੁਵਰਕੀ : ਸਾਰੰਮਾ, ਤੂੰ ਫੇਰ ਉਹਦੀ ਗੱਲ ਛੇੜ ਲਈ ।

ਸਾਰੰਮਾ : ਸਾਡੇ 'ਤੇ ਉਹਨੇ ਬੜੀ ਕਿਰਪਾ ਕੀਤੀ ।

ਕੁੰਜੁਵਰਕੀ : ਹਾਂ, ਇਸੇ ਲਈ ਮੈਂ ਪਰੇਸ਼ਾਨ ਆਂ । (ਚਾਰੇ ਪਾਸੇ ਦੇਖਦਿਆਂ ਵਿਚਕਾਰ ਕੰਧ ਉਤੇ ਟੰਗੀ ਮਾਤੂਕੁੱਟੀ ਦੀ ਤਸਵੀਰ ਦੇਖਦਾ ਹੈ) ਸਾਰੰਮਾ, ਮੈਥੋਂ ਇਹ ਫ਼ੋਟੋ ਵੀ ਸਹਾਰੀ ਨਹੀਂ ਜਾਂਦੀ । (ਸਟੂਲ ਲਿਆ ਕੇ ਤਸਵੀਰ ਲਾਹੁੰਦਾ ਹੈ) ਮੈਂ ਇਹਨੂੰ ਸੁੱਟਣ ਲੱਗਾਂ । ਸਿਰਫ਼ ਏਸ ਕਰਕੇ ਕਿ ਮੈਨੂੰ ਤੇਰੇ ਨਾਲ ਪਿਆਰ ਐ !

ਸਾਰੰਮਾ : ਮੇਰੇ ਪਿਆਰ ਖ਼ਾਤਰ ਇਹਨੂੰ ਸੁੱਟਣ ਲੱਗੈਂ ?

ਰਾਘਵਨ ਸਾਹੋਸਾਹ ਹੋਇਆ ਪ੍ਰਵੇਸ਼ ਕਰਦਾ ਹੈ । ਉਹਦੇ ਸਰੀਰ ਉਤੇ ਥੋਹੜਾ ਲਹੂ ਲੱਗਾ ਹੋਇਆ ਹੈ ।

ਕੁੰਜੁਵਰਕੀ : ਇਹ ਕੀ ਰਾਘਵਨ ?

ਰਾਘਵਨ : ਕਾਰਖ਼ਾਨੇ ਵਿਚ ਗੋਲੀ ਚਲ ਗਈ । ਅਸੀਂ ਬੰਬ ਸੁੱਟੇ । ਕੁਛ ਜਣੇ ਮਰ ਗਏ ।

ਕੁੰਜੁਵਰਕੀ : ਮਾਤੂਕੁੱਟੀ ਕਿਥੇ ਐ ?

ਰਾਘਵਨ : (ਜ਼ਮੀਨ ਵਲ ਦੇਖਦਿਆਂ) ਮੈਨੂੰ ਪਤਾ ਨਹੀਂ । ਖਵਰੇ ਗੋਲੀ...

ਸਾਰੰਮਾ : ਹਾਏ । ਰੱਬਾ ।

ਕੁੰਜੁਵਰਕੀ ਦੇ ਸਹਾਰੇ ਖੜੀ ਹੁੰਦੀ ਹੈ ।

ਕੁੰਜੁਵਰਕੀ : ਸੱਚ-ਸੱਚ ਦੱਸ ਰਾਘਵਨ ।

ਰਾਘਵਨ : (ਸਿਰ ਚੁਕ ਕੇ) ਮਾਤੂਕੁੱਟੀ ਸਾਡੀ ਖ਼ਾਤਰ ਸ਼ਹੀਦ ਹੋ ਗਿਐ । ਮੈਂ ਇਹੀ ਦੱਸਣ ਆਇਆ ਸੀ । ਮੈਂ ਹੁਣ ਚਲਦਾਂ ।

ਕੁੰਜੁਵਰਕੀ : ਠਹਿਰੀਂ, ਮੈਂ ਵੀ ਆਉਂਦਾਂ ।

ਰਾਘਵਨ : ਰਹਿਣ ਦੇ । ਉਨ੍ਹਾਂ ਸਾਰੀਆਂ ਲਾਸ਼ਾਂ ਮਿੱਟੀ ਦਾ ਤੇਲ ਛਿੜਕ ਕੇ ਸਾੜ ਦਿੱਤੀਆਂ । (ਜਾਣ ਲਗਦਾ ਹੈ)

ਸਾਰੰਮਾ : ਜਾ ਨਾ, ਰਾਘਵਨ । ਇਥੇ ਕਿਤੇ ਲੁਕ...

ਰਾਘਵਨ : ਨਹੀਂ । ਸਾਡੀ ਜਮਾਤ ਜੰਗ ਤੋਂ ਫ਼ਰਾਰ ਨਹੀਂ ਹੋਏਗੀ । ਮੈਂ ਲੁਕਾਂਗਾ ਤਾਂ ਸਿਰਫ਼ ਜੰਗ ਦੀ ਖ਼ਾਤਰ । ਜੋ ਵੀ ਹੈ, ਹੁਣ ਮਜ਼ਦੂਰੀ ਮਿਲੇਗੀ ਹਰ ਹਾਲਤ ਵਿਚ । (ਜਾਂਦਾ ਹੈ)

ਕੁੰਜੁਵਰਕੀ : ਹਾਂ, ਭਲਕੇ ਮੇਰੀ ਮਜ਼ਦੂਰੀ ਲਈ ਮਾਤੂਕੁੱਟੀ ਨੇ ਹੀ ਕੋਸ਼ਸ਼ ਕਰਨੀ ਐ । ਦੋਸਤ, ਭਰਾ ।

ਤਸਵੀਰ ਫੜਨ ਲਈ ਹੱਥ ਵਧਾਉਂਦਾ ਹੈ ।

ਕੁੰਜੁਵਰਕੀ : ਨਹੀਂ, ਤੇਰੇ ਹੱਥੋਂ ਫੋਟੋ ਡਿਗ ਪਏਗੀ । (ਉਹ ਤਸਵੀਰ ਨੂੰ ਮੱਥੇ ਨਾਲ ਲਾ ਕੇ ਸਟੂਲ ਲੈ ਕੇ ਪਹਿਲੀ ਵਾਲੀ ਥਾਂ ਉਤੇ ਹੀ ਟੰਗ ਦਿੰਦਾ ਹੈ । ਫੇਰ ਹੇਠਾਂ ਉਤਰ ਕੇ ਸਾਹਮਣੇ ਖੜੋ ਕੇ ਸਿਰ ਨਿਵਾਉਂਦਾ ਹੈ ।)

ਸ਼ਬਦ

ਇਹ ਹੈ ਵਿਨਾਸ਼ਕਾਲ ! ਬੰਦਾ ਬੰਦੇ ਨਾਲ, ਹਕੂਮਤ ਹਕੂਮਤ ਨਾਲ ਜੰਗ ਕਰੇਗੀ ।

ਰੰਗਮੰਚ ਉਤੇ ਹੌਲੀ ਹੌਲੀ ਹਨ੍ਹੇਰਾ ਹੁੰਦਾ ਹੈ । ਸਾਰੰਮਾ ਖੂੰਜੇ ਤੋਂ ਲਾਲਟੈਣ ਚੁਕ ਕੇ ਸਟੂਲ ਉਤੇ ਰਖਦੀ ਹੈ ।

ਪਰਦਾ

## ਤੀਜਾ ਦ੍ਰਿਸ਼

ਸਥਾਨ : ਪਹਿਲੇ ਦ੍ਰਿਸ਼ ਵਾਲਾ ਹੀ ਕਮਰਾ। ਸਟੂਲ ਉਤੇ ਬਲਦੀ ਲਾਲਟੈਣ ਪਈ ਹੈ। ਕੁੰਜੁਵਰਕੀ ਦੀ ਤਬੀਅਤ ਠੀਕ ਨਹੀਂ ਹੈ ਉਹ ਇਧਰ ਓਧਰ ਫਿਰ ਰਿਹਾ ਹੈ। ਚਾਰੇ ਪਾਸੇ ਬੀੜੀਆਂ ਦੇ ਟੋਟੇ ਤੇ ਮਾਚਸ ਦੀਆਂ ਤੀਲਾਂ ਖਿਲਰੀਆਂ ਪਈਆਂ ਹਨ। ਰਾਘਵਨ ਲਾਲਟੈਣ ਲਈ ਪ੍ਰਵੇਸ਼ ਕਰਦਾ ਹੈ।

ਸਮਾਂ : ਰਾਤ।

ਰਾਘਵਨ : ਰਾਤ ਬੀਤਣ ਵਾਲੀ ਹੈ।

ਕੁੰਜੁਵਰਕੀ : ਸੂਰਜ ਨਿਕਲ ਆਇਐ ?

ਰਾਘਵਨ : ਨਹੀਂ ਸਰਘੀ ਦਾ ਤਾਰਾ ਤਾਂ ਨਿਕਲਿਆ ਹੋਇਐ।

ਬੁੱਢੀ ਪਿਛਲੇ ਦਰਵਾਜ਼ੇ ਵਲੋਂ ਪ੍ਰਵੇਸ਼ ਕਰਦੀ ਹੈ।

ਕੁੰਜੁਵਰਕੀ : ਬੇਬੇ, ਕੀ ਹਾਲ ਐ ?

ਬੁੱਢੀ : ਕੋਈ ਖ਼ਾਸ ਗੱਲ ਨਹੀਂ। ਡਰੋ ਨਾ। ਸਾਰੰਮਾ ਕਹਿੰਦੀ ਐ, ਸੌਂ ਜਾ।

ਕੁੰਜੁਵਰਕੀ : ਮੈਨੂੰ ਨੀਂਦ ਹੀ ਨਹੀਂ ਆਉਂਦੀ। ਬੇਬੇ ਤੂੰ ਉਹਦੇ ਕੋਲ ਜਾ, ਇਕੱਲੀ ਐ ਉਹ।

ਬੁੱਢੀ : ਇਕੱਲੀ ਨਹੀਂ ਐ। ਦੋ ਤੀਵੀਆਂ ਆਈਆਂ। ਤਾਂ ਵੀ ਮੇਰੀ ਲੋੜ ਐ ? (ਜਾਂਦੀ ਹੈ)

ਕੁੰਜੁਵਰਕੀ : ਫੇਰ ਏਨੀ ਛੇਤੀ ਕਿੱਦਾਂ ਨਿਕਲ ਪਏ ?

ਰਾਘਵਨ : ਛੇ ਵਜੇ ਕੰਮ 'ਤੇ ਜਾਣੈ। ਸੋਚਿਆ ਪਹਿਲਾਂ ਖ਼ਬਰ-ਸਾਰ ਲੈ ਲਵਾਂ।

ਕੁੰਜੁਵਰਕੀ : ਖ਼ਾਸ ਖ਼ਬਰ ਕੋਈ ਨਹੀਂ। ਸਾਰੀ ਰਾਤ ਐਦਾਂ ਹੀ ਹਾਏ-ਹਾਏ ਕਰਦਿਆਂ ਲੰਘ ਗਈ।

ਰਾਘਵਨ : ਸ਼ਿਵਰਾਤਰੀ ਸੀ, ਹੈ ਨਾ ?

ਕੁੰਜੁਵਰਕੀ : ਹੋਣੀ ਐਂ !

ਰਾਘਵਨ : (ਬੀੜੀ ਤੇ ਮਾਚਸ ਦਿੰਦਿਆਂ) ਕੁੰਜੁਵਰਕੀ ਭਰਾ, ਪੀਏਂਗਾ ?

ਕੁੰਜੁਵਰਕੀ : ਨਹੀਂ, ਬਹੁਤ ਪੀ ਚੁੱਕਾਂ ।

ਰਾਘਵਨ : (ਜ਼ਮੀਨ ਉਤੇ ਬੀੜੀ ਦੇ ਟੋਟੇ ਦੇਖ ਕੇ) ਏਨੀਆਂ ਬੀੜੀਆਂ ਪੀ ਚੁਕੈਂ ? ਜਿਧਰ ਦੇਖੋ ਬੀੜੀਆਂ ਤੇ ਤੀਲੀਆਂ ! ਇਹ ਤਾਂ ਓਹੋ ਪ੍ਰਚਾਰਕ ਵਾਲੀ ਗੱਲ ਹੋਈ ।

ਕੁੰਜੁਵਰਕੀ : ਕੀ ?

ਰਾਘਵਨ : ਉਹ ਇਹ ਕਿ ਪੰਜ ਨਵ-ਵਿਆਹੀਆਂ ਸਾਰੀ ਰਾਤ ਕਿਸੇ ਦੀ ਉਡੀਕ ਕਰਦੀਆਂ ਰਹੀਆਂ । (ਬੀੜੀ ਲਾ ਕੇ ਪੀਂਦਾ ਹੈ)

ਕੁੰਜੁਵਰਕੀ : ਫੇਰ ਤਾਂ, ਉਨ੍ਹਾਂ ਨੇ ਵੀ ਬਹੁਤ ਬੀੜੀਆਂ ਫੂਕੀਆਂ ਹੋਣਗੀਆਂ ।

ਰਾਘਵਨ : ਨਹੀਂ, ਇਹ ਗੱਲ ਨਹੀਂ । ਇਹੋ ਉਡੀਕ ! ਕਿਸੇ ਦੀ ਉਡੀਕ ਕਰਨੀ ਬੜੀ ਪਰੇਸ਼ਾਨੀ ਵਾਲੀ ਗੱਲ ਹੁੰਦੀ ਐ ।

ਕੁੰਜੁਵਰਕੀ : ਇਹ ਨਵੀਆਂ ਵਿਆਹੀਆਂ ਨਹੀਂ ਹੋਣੀਆਂ । ਨਿਆਣੇ ਜੰਮਣੇ ਹੋਣੇ ਨੇ ਉਨ੍ਹਾਂ ਨੇ ।

ਦੋਹਵੇਂ ਹੱਸਦੇ ਹਨ । ਅੰਦਰ 'ਹਾਏ' 'ਮਰ ਗਈ' ਆਦਿ ਦੀਆਂ ਚੀਕਾਂ ਸੁਣਦੀਆਂ ਹਨ । ਦੋਹਵੇਂ ਅੰਦਰ ਵਲ ਦੇਖਦੇ ਹਨ । ਆਵਾਜ਼ਾਂ ਜਾਰੀ ਰਹਿੰਦੀਆਂ ਹਨ । ਰਾਘਵਨ ਤੇ ਕੁੰਜੁਵਰਕੀ ਜਾ ਕੇ ਪਿਛਲੇ ਦਰਵਾਜ਼ੇ ਕੋਲ ਖੜੇ ਹੁੰਦੇ ਹਨ ।

ਕੁੰਜੁਵਰਕੀ : ਬੇਬੇ !

ਬੁੱਢੀ : ਪੁੱਤ, ਘਬਰਾਉਣ ਵਾਲੀ ਕੋਈ ਗੱਲ ਨਹੀਂ । ਥੋਹੜਾ ਚਿਰ ਹੋਰ ਲੱਗੇਗਾ । ਜਾ ਕੇ ਤੁਸੀਂ ਸੌਂ ਜਾਓ । (ਬੁੱਢੀ ਜਾਂਦੀ ਹੈ)

**ਸ਼ਬਦ**

ਪਰਦੇ ਦੇ ਪਿਛਲੇ ਪਾਸਿਉਂ

ਉਹ ਫੇਰ ਆ ਰਿਹਾ ਹੈ ।

ਕੁੰਜੁਵਰਕੀ : ਇਹ ਪਾਗਲ ਐ । ਸਵੇਰ ਹੋਈ ਨਹੀਂ । ਇਹਨੇ ਪਹਿਲਾਂ ਹੀ ਆਪਣਾ ਭਾਸ਼ਣ ਸ਼ੁਰੂ ਕਰ ਦਿੱਤੈ ।

ਰਾਘਵਨ : ਨਹੀਂ ਇਹੋ ਜਿਹੀ ਕੋਈ ਗੱਲ ਨਹੀਂ । ਕਦੀ ਕਦੀ ਤਾਂ ਰਾਤਾਂ ਨੂੰ ਬੋਲਦਾ ਘੁੰਮਦਾ ਰਹਿੰਦੈ । ਮੈਂ ਚਲਦਾਂ । ਮੇਰਾ ਤਾਂ ਟੈਮ ਹੋ ਗਿਆ ।

ਕੁੰਜੁਵਰਕੀ ਫੇਰ ਵੀ ਘੁੰਮਦਾ ਰਹਿੰਦਾ ਹੈ। ਉਹ ਮਾਤੂਕੁੱਟੀ ਦੀ ਛੋਟੋ ਕੋਲ ਕਿੰਨਾ ਚਿਰ ਖੜਾ ਰਹਿੰਦਾ ਹੈ। ਫੇਰ ਬੀੜੀ ਲਾਉਂਦਾ ਹੈ।

ਕੁੰਜੁਵਰਕੀ : ਤ੍ਰਿਕਾਲਾਂ ਨੂੰ ਮਿਲੇਂਗਾ ?

ਰਾਘਵਨ : (ਜਾਣ ਲਗਦਾ ਹੈ) ਮਿਲਾਂਗਾ। ਨਹੀਂ, ਇਹ ਕੌਣ ਐ, ਪ੍ਰਚਾਰਕ ਹੈ ਨਾ ?

ਪ੍ਰਚਾਰਕ ਦਾ ਪ੍ਰਵੇਸ਼। ਰਾਘਵਨ ਚਲੇ ਜਾਂਦਾ ਹੈ।

ਪ੍ਰਚਾਰਕ : ਕੀ ਹਾਲ ਐ ਕੁੰਜੁਵਰਕੀ ?

ਕੁੰਜੁਵਰਕੀ : ਕੋਈ ਖ਼ਾਸ ਨਹੀਂ। ਮੈਂ ਸੋਚਿਆ, ਪ੍ਰਚਾਰਕ ਜੀ ਗੁਸੇ ਹੋ ਗਏ।

ਪ੍ਰਚਾਰਕ : ਮੈਂ ਕਿਸੇ ਨਾਲ ਨਾਰਾਜ਼ ਨਹੀਂ ਹੁੰਦਾ। ਪਾਪ ਤੋਂ ਮੈਨੂੰ ਨਫ਼ਰਤ ਹੈ। ਪਾਪੀ ਨੂੰ ਮੈਂ ਪਿਆਰ ਕਰਦਾਂ।

ਕੁੰਜੁਵਰਕੀ : ਤੁਹਾਡਾ ਪਿਆਰ ਵੀ ਇਹੋ ਜਿਹੈ ?

ਪ੍ਰਚਾਰਕ : ਕੀ ਮਤਲਬ ? ਮੇਰੀ ਸਮਝ ਵਿਚ ਨਹੀਂ ਆਇਆ ਤੇਰਾ ਸਵਾਲ ?

ਕੁੰਜੁਵਰਕੀ : ਪਿਆਰ ਅਸਮਾਨ ਵਿਚ ਤਾਂ ਨਹੀਂ ਹੁੰਦਾ !

ਪ੍ਰਚਾਰਕ : ਤੂੰ ਪੁੱਛ ਕੀ ਰਿਹੈਂ, ਕੁੰਜੁਵਰਕੀ ?

ਕੁੰਜੁਵਰਕੀ : ਪਾਪੀ ਨੂੰ ਪਾਪ ਨਾਲੋਂ ਅੱਡ ਕਰਕੇ ਕਿਵੇਂ ਪਿਆਰ ਕਰਦੇ ਹੋ, ਪ੍ਰਚਾਰਕ ਜੀ ? ਇਨਸਾਨ ਨਾਲੋਂ ਅੱਡ ਕਰਕੇ ਭਲਾਈ ਨੂੰ ਵੀ ਓਸੇ ਤਰ੍ਹਾਂ ਪਿਆਰ ਕਰਦੇ ਹੋ ? ਇਹੀ ਪੁੱਛਿਐ।

ਪ੍ਰਚਾਰਕ : ਮੇਰੀ ਸਮਝ ਵਿਚ ਕੁਛ ਨਹੀਂ ਆਇਆ। ਸਮਝ ਵਿਚ ਆ ਵੀ ਜਾਏ, ਤਾਂ ਮੈਂ ਜਵਾਬ ਨਹੀਂ ਦਿਆਂਗਾ।

ਕੁੰਜੁਵਰਕੀ : ਪ੍ਰਚਾਰਕ ਜੀ, ਦੁਖੀ ਨਾ ਹੋਵੋ। ਮੈਂ ਐਵੇਂ ਹੀ ਕਿਹਾ ਸੀ।

ਪ੍ਰਚਾਰਕ : ਕੁੰਜੁਵਰਕੀ, ਮੇਰੇ ਸੀਨੇ ਵਿਚ ਵੀ ਦਿਲ ਐ ! ਮੈਂ ਪਾਗਲ ਵੀ ਨਹੀਂ ਆਂ। ਮੈਂ ਤੇਰੀ ਭਲਾਈ ਕਰਕੇ ਹੀ ਕਿਹਾ ਸੀ। ਤੇਰੀ ਨਹੀਂ ਮਰਜ਼ੀ, ਤਾਂ ਮੈਂ ਤੈਨੂੰ ਪਰੇਸ਼ਾਨ ਨਹੀਂ ਕਰਦਾ। (ਜਾਂਦਾ ਹੈ) ਸੁਣਨ ਲਈ ਜਿਨ੍ਹਾਂ ਕੋਲ ਕੰਨ ਹਨ, ਉਹ ਸੁਣਨ।

ਕੁੰਜੁਵਰਕੀ : ਪ੍ਰਚਾਰਕ ਜੀ ! (ਪ੍ਰਚਾਰਕ ਰੁਕਦਾ ਹੈ) ਮਾਤੂਕੁੱਟੀ ਮਰ ਗਿਆ।

ਪ੍ਰਚਾਰਕ : ਮੈਨੂੰ ਪਤੈ। ਫੇਰ ਕੀ ਹੋਇਆ ? ਤਾਂ ਵੀ ਤੁਸੀਂ ਮੀਆਂ-ਬੀਵੀ ਤਾਂ ਨਹੀਂ ਬਣੇ। ਧੰਨ ਯਸੂ ਮਸੀਹ ! (ਚਲੇ ਜਾਂਦਾ ਹੈ)

ਕੁੰਜੁਵਰਕੀ ਬੀੜੀ ਲਾਉਣ ਲਗਦਾ ਹੈ। ਅੰਦਰੋਂ ਕੁਝ ਬੋਲ ਸੁਣ ਕੇ ਉਧਰ ਦੇਖਦਾ ਹੈ। ਅੰਦਰੋਂ ਬੱਚੇ ਦੇ ਰੋਣ ਦੀ

ਆਵਾਜ਼ ਆਉਂਦੀ ਹੈ। ਬੀੜੀ ਤੇ ਤੀਲਾਂ ਦੀ ਡੱਬੀ ਹੇਠਾਂ ਰਖ ਕੇ ਕੁੰਜੁਵਰਕੀ ਪਿਛਲੇ ਦਰਵਾਜ਼ੇ ਵਲ ਨੱਠਦਾ ਹੈ।

ਬੁੱਢੀ : (ਪ੍ਰਵੇਸ਼ ਕਰਕੇ) ਹੋ ਗਿਆ ਜਣੇਪਾ !

ਕਮਰੇ ਵਿਚ ਲੋਅ ਵਧਦੀ ਹੈ।

**ਸ਼ਬਦ**

ਪ੍ਰਭਾਤ ਦੀ ਸਿਰਜਣਾ ਕਰਨ ਵਾਲੇ ਖ਼ੁਦਾ ਨੂੰ ਸਲਾਮ !

ਕੁੰਜੁਵਰਕੀ : (ਬੇਤਾਬੀ ਨਾਲ) ਕੀ ਹੋਇਆ ?

ਬੁੱਢੀ : (ਝੁਰੜੀਆਂ ਵਾਲੇ ਚਿਹਰੇ ਉਤੇ ਮੁਸਕਾਨ ਲਿਆਉਂਦਿਆਂ) ਮੁੰਡਾ !

ਕੁੰਜੁਵਰਕੀ ਅੱਖਾਂ ਮੁੰਦ ਕੇ ਥੋਹੜਾ ਚਿਰ ਖੜਾ ਰਹਿੰਦਾ ਹੈ। ਮੁਸਕਾਨ ਵਾਲੀ ਬੁੱਢੀ ਅੰਦਰ ਜਾਂਦੀ ਹੈ।

ਕੁੰਜੁਵਰਕੀ : ਮੇਰਾ ਬੇਟਾ ! (ਲਾਲਟੈਣ ਬੁਝਾਉਂਦਾ ਹੈ)

ਸ਼ਬਦ

ਪਰਦੇ ਦੇ ਪਿਛਲੇ ਪਾਸਿਉਂ

ਉਹ ਅਮਨ ਦਾ ਦੂਤ !

ਕੁੰਜੁਵਰਕੀ : ਅਮਨ ਦਾ ਦੂਤ ! ਗਵਾਹ ਜਾਂ ਪਾਦਰੀ ਜਾਂ ਕੁਝ ਵੀ ਹੋਵੇ। (ਮਾਤੂਕੁੱਟੀ ਦੀ ਤਸਵੀਰ ਕੋਲ ਖੜੇ ਹੋ ਕੇ) ਸਾਰੰਮਾ, ਤੇਰੀ ਹੀ ਖ਼ਾਹਸ਼ ਪੂਰੀ ਹੋਈ ਆਖ਼ਰ। (ਅੰਦਰੋਂ ਬੱਚੇ ਦੇ ਰੋਣ ਦੀ ਆਵਾਜ਼ ਵਾਰ ਵਾਰ ਆਉਂਦੀ ਹੈ) ਮੇਰੇ ਛੋਟੇ ਮਾਤੂਕੁੱਟੀ !

**ਸ਼ਬਦ**

ਪਰਦੇ ਦੇ ਪਿਛਿਉਂ

ਉਹ ਫੇਰ ਆ ਰਿਹਾ ਹੈ।

ਖਿੜਿਆ ਹੋਇਆ ਕੁੰਜੁਵਰਕੀ ਬੀੜੀ ਤੇ ਤੀਲਾਂ ਦੀ ਡੱਬੀ ਜ਼ਮੀਨ ਤੋਂ ਚੁਕ ਕੇ ਕੁਰਸੀ ਉਤੇ ਜਾ ਕੇ ਬੈਠਦਾ ਹੈ। ਸਹਾਰਾ ਲੈ ਕੇ ਲੱਤਾਂ ਪਸਾਰ ਕੇ ਬੀੜੀ ਬਾਲ ਕੇ ਸੂਟਾ ਖਿੱਚ ਕੇ ਧੂੰਆਂ ਉਪਰ ਨੂੰ ਛੱਡਦਾ ਹੈ।

ਪਰਦਾ

# ਪਾਤਰ-ਪ੍ਰੀਚੇ

**ਮਾਲਿਕ** : ਮਾਲਿਕਾਨਾ ਇਸ ਵਿਚ ਸਮੱਸਿਆ ਨਹੀਂ ਬਣਦਾ। ਪਰ ਮਾਲਿਕ ਆਪਣੇ ਹੱਥ ਵਿਚ ਸਾਰੇ ਹੱਕ ਲਈ ਫਿਰਦਾ ਹੈ। ਇਹ ਆਪਣੇ ਬੱਚਿਆਂ ਦਾ ਪਾਲਣ ਪੋਸ਼ਣ ਗੁਸੇ ਭਰੇ ਪਿਆਰ ਨਾਲ ਕਰਦਾ ਹੈ। ਇਕ ਪੱਕਾ ਰੂੜੀਵਾਦੀ...। (ਸਿਰ ਘੋਨਮੋਨ, ਦਾੜ੍ਹੀ ਵਧੀ ਹੋਈ, ਬਨੈਣ ਪਾਈ ਹੋਈ, ਹਰਾ ਕਮਰਬੰਦ ਬੰਨ੍ਹਿਆ ਹੋਇਆ। ਇਹ ਸੋਚ ਕੇ ਚਲਦਾ ਹੈ ਕਿ ਧਰਤੀ ਇਹਦੇ ਹੇਠਾਂ ਹੈ।)

**ਔਕਰ ਕੋਇਆ** : ਵੱਡਾ ਪੁੱਤਰ। ਪਿਉ ਦੀਆਂ ਸਾਰੀਆਂ ਆਦਤਾਂ ਦਾ ਮਾਲਕ। ਰੋਜ਼ੇ ਰਖਣੇ, ਨਮਾਜ਼ ਪੜ੍ਹਨੀ, ਹੱਟੀ ਖੋਲ੍ਹਣੀ, ਵਣਜ-ਵਪਾਰ ਕਰਨਾ—ਇਸ ਤੋਂ ਬਿਨਾਂ ਉਹਦੀ ਕੋਈ ਦੁਨੀਆ ਨਹੀਂ ਹੈ। (ਟੋਪੀ ਤੇ ਕਮੀਜ਼। ਜ਼ਿਆਦਾਤਰ ਜ਼ਮੀਨ ਵਲ ਦੇਖ ਕੇ ਤੁਰਦਾ ਹੈ। ਕੋਈ ਬੈਚੈਨੀ ਇਹਨੂੰ ਹਮੇਸ਼ਾ ਦੁਖੀ ਰਖਦੀ ਹੈ।)

**ਹਸਨ** : ਦੂਜਾ ਪੁੱਤਰ। ਬਾਪ ਦੇ ਸਾਰੇ ਹੁਕਮ ਮੰਨਣ ਦੀ ਹਿੰਮਤ ਇਹਦੇ ਵਿਚ ਨਹੀਂ ਹੈ। ਬਾਪ ਦੇ ਛਿਤਰਾਂ ਤੋਂ ਡਰਦਾ ਹੈ। ਪਰ ਇਹ ਜੋ ਕਹਿੰਦਾ ਹੈ, ਉਹਨੂੰ ਆਖੇ ਬਿਨਾਂ; ਜੋ ਕਰਨਾ ਹੈ, ਉਹਨੂੰ ਕੀਤੇ ਬਿਨਾਂ ਨਹੀਂ ਰਹਿ ਸਕਦਾ। (ਇਹਨੇ ਬਾਪ ਦੀ ਹੁਕਮ ਅਦੂਲੀ ਵਿਚ ਵਾਲ ਕਟਵਾ ਲਏ ਹਨ। ਬਾਪ ਦੇ ਸਾਹਮਣੇ ਟੋਪੀ ਪਾ ਲੈਂਦਾ ਹੈ। ਪਰ ਬਾਕੀ ਸਮੇਂ ਇਹ ਟੋਪੀ ਉਹਦੇ ਹੱਥ ਵਿਚ ਰਹਿੰਦੀ ਹੈ। ਤਹਿਮਦ ਅਕਸਰ ਹੇਠਾਂ ਕਰਕੇ ਬੰਨ੍ਹਦਾ ਹੈ।)

**ਕਦੀਸਾ** : ਹਸਨ ਨਾਲੋਂ ਛੋਟੀ ਹੈ। ਸੁਭਾਅ ਤੋਂ ਇਹ ਹਸਨ ਦੀ ਭੈਣ ਲਗਦੀ ਹੈ। ਬੜੀ ਜਗਿਆਸੂ ਹੈ। ਸੰਦੇਹ ਹੋਵੇ, ਤਾਂ ਕਿਸੇ ਤੋਂ ਕੁਝ ਵੀ ਪੁਛਣੋਂ ਝਿਜਕਦੀ ਨਹੀਂ। ਦੇਖਣ ਵਿਚ ਸਿੱਧੀ-ਸਾਦੀ ਕੁੜੀ ਲਗਦੀ ਹੈ। ਪਰ...। (ਗੋਟੇਦਾਰ ਧੋਤੀ, ਬਲਾਊਜ਼ ਤੇ ਦੁਪੱਟਾ ਲੈਂਦੀ ਹੈ। ਗਲ ਤੇ ਕੰਨਾਂ ਵਿਚ ਗਹਿਣੇ ਪਾਉਂਦੀ ਹੈ। ਹੱਥਾਂ ਵਿਚ ਕੰਗਣ।)

**ਉਸਮਾਨ** : ਮਾਲਿਕ ਦਾ ਛੋਟਾ ਭਰਾ। ਪਰ ਉਹਦੀ ਛਾਇਆ ਵਿਚ ਨਹੀਂ ਰਹਿੰਦਾ। ਜ਼ਿੰਦਗੀ ਜੀਉਣ ਦੀ ਖ਼ਾਹਸ਼ ਰਖਦਾ ਹੈ। ਸਾਰੇ ਮਾਹੌਲ ਨੂੰ ਦੇਖਦਾ ਸਮਝਦਾ ਹੈ। ਗ੍ਰਹਿਣ ਕਰਦਾ ਹੈ, ਸੋਚਦਾ ਹੈ। ਦੂਜਿਆਂ ਦੇ ਕੰਮ ਵਿਚ ਦਖ਼ਲ ਨਹੀਂ ਦਿੰਦਾ। (ਦਾੜ੍ਹੀ ਰਖੀ ਹੋਈ ਹੈ। ਚਿੱਟੀ ਟੋਪੀ ਪਾਉਂਦਾ ਹੈ। ਪੂਰੀ ਕਮੀਜ਼, ਧੋਤੀ ਤੇ ਮੋਢੇ ਉਤੇ ਪਰਨਾ।)

**ਆਮੀਨਾ** : ਉਸਮਾਨ ਦੀ ਵਹੁਟੀ। ਇਹਨੂੰ ਇਹ ਯਾਦ ਨਹੀਂ ਕਿ ਆਪਣੀ ਜ਼ਿੰਦਗੀ ਵਿਚ ਇਹ ਕਦੇ ਹੱਸੀ ਵੀ ਹੋਏਗੀ। ਜ਼ਿੰਦਗੀ ਇਹਦੇ ਲਈ ਆਫ਼ਤ ਬਰਾਬਰ ਹੈ। (ਦੁਪੱਟਾ, ਟਾਕੀਆਂ ਲਾ ਕੇ ਸੀਤਾ ਹੋਇਆ ਬਲਾਉਜ਼, ਧੋਤੀ।)

**ਖ਼ਾਲਿਦ** : ਆਪਣੇ ਦੁਆਰਾ ਅਨੁਭਵ ਕੀਤੇ ਸੱਚ ਨੂੰ ਸਿਧ ਕਰਨ ਲਈ ਜ਼ਿੰਦਾ ਹੈ। ਵਿਰੋਧ ਦੀ ਸਮਰੱਥਾ ਰਖਦਾ ਹੈ। ਵਾਲ ਕੱਟੇ ਹੋਏ। ਕਮੀਜ਼, ਤਹਿਮਦ, ਗੁੱਟ ਤੇ ਘੜੀ ਲਾਈ ਹੋਈ ਹੈ। ਹੱਥ ਵਿਚ ਕਿਤਾਬ ਰਖਦਾ ਹੈ।)

**ਪੱਤੇਈ** : ਭੋਲੀ-ਭਾਲੀ ਕੁੜੀ। ਉਮਰ ਸੋਲਾਂ ਵਰ੍ਹੇ। ਖ਼ਾਲਿਦ ਦੀ ਦੇਖ-ਰੇਖ ਵਿਚ ਉਹ ਪਲ ਰਹੀ ਹੈ। (ਪਹਿਲੇ ਦ੍ਰਿਸ਼ ਵਿਚ ਫਟੇ-ਪੁਰਾਣੇ ਗੰਦੇ ਕਪੜੇ। ਦੁਪੱਟਾ, ਧੋਤੀ, ਬਲਾਉਜ਼। ਦੂਜੇ ਦ੍ਰਿਸ਼ਾਂ ਵਿਚ ਧੋਤੇ ਹੋਏ ਕਪੜੇ ਪਾਉਂਦੀ ਹੈ। ਅੰਤਮ ਦ੍ਰਿਸ਼ਾਂ ਵਿਚ ਇਕ-ਦੋ ਕਿਸਮ ਦੀਆਂ ਸਾੜ੍ਹੀਆਂ ਪਾਉਂਦੀ ਹੈ।)

## ਪਹਿਲਾ ਦ੍ਰਿਸ਼

ਸਥਾਨ : ਉਸਮਾਨ ਦਾ ਘਰ । ਰਾਤ ਦਾ ਵੇਲਾ ਮੇਜ਼ ਉਤੇ ਪਿਆ ਦੀਵਾ ਬਲ ਰਿਹਾ ਹੈ । ਆਮੀਨਾ ਕੁਰਸੀ ਉਤੇ ਬੈਠੀ ਹੀ ਸੁੱਤੀ ਪਈ ਹੈ । ਦੁਪੱਟਾ ਮੋਢੇ ਉਤੇ ਪਿਆ ਹੈ । ਹੱਥ ਤੇ ਮੂੰਹ ਲੁਕੋਈ ਬੁਰਕੇ ਵਿਚ ਢੱਕਿਆ ਹੋਇਆ ਮਨੁੱਖੀ ਆਕਾਰ ਅੰਦਰ ਪ੍ਰਵੇਸ਼ ਕਰਦਾ ਹੈ । ਆਮੀਨਾ ਦੇ ਕੰਨ ਵਿਚ ਕੁਝ ਕਹਿੰਦਾ ਹੈ । ਉਹਨੂੰ ਸਮਝ ਨਹੀਂ ਆਉਂਦੀ । ਇਹ ਆਕਾਰ ਆਮੀਨਾ ਦੁਆਲੇ ਦੋ ਵਾਰ ਗੇੜੇ ਕਢ ਕੇ ਉਹਦੇ ਸਾਹਮਣੇ ਆ ਕੇ ਟਪੂਸੀਆਂ ਮਾਰਨ ਲਗ ਜਾਂਦਾ ਹੈ । ਉਹ ਘਬਰਾ ਕੇ ਅੱਖਾਂ ਖੋਲ੍ਹਦੀ ਹੈ । ਉਠ ਕੇ ਦੂਰ ਹਟ ਕੇ ਕੰਬਦੀ ਹੈ ।

ਆਮੀਨਾ : (ਉਛਲ ਕੇ ਉਠਦਿਆਂ ਹੀ) ਯਾ ਖ਼ੁਦਾ !...(ਉਹ ਡੌਰ ਭੌਰ ਉਸ ਆਕਾਰ ਵਲ ਘੂਰਦੀ ਹੌਲੀ ਹੌਲੀ ਅੰਦਰ ਵਲ ਸਰਕਦੀ ਹੈ । ਉਹ ਡਰ ਨਾਲ ਹੌਂਕ ਰਹੀ ਹੈ । ਘਰ ਵਿਚ ਹੋਰ ਕੋਈ ਨਹੀਂ ਤੇ ਉਹ ਪਲ ਭਰ ਵਿਚ ਚਾਰੇ ਪਾਸੇ ਦੇਖਦੀ ਹੈ । ਫੇਰ ਅੰਦਰਲੇ ਦਰਵਾਜ਼ੇ ਉਤੇ ਨਜ਼ਰਾਂ ਗੱਡਦਿਆਂ ਹੌਲੀ-ਹੌਲੀ ਪੱਬ ਧਰ ਕੇ ਉਹਦੇ ਵਲ ਵਧਦੀ ਹੈ । ਇਸ ਸਭ ਕੁਝ ਤੋਂ ਅਣਜਾਣ ਉਸਮਾਨ ਬਾਹਰੋਂ ਅੰਦਰ ਪ੍ਰਵੇਸ਼ ਕਰਦਾ ਹੈ ਤੇ ਆਮੀਨਾ ਵਲ ਧਿਆਨ ਨਾਲ ਦੇਖਦਾ ਹੈ । ਆਮੀਨਾ ਨੂੰ ਪਤਾ ਨਹੀਂ ਲਗਦਾ ।)

ਉਸਮਾਨ : ਕੀ ਗੱਲ ਐ, ਆਮੀਨਾ ?

ਆਮੀਨਾ : (ਡਰ ਨਾਲ) ਐ ਮੰਬਰ ਦੇ ਨੇਕ ਹਜ਼ਰਤੋ ! (ਘਬਰਾਹਟ ਵਿਚ ਮੁੜ ਕੇ ਖੜੀ ਹੁੰਦੀ ਹੈ ।)

ਉਸਮਾਨ : ਕੀ ਹੋਇਐ ਤੈਨੂੰ ?

ਆਮੀਨਾ : (ਗ਼ੁਸੇ ਵਿਚ) ਮੈਨੂੰ ਖ਼ਾਕ ਹੋਇਐ । ਹਾਏ ਮੇਰੇ ਖ਼ਲੀਫ਼ਿਓ ।...ਛੇਤੀ ਬਹੁੜੋਗੇ ਕਿ ਨਹੀਂ; ਬਾਪ ਤੇ ਪੁਤਰ । ਇੰਤਜ਼ਾਰ ਕਰਨ ਲਈ ਮੈਂ ਜੁ ਆਂ । ਕਿੰਨੇ ਸ਼ੈਤਾਨ ਤੇ ਪ੍ਰੇਤ-ਰੂਹਾਂ ਘਰ ਵਿਚ ਘੁੰਮ ਰਹੀਆਂ ਨੇ (ਅੰਦਰ ਵਲ ਦੇਖ ਕੇ) ਤੁਸੀਂ ਰਤਾ ਅੰਦਰ ਜਾ ਕੇ ਦੇਖੋ ।

ਉਸਮਾਨ : ਤੂੰ ਕੀ ਦੇਖਿਐ ?

ਆਮੀਨਾ : ਜੋ ਮੈਂ ਦੇਖਿਐ, ਉਹ ਤੁਹਾਨੂੰ ਵੀ ਨਜ਼ਰ ਆ ਜਾਏਗਾ । ਆ ਕੇ ਦੇਖੋ ।

ਉਸਮਾਨ : ਦੱਸ ਤਾਂ ਸਹੀ, ਤੂੰ ਅੰਦਰ ਕੀ ਦੇਖਿਆ ?

ਆਮੀਨਾ : ਕੋਈ ਬੇਸਿਰ ਪੈਰ ਦੀ ਚੀਜ਼ ਮੇਰੇ ਅੱਗੇ ਟੱਪੀ ਜਾਂਦੀ ਸੀ । ਮੈਂ ਰੋ ਕੇ ਚੀਕਾਂ ਮਾਰ ਕੇ ਘਰ ਨੂੰ ਸਿਰ 'ਤੇ ਨਹੀਂ ਚੁਕਿਆ ।

ਉਸਮਾਨ : (ਬੇਪਰਵਾਹ ਹੋ ਕੇ) ਖ਼ਲੀਫ਼ਿਆਂ ਤੇ ਮੰਬਰ ਦੇ ਹਜ਼ਰਤਾਂ ਨੂੰ ਸੌ ਵਾਰ ਬੁਲਾਇਆ ਹੋਏਗਾ ।...ਹੂੰ ! ਫੇਰ ਕੀ ਹੋਇਆ ?

ਆਮੀਨਾ : ਮੈਂ ਰੌਲਾ ਪਾਉਣ ਲੱਗੀ, ਤਾਂ ਉਹ ਚੀਜ਼ ਅੰਦਰ ਚਲੇ ਗਈ ।

ਉਸਮਾਨ : ਖ਼ਾਕ ! ਤੂੰ ਸੁਪਨਾ ਦੇਖਿਆ ਹੋਣੈ, ਆਮੀਨਾ !

ਆਮੀਨਾ : ਯਾ ਖ਼ੁਦਾ, ਇਹ ਆਦਮੀ ਤਾਂ ਮੇਰੀ ਗੱਲ ਹੀ ਨਹੀਂ ਸੁਣਦਾ ।

ਉਸਮਾਨ : ਆਮੀਨਾ, ਤੂੰ ਮਰੇ ਹੋਏ ਲੋਕਾਂ ਨੂੰ ਕਿਉਂ ਸੱਦਿਆ ਕਰਦੀ ਹੈਂ ? ਸਿੱਧਾ ਅੱਲਾਹ ਨੂੰ ਕਿਉਂ ਨਹੀਂ ਬੁਲਾ ਲੈਂਦੀ ?

ਆਮੀਨਾ : ਹਾਏ ਮੈਂ ਮਰ ਜਾਵਾਂ, ਇਸ ਵਹਾਬੀ ਨੂੰ ਹਰ ਵੇਲੇ ਮਖ਼ੌਲ ਹੀ ਸੁਝਦੇ ਨੇ । ਮੈਂ ਕਹਿੰਦੀ ਆਂ, ਅੰਦਰ ਜਾ ਕੇ ਆਪ ਦੇਖ । ਮੈਂ ਆਪਣੇ ਅੱਖੀਂ ਦੇਖੀ ਐ, ਉਹ ਚੀਜ਼ ।

ਉਸਮਾਨ : ਤੂੰ ਜਾ ਕੇ ਆਪਣੇ ਆਹਰੇ ਲੱਗ; ਆਮੀਨਾ !

ਆਮੀਨਾ : ਰਤਾ ਅੰਦਰ ਤਾਂ ਜਾ ਕੇ ਦੇਖ ਲਓ ।

ਉਸਮਾਨ : ਮੈਥੋਂ ਨਹੀਂ ਇਹ ਕੰਮ ਹੁੰਦਾ (ਕੁਰਸੀ ਉਤੇ ਬੈਠਦਾ ਹੈ ।)

ਆਮੀਨਾ : (ਅੰਦਰਲੇ ਦਰਵਾਜ਼ੇ ਵਲ ਡਰ ਨਾਲ ਦੇਖਦਿਆਂ) ਇਹ ਆਦਮੀ ਕਹਿਣ ਤੇ ਵੀ ਯਕੀਨ ਨਹੀਂ ਕਰਦਾ । ਲੈ ਮੈਂ ਵੀ ਇਥੇ ਹੀ ਬਹਿਣ ਲੱਗੀ ਹਾਂ ।

ਉਸਮਾਨ : ਜਿਥੇ ਤੇਰੇ ਵਰਗੀਆਂ ਤੀਵੀਆਂ ਰਹਿੰਦੀਆਂ ਹੋਣ, ਉਥੇ ਘਟੋ ਘਟ ਇਕ ਸ਼ੈਤਾਨ ਦਾ ਹੋਣਾ ਬਹੁਤ ਜ਼ਰੂਰੀ ਐ । ਉਹਨੂੰ ਅੰਦਰ ਹੀ ਰਹਿਣ ਦੇ ।

ਆਮੀਨਾ : ਯਾ ਖ਼ੁਦਾ, ਮੈਂ ਕਿਹੜੀ ਆਫ਼ਤ ਵਿਚ ਫਸ ਗਈ ।

ਉਸਮਾਨ : ਕੋਈ ਆਫ਼ਤ ਨਹੀਂ, ਤੂੰ ਅੰਦਰ ਜਾ ਕੇ ਠੰਡੇ ਪਾਣੀ ਦਾ ਗਲਾਸ ਲੈ ਆ । ਮੈਂ ਭਾਈ ਜਾਨ ਦੇ ਘਰੋਂ ਰੱਜ ਕੇ ਰੋਟੀ ਖਾ ਕੇ ਆਇਆਂ । ਭਾਈ ਜਾਨ, ਐਤਕੀਂ ਹੱਜ ਕਰਨ ਚੱਲੇ ਨੇ ।

ਆਮੀਨਾ : ਤੈਨੂੰ ਤਾਂ ਕਿਸੇ ਕਿਸਮ ਦਾ ਖ਼ਿਆਲ ਹੀ ਨਹੀਂ । ਚੁਪ ਕਰਕੇ ਬੈਠਾ ਰਹੁ ਜਾਂ ਜੇ ਜਾ ਸਕਦੈ ਤਾਂ ਅੰਦਰ ਜਾ ਕੇ ਦੇਖ । ਮੈਂ ਨਹੀਂ ਇਥੋਂ ਹਿੱਲਣਾ ।

ਉਸਮਾਨ : (ਟੇਢੀ ਨਜ਼ਰ ਨਾਲ ਦੇਖ ਕੇ ਮੁਸਕਰਾਂਦਿਆਂ) ਤੂੰ ਨਾ ਜਾ ਇਥੇ ਹੀ ਖੜੀ ਰਹਿ । ਜੋ ਵੀ ਹੈ, ਸ਼ੈਤਾਨ ਨੂੰ ਬਾਹਰ ਕਢਣਾ ਮੈਥੋਂ ਨਹੀਂ ਹੋਣਾ । ਕਿਸੇ ਸਿਆਣੇ ਨੂੰ ਸੱਦ ਲਿਆਵਾਂ ? (ਖੜਾ ਹੁੰਦਾ ਹੈ । ਜਾਣ ਲਗਦਾ ਹੈ ।)

ਆਮੀਨਾ : ਦੇਖ, ਤੂੰ ਐਵੇਂ ਮਖੌਲ ਨਾ ਕਰ। ਐਸ ਵੇਲੇ ਬੁਝਾਰਤਾਂ ਨਾ ਪਾ। ਮੈਨੂੰ ਵੀ ਇਥੋਂ ਬਾਹਰ ਜਾਣਾ ਆਉਂਦੈ।

ਉਸਮਾਨ : ਤਾਂ ਫੇਰ ਚਲੀ ਜਾ। ਮੈਂ ਇਥੇ ਬੈਠਾ ਰਹਾਂਗਾ।...ਆਮੀਨਾ, ਮੈਨੂੰ ਤੇਰਾ ਬਚਪਨਾ ਦੇਖ ਕੇ...ਤੂੰ ਜਾ ਕੇ ਪਾਣੀ ਲੈ ਆ।

ਆਮੀਨਾ : ਮੈਥੋਂ ਨਹੀਂ ਜਾ ਹੁੰਦਾ, ਮੈਂ ਇਕ ਵਾਰੀ ਕਹਿ ਤਾਂ ਦਿੱਤਾ। ਚਾਹੋ ਤਾਂ ਜਾ ਕੇ ਪੀ ਲਵੋ। ਤੁਸੀਂ ਚੰਗੇ-ਭਲੇ ਹੋ।

ਉਸਮਾਨ ਹੱਸਦਾ ਹੋਇਆ ਅੰਦਰ ਜਾਂਦਾ ਹੈ। ਜਾਂਦਿਆਂ ਖੜੋ ਕੇ ਮੁੜ ਕੇ ਦੇਖਦਾ ਹੈ।

ਉਸਮਾਨ : ਜੇ ਮੈਂ ਮੁੜ ਕੇ ਨਾ ਆਇਆ, ਤਾਂ ਸਮਝੀ ਸ਼ੈਤਾਨ ਨੇ ਮੈਨੂੰ ਫੜ ਲਿਐ।

ਆਮੀਨਾ : (ਹੁੱਬ ਨਾਲ) ਮੈਂ ਤੇਰੇ ਨਾਲ ਆਵਾਂ ?

ਉਸਮਾਨ : ਤੂੰ ਇਥੇ ਹੀ ਖੜੀ ਰਹੁ। ਤੂੰ ਬੜੀ ਚਤੁਰ ਏਂ। (ਜਾਂਦਾ ਹੈ)

ਆਮੀਨਾ : (ਹਿੱਕ ਉਤੇ ਹੱਥ ਰਖਦਿਆਂ) ਹਾਏ ਮੇਰੇ ਨੇਕ ਹਜ਼ਰਤੋ ! (ਅੰਦਰ ਵਲ ਧਿਆਨ ਦਿੰਦੀ ਹੈ। ਅਚਾਨਕ ਅੰਦਰੋਂ ਭਾਂਡਿਆਂ ਦੇ ਡਿੱਗਣ ਦੀ ਆਵਾਜ਼ ਆਉਂਦੀ ਹੈ। ਆਮੀਨਾ ਘਬਰਾ ਜਾਂਦੀ ਹੈ। ਥੋਹੜੀ ਦੇਰ ਬਾਅਦ ਉਸਮਾਨ ਪ੍ਰਵੇਸ਼ ਕਰਦਾ ਹੈ। ਤੇ ਕੁਰਸੀ ਉਤੇ ਬੈਠ ਜਾਂਦਾ ਹੈ, ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਆਮੀਨਾ ਡਰ ਤੇ ਹੈਰਾਨੀ ਨਾਲ ਆਪਣੇ ਖ਼ਾਵੰਦ ਨੂੰ ਦੇਖਦੀ ਹੈ।)

ਆਮੀਨਾ : ਕੀ ਸੀ ? ਕੁਛ ਨਜ਼ਰ ਆਇਆ ?

ਉਸਮਾਨ : ਓਥੇ ਕੁਛ ਹੁੰਦਾ, ਤਾਂ ਨਜ਼ਰ ਆਉਂਦਾ !

ਆਮੀਨਾ : ਫੇਰ ਇਹ ਆਵਾਜ਼ ਕਾਹਦੀ ਆਈ ਸੀ ?

ਉਸਮਾਨ : ਭਾਂਡੇ ਡਿਗ ਪਏ ਸੀ। ਮੈਨੂੰ ਕੀ ਪਤਾ ਪਾਣੀ ਕਿਥੇ ਸੀ ? ਆਮੀਨਾ, ਤੂੰ ਬਹੁਤ ਡਰਪੋਕ ਏਂ।

ਆਮੀਨਾ : ਪਤਾ ਸੀ ਤਾਂ ਮੇਰੇ ਨਾਲ ਨਕਾਹ ਕਾਹਨੂੰ ਕੀਤਾ ?

ਉਸਮਾਨ : ਕੀ ਕੀਤਾ ਜਾਏ। ਮੇਰੀ ਕਿਸਮਤ ਮਾੜੀ, ਇਹੋ ਸਮਝ ਲੈ।

ਆਮੀਨਾ : ਮੇਰੇ ਮੂੰਹੋਂ ਜ਼ਰੂਰ ਸੁਣਨੀਆਂ ਨੇ ?

ਉਸਮਾਨ : ਖ਼ਾਲਿਦ ਕਿਥੇ ਗਿਐ ? ਤੈਨੂੰ ਉਹਨੇ ਕੁਛ ਕਿਹਾ ਸੀ ?

ਆਮੀਨਾ : ਮੈਨੂੰ ਤਾਂ ਉਹਨੇ ਕੱਖ ਨਹੀਂ ਕਿਹਾ। ਰਾਤ ਨੂੰ ਇਥੇ ਕੋਈ ਰਹਿੰਦੈ। ਲਾਸ਼ ਦੀ ਰਾਖੀ ਵਾਂਗ ਇਥੇ ਕੋਈ ਨਾ ਕੋਈ ਬੰਦਾ ਚਾਹੀਦੈ। ਆਦਮੀਆਂ ਨੂੰ ਕੀ, ਸਭ ਕੁਛ ਸਹਾਰਨ ਲਈ ਤੀਵੀਆਂ ਜੁ ਹਨ। (ਅੰਦਰਲੇ ਦਰਵਾਜ਼ੇ ਵਲ ਦੇਖਦੀ ਹੈ।)

ਉਸਮਾਨ : ਤੇਰਾ ਡਰ ਹਾਲੇ ਤਕ ਹਟਿਆ ਨਹੀਂ। ਤੂੰ ਕੋਈ ਸੁਪਨਾ ਦੇਖਿਆ ਹੋਣੈ, ਆਮੀਨਾ। ਨਹੀਂ ਤਾਂ ਇਥੇ ਸ਼ੈਤਾਨ ਦਾ ਕੀ ਮਤਲਬ ?

ਆਮੀਨਾ : (ਪਤੀ ਦੀ ਬੇਧਿਆਨੀ ਤੋਂ ਰੁਸ ਕੇ) ਮੈਂ ਸੁਪਨਾ ਦੇਖਿਆ ਸੀ, ਚਲੋ ਇਹੋ ਸਹੀ । ਏਦਾਂ ਹੀ ਹੋਏਗਾ । ਮੈਂ ਤਾਂ ਤੈਨੂੰ ਕੁਛ ਨਹੀਂ ਆਖਿਆ । ਬੱਸ ਬਥੇਰੀ ਹੋ ਗਈ ।

ਉਸਮਾਨ : ਖ਼ੈਰ । ਚੰਗਾ ਹੀ ਐ । ਤੂੰ ਸੁਣ ਲੈ । ਤੈਨੂੰ ਇਕ ਕੰਮ ਦੱਸਣ ਲੱਗਾਂ । ਖ਼ਾਲਿਦ ਆਵੇ, ਤਾਂ ਤੂੰਹੀਓਂ ਉਹਨੂੰ ਸਮਝਾ ਦੇਈਂ—ਹਸਨ ਤੇ ਕਸੀਦਾ ਨੂੰ ਪੁੱਠੀਆਂ ਪੱਟੀਆਂ ਨਾ ਪੜ੍ਹਾਏ । ਐਵੇਂ ਬੱਚਿਆਂ ਦਾ ਦਿਮਾਗ਼ ਖ਼ਰਾਬ ਨਾ ਕਰੇ ।

ਆਮੀਨਾ : (ਡਰ ਨੂੰ ਦੂਰ ਨਾ ਕਰ ਸਕਦਿਆਂ) ਉਹਦਾ ਕੱਲੇ ਦਾ ਕੀ ਕਸੂਰ ? ਹਸਨ ਤਾਂ ਮੌਕਾ ਮਿਲਦਿਆਂ ਹੀ ਖ਼ਾਲਿਦ ਕੋਲ ਪਹੁੰਚ ਜਾਂਦੈ । ਖ਼ਾਲਿਦ ਜੋ ਪੜ੍ਹਦੈ, ਉਹਨੂੰ ਘਰ ਜਾ ਕੇ ਵੀ ਦੇਖਦੈ । ਕਦੀਸਾ ਜੋ ਕੁਛ ਦੇਖਦੀ ਐ, ਉਹਦੇ ਬਾਰੇ ਪੁਛਦੀ ਜ਼ਰੂਰ ਐ ।

ਉਸਮਾਨ : ਕੁਛ ਵੀ ਐ, ਭਾਈਜਾਨ ਮੈਨੂੰ ਬਹੁਤ ਕੁਛ ਆਖ ਚੁਕੇ ਨੇ । ਆਪਣੇ ਬੱਚਿਆਂ ਨੂੰ ਪੜ੍ਹਾਉਣ ਬਾਰੇ ਮੈਨੂੰ ਸਾਰਾ ਪਤੈ । ਉਹ ਕਹਿੰਦੇ ਸੀ, ਆਪਣੇ ਪੁੱਤ ਨੂੰ ਆਖ ਆਪਣੇ ਕੰਮ ਵਲ ਧਿਆਨ ਦੇਵੇ ।

ਆਮੀਨਾ : ਅੱਧੀ ਰਾਤ ਵੇਲੇ ਕਿਹੜਾ ਕਿੱਸਾ ਛੁਹ ਕੇ ਬੈਠੇ ਹੋ, ਮੈਂ ਨਹੀਂ ਸੁਣਦੀ ਇਹ ਸਾਰੀਆਂ ਗੱਲਾਂ । ਰੋਟੀ ਖਾਣੀ ਐ ?

ਉਸਮਾਨ : ਨਹੀਂ, ਹੁਣ ਮੈਨੂੰ ਕੁਛ ਨਹੀਂ ਚਾਹੀਦਾ ।

ਆਮੀਨਾ : ਤਾਂ ਮੈਨੂੰ ਤਾਂ ਨੀਂਦ ਆਈ ਐ । ਹੁਣੇ ਹੀ ਰੋਟੀ ਬਣਾਉਣ ਲਈ ਉਠਣਾ ਹੈ ਨਾ । ਮੈਂ ਦਰਵਾਜ਼ਾ ਬੰਦ ਕਰਨ ਲੱਗੀ ਆਂ । ਅੱਲਾ ਹੀ ਜਾਣੇ, ਮੁੰਡਾ ਕਦੋਂ ਤਕ ਮੁੜੇਗਾ ?

ਉਸਮਾਨ : ਤੂੰ ਜਾ ਕੇ ਸੌਂ ਜਾ । ਮੁੰਡਾ ਜਦੋਂ ਆਊ ਮੈਂ ਦਰਵਾਜ਼ਾ ਖੋਲ੍ਹ ਦੇਵਾਂਗਾ । ਰੋਟੀ ਵੀ ਪਾ ਕੇ ਦੇ ਦੇਵਾਂਗਾ । ਠੀਕ ਐ ਨਾ ?

ਆਮੀਨਾ : ਪਿਉ ਵੀ ਇਹ ਕੰਮ ਕਰ ਸਕਦੈ ? ਹੱਥ ਨਾ ਟੁਟਣਗੇ ? (ਅੰਦਰ ਜਾਣ ਲਈ ਦਰਵਾਜ਼ੇ ਤਕ ਜਾਂਦੀ ਹੈ । ਰੁਕ ਜਾਂਦੀ ਹੈ । ਡਰ ਨਾਲ ਮੁੜ ਕੇ ਦੇਖਦੀ ਹੈ ।)

ਉਸਮਾਨ : ਚਲੇ ਜਾ ਆਮੀਨਾ, ਤੇਰਾ ਡਰ ! (ਉਹ ਫੇਰ ਵੀ ਨਹੀਂ ਜਾਂਦੀ । ਧਿਆਨ ਨਾਲ ਦੇਖ ਕੇ) ਅੰਦਰ ਕੁਛ ਵੀ ਨਹੀਂ, ਮੇਰਾ ਕਿਹਾ ਸੱਚ ਨਹੀਂ ? ਚਲੇ ਜਾ ਅੰਦਰ, ਆਮੀਨਾ । (ਉਠ ਕੇ ਕੋਲ ਜਾ ਕੇ) ਮੈਂ ਤੈਨੂੰ ਅੰਦਰ ਧੱਕਾ ਦੇ ਦੇਊਂ । (ਆਮੀਨਾ ਹੌਂਸਲੇ ਨਾਲ ਅੰਦਰ ਜਾਂਦੀ ਹੈ । ਉਸਮਾਨ ਵਾਪਸ ਆ ਕੇ ਕੁਰਸੀ ਉਤੇ ਬੈਠਣ ਲਗਦਾ ਹੈ । ਅਚਾਨਕ 'ਯਾ ਖ਼ੁਦਾ' ਆਖਦੀ ਆਮੀਨਾ ਡੌਰ-ਭੌਰ ਨੱਠੀ ਆਉਂਦੀ ਹੈ । ਕਰ-ਪੈਰ ਸੁੰਨ ਹੋਣ ਦੇ ਭਾਵ ਪ੍ਰਗਟ ਕਰਦੀ ਹੈ । ਉਸਮਾਨ ਘਬਰਾ ਕੇ ਦੂਰ ਹਟ ਕੇ ਖੜਾ ਹੈ ।)

ਆਮੀਨਾ : ਤੂੰ ਨਹੀਂ ਸਮਝਣਾ । ਮੈਂ ਨਹੀਂ ਜਾਂਦੀ । ਯਾ ਖ਼ੁਦਾ ! ਬੰਦਿਆਂ ਨੂੰ ਮਾਰਨਾ ਲਿਆ ਹੋਇਐ ।

ਉਸਮਾਨ : (ਗੰਭੀਰਤਾ ਨਾਲ) ਕੀ ਗੱਲ ਐ ਆਮੀਨਾ ?

ਆਮੀਨਾ : (ਡਰ ਨਾਲ ਗ਼ੁੱਸੇ ਨੂੰ ਵੀ ਵਧਾ ਕੇ) ਸਵਾਹ ਤੇ ਖੇਹ ! ਦੇਖਦਾ ਖੜੈਂ ਜਿੱਦਾਂ ਕੁਛ ਹੋਇਆ ਹੀ ਨਹੀਂ ਹੁੰਦਾ । ਤੂੰ ਰਤਾ ਆਪ ਤਾਂ ਜਾ ਕੇ ਦੇਖ । ਕੋਈ ਸ਼ੈਤਾਨ ਤਾਂ ਨਹੀਂ ? ਦੇਖ, ਰਤਾ ਅੰਦਰ ਜਾ ਕੇ ਦੇਖ, ਸਾਹਮਣੇ ਨਜ਼ਰ ਆਏਗਾ । ਖ਼ਾਲਿਦ ਦੇ ਕਮਰੇ ਵਿਚ...ਮੈਨੂੰ ਦੇਖ ਕੇ ਟਪੂਸੀਆਂ ਮਾਰਨ ਲਗ ਪਿਆ ।

ਉਸਮਾਨ ਸੋਚਦਾ ਅੰਦਰ ਜਾਂਦਾ ਹੈ । ਥੱਕੀ ਹੋਈ ਆਮੀਨਾ ਹੇਠਾਂ ਬੈਠਦੀ ਹੈ । ਥੋਹੜੇ ਚਿਰ ਮਗਰੋਂ ਉਸਮਾਨ ਬੁਰਕੇ ਵਾਲੀ ਸ਼ੈਅ ਨੂੰ ਫੜੀ ਲਿਆਉਂਦਾ ਹੈ । ਆਮੀਨਾ ਉਠ ਕੇ ਅੱਖਾਂ ਪਾੜ ਕੇ ਦੇਖਦੀ ਹੈ ।

ਉਸਮਾਨ : ਦੇਖ, ਇਹ ਹੈ ਤੇਰਾ ਸ਼ੈਤਾਨ ।

ਆਮੀਨਾ : ਇਹ ਕੀ ਐ, ਮੇਰੇ ਨੇਕ ਹਜ਼ਰਤੋ ?

ਉਸਮਾਨ : ਮੁਸਲਮਾਨ ਜੀਹਨੂੰ ਜਿੰਨ ਕਹਿੰਦੇ ਨੇ, ਉਹੀ ਹੈ ਇਹ । ਰਤਾ ਆ ਕੇ ਹੱਥ ਲਾ ਕੇ ਦੇਖ ।

ਆਮੀਨਾ : (ਉਸ ਸ਼ੈਅ ਦੇ ਪੈਰਾਂ ਨੂੰ ਧਿਆਨ ਨਾਲ ਦੇਖਦੀ ਹੈ । ਉਸਮਾਨ ਬੁਰਕੇ ਨੂੰ ਉਤਾਰਦਾ ਹੈ । ਅਚਾਨਕ ਵਿਅਕਤੀ ਨੂੰ ਪਛਾਣਦਿਆਂ) ਵੇ, ਧੋਖੇਬਾਜ਼ ! (ਮਾਰਨ ਦੀ ਤਿਆਰੀ ਕਰਦੀ ਹੈ) ਤੈਨੂੰ ਮੈਂ ਦੱਸ-ਦੀਆਂ । (ਹਸਨ ਬੁਰਕਾ ਲਾਹ ਕੇ ਸੁੱਟਦਿਆਂ ਬਾਹਰ ਵਲ ਨੱਠਦਾ ਹੈ । ਉਸਮਾਨ ਉਚੀ ਦੇਣੀ ਹੱਸਦਾ ਹੈ ।) ਤੂੰ ਇਧਰ ਆ ਹਸਨ, ਤੈਨੂੰ ਮੈਂ ਦੱਸਦੀ ਹਾਂ ! (ਬੁਰਕਾ ਚੁੱਕਦੀ ਹੈ) ਯਾ ਖ਼ੁਦਾ, ਇਹ ਤਾਂ ਮੇਰਾ ਹੀ ਬੁਰਕਾ ਹੈ । ਸ਼ੈਤਾਨਾ ਤੇਰਾ ਕੱਖ ਨਾ ਰਹੇ । ਮੇਰੀ ਚਹੁੰ ਸਾਲਾਂ ਦੀ ਕਮਾਈ ਗਈ ।

ਉਸਮਾਨ : ਜੋ ਵੀ ਹੋਇਆ, ਚੰਗਾ ਹੀ ਹੋਇਆ । ਚਾਰ ਸਾਲਾਂ ਦਾ ਫ਼ਾਇਦਾ ਹੋ ਗਿਆ !

ਆਮੀਨਾ : ਤੂੰ ਤਾਂ ਹੋਰ ਵੀ ਬੜਾ ਕੁਛ ਕਹੇਂਗਾ । ਚੁੱਪ ਕਰਕੇ ਬੈਠਾ ਰਹੁ ਇਥੇ ! (ਬੁਰਕਾ ਮੇਜ਼ ਉਤੇ ਰਖ ਕੇ ਦਰਵਾਜ਼ਾ ਬੰਦ ਕਰਨ ਲਈ ਜਾਂਦੀ ਹੈ ।)

ਉਸਮਾਨ : ਹੁਣ ਖ਼ਾਲਿਦ ਆ ਲਵੇ, ਫੇਰ ਹੀ ਬੰਦ ਕਰੀਂ । ਠੀਕ ਐ ਨਾ, ਆਮੀਨਾ ?

ਆਮੀਨਾ : (ਦਰਵਾਜ਼ਾ ਬੰਦ ਕਰਕੇ ਆਉਂਦੀ ਹੈ) ਮੈਥੋਂ ਨਹੀਂ ਹੁੰਦੀ ਇਹਦੀ ਉਡੀਕ । (ਬੁਰਕਾ ਲੈ ਕੇ ਅੰਦਰ ਜਾਂਦੀ ਹੈ । ਉਸਮਾਨ ਕੁਰਸੀ ਉਤੇ ਬੈਠਦਾ ਹੈ । ਦਰਵਾਜ਼ੇ ਉਤੇ ਦਸਤਕ ਸੁਣ ਕੇ ਉਸਮਾਨ ਦਰਵਾਜ਼ੇ ਵਲ ਧਿਆਨ ਦਿੰਦਾ ਹੈ ।)

ਖ਼ਾਲਿਦ : (ਬਾਹਰੋਂ) ਅੰਮੀ ! ਅੰਮੀ !

ਉਸਮਾਨ : (ਅੰਦਰ ਵਲ ਦੇਖ ਕੇ) ਆਮੀਨਾ ਦੇਖ, ਆ ਗਿਆ ਤੇਰਾ ਪੁੱਤ ।

ਆਮੀਨਾ : (ਗ਼ੁੱਸੇ ਵਿਚ ਹੀ ਪ੍ਰਵੇਸ਼ ਕਰਦੀ ਹੈ) ਹੋ ਗਿਆ ਵੇਲਾ ਤੇਰਾ ਆਉਣ ਦਾ, ਸ਼ੈਤਾਨਾ ? ਨਾ ਤੂੰ ਸੌਣੈ, ਨਾ ਦੂਜਿਆਂ ਨੂੰ ਸੌਣ ਦੇਣੈ । ਮੱਛਰਾਂ ਵਾਂਗ ।

ਖ਼ਾਲਿਦ : (ਬਾਹਰੋਂ) ਜ਼ਰਾ ਜਲਦੀ ਖੋਲ੍ਹੋ, ਅੰਮੀ !

ਉਸਮਾਨ : ਚੁਪਚਾਪ ਖੋਲ੍ਹ ਦੇ, ਆਮੀਨਾ ।

ਆਮੀਨਾ ਦਰਵਾਜ਼ਾ ਖੋਲ੍ਹਦੀ ਹੈ । ਖ਼ਾਲਿਦ ਪ੍ਰਵੇਸ਼ ਕਰਦਾ ਹੈ । ਉਸਮਾਨ ਦਰਵਾਜ਼ੇ ਵਲ ਦੇਖਦਾ ਹੈ ।

ਖ਼ਾਲਿਦ : ਉਹਨੂੰ ਅੰਦਰ ਲੈ ਆਓ, ਅੰਮੀ ।

ਉਸਮਾਨ : ਕੌਣ ਹੈ ਉਹ ?

ਖ਼ਾਲਿਦ : ਕੋਈ ਕੁੜੀ ਐ ਅੱਬਾ !

ਉਸਮਾਨ : (ਥੋਹੜਾ ਅੱਗੇ ਹੋ ਕੇ) ਅੰਦਰ ਜਾ ਕੁੜੀਏ !

ਆਮੀਨਾ ਗ਼ੁੱਸੇ ਵਿਚ ਪ੍ਰਵੇਸ਼ ਕਰਦੀ ਹੈ ।

ਆਮੀਨਾ : ਇਹ ਕੀ ਐ, ਹਰਾਮਖ਼ੋਰ ?

ਖ਼ਾਲਿਦ : ਤੀਵੀਂ ਹੈ !

ਆਮੀਨਾ : ਤੀਵੀਂ ਦਾ ਮਤਲਬ ? ਏਸ ਵੇਲੇ ਮੈਂ ਇਹਨੂੰ ਅੰਦਰ ਪੈਰ ਨਹੀਂ ਪਾਉਣ ਦਿਆਂਗੀ ।

ਉਸਮਾਨ : (ਆਮੀਨਾ ਨੂੰ) ਮੈਂ ਚਪੇੜ ਮਾਰੂੰ ! (ਦੰਦ ਪੀਂਹਦਿਆਂ ਚਪੇੜ ਮਾਰਨ ਲਈ ਅੱਗੇ ਵਧਦਾ ਹੈ । ਦਰਵਾਜ਼ੇ ਵਲ ਦੇਖ ਕੇ) ਇਧਰ ਆ ਜਾ ਬੇਟੀ ।

ਖ਼ਾਲਿਦ : ਇਹ ਕਹਾਣੀ ਬੜੀ ਦਰਦਨਾਕ ਐ, ਅੱਬਾ । (ਅੰਮੀ ਨੂੰ) ਅੰਮੀ, ਕੁਛ ਤਾਂ ਦੇ ਦੇ ਇਹਨੂੰ । ਭੁੱਖ ਨਾਲ ਵਿਚਾਰੀ ਦਾ ਕੀ ਹਾਲ ਹੋਇਆ ਪਿਐ । ਇਸੇ ਕਰਕੇ ਮੈਂ ਨਾਲ ਲੈ ਆਇਆਂ ।

ਆਮੀਨਾ : ਇਸ ਅੱਧੀ ਰਾਤ ਨੂੰ...ਜਵਾਨ-ਜਹਾਨ ਕੁੜੀ ਨੂੰ...ਮੈਥੋਂ ਨਾ ਕੁਛ ਅਖਵਾ ।

ਉਸਮਾਨ : ਕੁਛ ਦੇ ਦੇ ਇਹਨੂੰ, ਆਮੀਨਾ । ਫੇਰ ਆਪਣਾ ਕਿੱਸਾ ਲੈ ਕੇ ਬਹਿ ਜਾਈਂ ।

ਆਮੀਨਾ ਝੁੰਜਲਾ ਕੇ ਅੰਦਰ ਚਲੇ ਜਾਂਦੀ ਹੈ ।

ਖ਼ਾਲਿਦ : ਇਧਰ ਆ ਜਾ । ਹੂੰ !

ਫਟੇ-ਪੁਰਾਣੇ ਲੀੜੇ ਪਾਈ ਮੁਸਲਮਾਨ ਕੁੜੀ ਪ੍ਰਵੇਸ਼ ਕਰਦੀ ਹੈ ।

ਉਸਮਾਨ : ਡਰ ਨਾ, ਏਧਰ ਅੰਦਰ ਆ ਜਾ ।

ਡਰਦੀ-ਡਰਦੀ ਅੱਗੇ ਵਧਦੀ ਹੈ । ਖ਼ਾਲਿਦ ਅਦਰ ਜਾਣ ਲਗਦਾ ਹੈ ।

ਉਸਮਾਨ : ਕਿਉਂ ਬੇਟੀ, ਤੂੰ ਕਿਤੇ ਕੰਮ ਨਹੀਂ ਕਰ ਸਕਦੀ ?

ਕੁੜੀ : (ਥਕੇਵੇਂ ਤੇ ਦੁਖ ਨਾਲ) ਕਰ ਸਕਦੀ ਸੀ ।

ਖ਼ਾਲਿਦ ਇਹ ਗੱਲਬਾਤ ਸੁਣਨ ਲਈ ਮੁੜ ਕੇ ਖੜਾ ਹੋ ਜਾਂਦਾ ਹੈ ।

ਉਸਮਾਨ : ਫੇਰ ?

ਕੁੜੀ : ਉਥੋਂ ਵੀ ਆ ਗਈ ।

ਖ਼ਾਲਿਦ : ਹੈ, ਉਹ ਕਿਉਂ ?

ਕੁੜੀ : ਉਹ ਕਹਿਣ ਲੱਗੇ—ਤੂੰ ਚਲੀ ਜਾ । ਮੈਂ ਖਾਦਰਕੁੱਟੀ ਕੇ ਕੰਮ ਕਰਦੀ ਸੀ ।

ਖ਼ਾਲਿਦ : ਉਨ੍ਹਾਂ ਤੈਨੂੰ ਕਢ ਕਿਉਂ ਦਿੱਤਾ ?

ਕੁੜੀ : ਮੈਨੂੰ ਕੀ ਪਤਾ ?

ਖ਼ਾਲਿਦ : ਬਿਨਾਂ ਕਿਸੇ ਗੱਲ ਦੇ ?

ਉਸਮਾਨ : ਕੋਈ ਗੱਲ ਹੋਈ ਹੋਏਗੀ । ਇਹਨੂੰ ਦਲੀਆ ਖਾ ਕੇ ਓਧਰ ਜਾਣ ਦੇ ।

ਖ਼ਾਲਿਦ : ਤੂੰ ਕੰਮ ਸਫ਼ਾਈ ਨਾਲ ਨਾ ਕਰਦੀ ਹੋਏਂਗੀ ।

ਕੁੜੀ : ਮੈਂ ਬੜੀ ਸਫ਼ਾਈ ਨਾਲ ਕਰਦੀ ਸੀ ।

ਖ਼ਾਲਿਦ : ਤੂੰ ਉਨ੍ਹਾਂ ਦਾ ਕੋਈ ਨੁਕਸਾਨ ਕੀਤਾ ਹੋਏਗਾ । ਭਾਂਡੇ ਭੰਨ 'ਤੇ ਹੋਣਗੇ, ਕੁਛ ਚੋਰੀ...

ਕੁੜੀ : ਨਹੀਂ, ਕੁਛ ਨਹੀਂ ਕੀਤਾ ।

ਖ਼ਾਲਿਦ : ਫੇਰ ਤਾਂ ਤੂੰ ਓਥੋਂ ਪੈਨਸ਼ਨ ਲੈ ਕੇ ਆਈ ਹੋਏਂਗੀ । ਜ਼ਿਆਦਾ ਉਮਰ ਹੋ ਜਾਏ, ਤਾਂ ਪੈਨਸ਼ਨ ਲਗ ਹੀ ਜਾਂਦੀ ਹੈ, ਬੰਦੇ ਦੀ ।

ਉਸਮਾਨ : ਤੂੰ ਕਿਹੋ ਜਿਹੇ ਸਵਾਲ ਪੁੱਛ ਰਿਹੈਂ ?

ਆਮੀਨਾ ਦਲੀਆ ਤੇ ਸਬਜ਼ੀ ਲੈ ਕੇ ਆਉਂਦੀ ਹੈ । ਕੁੜੀ ਅਗੇ ਰਖ ਕੇ ਦੂਰ ਹਟ ਕੇ ਖੜੀ ਹੁੰਦੀ ਹੈ ।

ਖ਼ਾਲਿਦ : ਫੇਰ ਕੋਈ ਨਾ ਕੋਈ ਗੱਲ ਤਾਂ ਹੋਈ ਹੋਏਗੀ !

ਕੁੜੀ : ਮੇਰੇ ਵਰਗੀ ਕੁੜੀ ਉਨ੍ਹਾਂ ਨੂੰ ਹੁਣ ਤਕ ਨਹੀਂ ਮਿਲੀ ਹੈ—ਮਾਲਕ ਨੂੰ ਕੁੜੀਆਂ ਬਾਰੇ ਇਹ ਗੱਲ ਮੈਂ ਆਂਢੀਆਂ-ਗਵਾਂਢੀਆਂ ਨੂੰ ਕਹਿੰਦਿਆਂ ਆਪ ਸੁਣਿਆ ਸੀ ।

ਖ਼ਾਲਿਦ : ਫੇਰ ਚੰਗਾ ਕੰਮ ਕਰਨ ਵਾਲੀ ਕੁੜੀ ਦੀ ਉਨ੍ਹਾਂ ਨੂੰ ਹੁਣ ਲੋੜ ਨਹੀਂ ਰਹੀ ?

ਆਮੀਨਾ : ਤੂੰ ਇਹੋ ਜਿਹੀ ਅਵਾਰਾਗਰਦ ਕੁੜੀ ਨੂੰ ਸੱਦ ਕੇ ਫ਼ਜ਼ੂਲ ਗੱਲਾਂ ਪੁੱਛੀ ਜਾਂਦੈਂ । ਤੈਨੂੰ ਹੋਇਆ ਕੀ ਐ ?

ਉਸਮਾਨ : ਇਹਨੂੰ ਦਲੀਆ ਖਾ ਕੇ ਓਧਰ ਜਾਣ ਦੇ ।

ਖ਼ਾਲਿਦ : ਮੈਨੂੰ ਕੁਛ ਪਤਾ ਤਾਂ ਲੱਗੇ ।

ਉਸਮਾਨ : (ਹੌਲੀ ਆਵਾਜ਼ ਵਿਚ) ਕੋਈ ਹੋਏਗੀ ਗੱਲ ! (ਕੁੜੀ ਰੋਂਦੀ ਹੈ। ਉਹਨੂੰ ਦੇਖ ਕੇ) ਤੂੰ ਰੋਂਦੀ ਕਿਉਂ ਐਂ ?

ਖ਼ਾਲਿਦ : ਰੋਂਦੀ ਐ, ਤਾਂ ਮੈਂ ਨਹੀਂ ਪੁੱਛਦਾ। ਦਲੀਆ ਖਾ ਕੇ ਚਲੀ ਜਾਈਂ।

ਉਸਮਾਨ : ਤੂੰ ਬੀਬਾ ਦਲੀਆ ਖਾ ਲੈ।

ਕੁੜੀ : (ਦੁਖ ਨਾਲ) ਮੈਂ ਕੋਈ ਗ਼ਲਤੀ ਨਹੀਂ ਕੀਤੀ। ਮਾਲਿਕ ਦਾ ਪੁੱਤ ਸਕੂਲੋਂ ਛੁੱਟੀਆਂ ਕੱਟਣ ਮਦਰਾਸ ਤੋਂ ਆਇਐ। ਮਾਲਕਣ ਕਹਿੰਦੀ, ਤੇਰਾ ਇਥੇ ਰਹਿਣਾ ਠੀਕ ਨਹੀਂ। (ਦੁਪੱਟੇ ਨਾਲ ਮੂੰਹ ਢਕ ਕੇ ਰੋਂਦੀ ਹੈ।)

ਉਸਮਾਨ : ਤੂੰ ਨਾ ਰੋ, ਬੀਬਾ। ਦਲੀਆ ਖਾ ਲੈ।

ਕੁੜੀ : (ਦੁਖ ਨਾ ਸਹਾਰਦਿਆਂ) ਮੈਨੂੰ ਇਸ ਤਰ੍ਹਾਂ ਦੀ ਕਿਸੇ ਗਲ ਦਾ ਪਤਾ ਨਹੀਂ।

ਆਮੀਨਾ : ਇਹਦਾ ਕੋਈ ਹੈ ਨਹੀਂ ?

ਉਸਮਾਨ : ਤੂੰ ਗੁਜ਼ਾਰਾ ਕਿੱਦਾਂ ਕਰਦੀ ਐਂ ?

ਕੁੜੀ ਨੂੰ ਘੇਰਨੀ ਆ ਜਾਂਦੀ ਹੈ ਤੇ ਉਹ ਡਿਗਣ ਲਗਦੀ ਹੈ।

ਉਸਮਾਨ : ਆਮੀਨਾ !

ਖ਼ਾਲਿਦ : ਅੰਮੀਂ !

ਆਮੀਨਾ ਉਹਨੂੰ ਸਹਾਰਾ ਦੇਣ ਲਈ ਅਗੇ ਵਧਦੀ ਹੈ।

ਪਰਦਾ

## ਦੂਜਾ ਦ੍ਰਿਸ਼

ਸਥਾਨ : ਮਾਲਿਕ ਦਾ ਘਰ। ਰਾਤ ਦੇ ਦੋ ਕੁ ਵਜੇ ਹਨ। ਰੋਜ਼ੇ ਦਾ ਵੇਲਾ। ਢਿੱਡ ਭਰ ਕੇ ਰੋਟੀ ਖਾ ਕੇ ਮਾਲਿਕ ਕੁਰਸੀ ਉਤੇ ਬੈਠਾ ਹੈ। ਮੇਜ਼ਪੋਸ਼ ਨਾਲ ਢਕਿਆ ਮੇਜ਼ ਕੋਲ ਪਿਆ ਹੈ। ਉਸ ਉਤੇ ਬਲਦਾ ਦੀਵਾ ਪਿਆ ਹੈ। ਪਿੱਛੇ ਕਦੀਸਾ ਖੜੀ ਹੈ। ਅਨੀਂਦਰੇ ਕਾਰਣ ਚਿਹਰਾ ਲਿੱਸਾ-ਜਿਹਾ ਨਜ਼ਰ ਆ ਰਿਹਾ ਹੈ।

ਮਾਲਿਕ : (ਮੇਜ਼ ਉਤੇ ਰੱਖੀ ਪੱਖੀ ਨੂੰ ਚੁਕ ਕੇ ਝੱਲਦਿਆਂ) ਬੇਟੀ ! ਕਦੀਸਾ !

ਕਦੀਸਾ : ਕੀ ਗੱਲ ਐ, ਅੱਬਾ ?

ਮਾਲਿਕ : ਤੂੰ ਮੇਰੇ ਸਾਹਮਣੇ ਤਾਂ ਆਵੇਂ। ਮੈਂ ਦੇਖਾਂ। ਤੇਰੇ ਨਾਲ ਕੋਈ ਗੱਲ ਕਰਨ ਬਾਰੇ ਮੈਂ ਕਿੰਨੀ ਵਾਰ ਸੋਚਿਆ ਹੈ। ਅੱਜ ਤਕ ਤੂੰ ਕਿੰਨੇ ਰੋਜ਼ੇ ਛੱਡੇ ਨੇ ?

ਕਦੀਸਾ : ਸਾਰੇ ਹੀ ਰੱਖੇ ਨੇ, ਅੱਬਾ।

ਮਾਲਿਕ : ਬੇਟੀ, ਤੂੰ ਬੜੀ ਹਿੰਮਤ ਵਾਲੀ ਏਂ। ਕੁੜੀ ਹੋਵੇ, ਤਾਂ ਐਸੀ ਹੋਵੇ। ਖੇਲ ਤਾਂ ਖੇਲ। ਰੋਜ਼ੇ ਦੇ ਨਮਾਜ਼ ਬਿਨਾਂ ਨਾ ਖੇਲ। ਭਲਕ ਮਰਨ ਮਗਰੋਂ ਹੀ ਫਲ ਮਿਲੇਗਾ। ਇਸ ਦੁਨੀਆਂ ਵਿਚ ਕੋਈ ਪਾਏਦਾਰੀ ਨਹੀਂ। ਯਾਰਬੁੱਲ ਆਲਮੀਨ.. ਇਸ ਦੁਨੀਆਂ ਦੇ ਅਡੰਬਰਾਂ ਨੂੰ ਦੇਖ ਕੇ ਤੂੰ ਇਨ੍ਹਾਂ ਵਿਚ ਲਿਪਤ ਨਾ ਹੋ; ਸੁਣਿਐ ਪੁੱਤ ? ਸ਼ੈਤਾਨ ਸਾਡੇ ਚਾਰੇ ਪਾਸੇ ਚੱਕਰ ਲਾ ਰਿਹਾ ਐ।

ਕਦੀਸਾ : ਸ਼ੈਤਾਨ ਆਪਾਂ ਲੋਕਾਂ ਨੂੰ ਪਰੇਸ਼ਾਨ ਕਰਨ ਲਈ ਕਿਉਂ ਘੁੰਮ ਰਿਹੈ, ਅੱਬਾ ?

ਮਾਲਿਕ : ਇਹ ਸਾਰੀਆਂ ਵੱਡੀਆਂ ਗੱਲਾਂ ਨੇ, ਪੁੱਤ। ਤੈਨੂੰ ਹੁਣੇ ਹੀ ਇਨ੍ਹਾਂ ਗੱਲਾਂ ਨਾਲ ਕੀ ਮਤਲਬ ? ਅੱਲਾਹ ਤੇ ਨਬੀ ਦੇ ਕਹਿਣ ਮੁਤਾਬਕ ਤੇਰਾ ਚਲਣਾ ਹੀ ਕਾਫ਼ੀ ਹੈ। ਹਾਂ ਮੈਂ ਭੁੱਲ ਗਿਆ ! (ਆਵਾਜ਼ ਮਾਰਦਾ ਹੈ) ਔਕਰ ! ਔਕਰ ! (ਅਵਾਜ਼ ਨਾ ਸੁਣਨ ਮਗਰੋਂ ਕਦੀਸਾ ਨੂੰ) ਔਕਰ ਸੁੱਤਾ ਹੋਇਐ ?

ਕਦੀਸਾ : ਨਹੀਂ ਅੱਬਾ ।

ਮਾਲਿਕ : (ਦੁਬਾਰਾ ਹਾਕ ਮਾਰਦਾ ਹੈ) ਔਕਰ...ਔਕਰ ।

ਔਕਰ : (ਅੰਦਰੋਂ) ਓ...ਕੀ ?

ਮਾਲਿਕ : ਤੂੰ ਰਤਾ ਏਧਰ ਆ (ਔਕਰ ਪ੍ਰਵੇਸ਼ ਕਰਦਾ ਹੈ) ਆਉਣ ਵੇਲੇ ਤੂੰ ਕਦੀਸਾ ਦਾ ਦੁਪੱਟਾ ਨਹੀਂ ਲਿਆਇਆ । ਕਿਥੇ ਐ ਉਹ ਦੁਪੱਟਾ ?

ਔਕਰ : ਉਹ ਅੰਦਰ ਐ । ਮੇਰੇ ਆਉਣ ਤਕ ਉਹ ਸੌਂ ਗਈ ਸੀ ।

ਮਾਲਿਕ : ਤਾਂ ਉਹਨੂੰ ਏਧਰ ਲਿਆ । ਜਲਦੀ ਆ । (ਔਕਰ ਜਾਂਦਾ ਹੈ । ਉਠ ਕੇ ਚਲਦਿਆਂ) ਬੇਟੀ, ਦੇਖ ਮੇਰਾ ਧਿਆਨ ਤੇਰੀ ਵਲ ਐ । ਪਹਿਲਾਂ ਵਾਂਗ ਤੇਰਾ ਖੇਲ੍ਹਣਾ-ਮੱਲਣਾ ਠੀਕ ਤਾਂ ਨਹੀਂ । ਤੂੰ ਹੁਣ ਵੱਡੀ ਹੋ ਗਈ ਏਂ । ਤੇਰੇ ਲਈ ਮੈਂ ਸਭ ਤੋਂ ਚੰਗਾ ਦੁਪੱਟਾ ਲਿਆਇਆਂ । ਸਦਰ ਬਾਜ਼ਾਰੋਂ ਖ਼ਰੀਦ ਕੇ ਲਿਆਇਆਂ । ਕੁੜੀਆਂ ਨੂੰ ਦੂਜੇ ਮਰਦਾਂ ਵਲ ਨਹੀਂ ਦੇਖਣਾ ਚਾਹੀਦਾ ।

ਕਦੀਸਾ : ਦੇਖਣ ਨਾਲ ਕੀ ਹੋ ਜਾਂਦੈ, ਅੱਬਾ ?

ਮਾਲਿਕ : (ਪਿਆਰ ਭਰੇ ਗ਼ੁੱਸੇ ਵਿਚ) ਮੇਰਾ ਕਹਿਣਾ ਤੇਰੇ ਲਈ ਸੁਣਨਾ ਕਾਫ਼ੀ ਹੈ ਨਾ ? ਦੇਖਣਾ ਨਹੀਂ ਚਾਹੀਦਾ । (ਔਕਰ ਪੈਕਟ ਲੈ ਕੇ ਆਉਂਦਾ ਹੈ) ਹਾਂ ! ਇਧਰ ਲਿਆ । (ਲੈ ਕੇ ਮੇਜ਼ ਉਤੇ ਰਖ ਕੇ ਗੰਢ ਖੋਲ੍ਹ ਕੇ ਗੋਟੇ ਵਾਲਾ ਦੁਪੱਟਾ ਖੋਲ੍ਹ ਕੇ ਖਲਾਰਦਾ ਹੈ ਔਕਰ ਕੁਝ ਦੂਰ ਖੜਾ ਹੁੰਦਾ ਹੈ) ਹਾਂ...ਹਾਂ...ਹਾਂ !...ਬੇਟਾ, ਤੂੰ ਦੇਖ ਰਹੀ ਏਂ ਨਾ ? ਦੇਖ ਰਹੀ ਐਂ ਕਿੰਨਾ ਵਧੀਆ ਹੈ ਇਹ ! ਰੁਪਏ ਵੀ ਕੱਠੇ ਪੱਚੀ ਦਿੱਤੇ ਸਨ । ਤੇਰੇ ਲਈ ਨਹੀਂ ਤਾਂ ਮੈਂ ਫੇਰ ਕੀਹਦੇ ਲਈ ਰੁਪਏ ਖ਼ਰਚ ਕਰਾਂਗਾ ? (ਔਕਰ ਨੂੰ) ਔਕਰ ਹਸਨ ਕੀ ਕੋਇਆ ਜਾਗ ਪਿਐ ? ਲਗਦੈ, ਉਹਨੇ ਰੋਜ਼ਾ ਨਹੀਂ ਰਖਿਆ ।

ਔਕਰ : ਉਹ ਦੇਖੋ, ਸਿਰ ਉਤੇ ਕਪੜਾ ਲਈ ਸੁੱਤਾ ਪਿਐ । ਕੇਚੇ ਨੇ ਕਈ ਵਾਰ ਉਠਾਇਐ, ਉਠਦਾ ਹੀ ਨਹੀਂ ।

ਮਾਲਿਕ : ਉਹਨੂੰ ਆਖ, ਭਲਮਾਣਸੀ ਨਾਲ ਉਠ ਕੇ ਏਧਰ ਆ ਜਾਏ । ਮੈਨੂੰ ਇਥੋਂ ਨਾ ਉਠਾਵੇ, ਆਖ ਕੇ, ਰੋਜ਼ਾ ਨਮਾਜ਼ ਬਗ਼ੈਰ ਨਾ ਖੋਲੇ । ਜਾ ਜਾ ਕੇ ਉਹਨੂੰ ਬੁਲਾ ਲਿਆ ।

ਔਕਰ : ਅੱਛਾ, ਮੈਂ ਜਾਂਦਾਂ । (ਜਾਂਦਾ ਹੈ ।)

ਮਾਲਿਕ : ਤੂੰ ਕੁਛ ਬੋਲਦੀ ਕਿਉਂ ਨਹੀਂ, ਬੇਟਾ ? ਤੂੰ ਇਹਨੂੰ ਰਤਾ ਸਿਰ ਉਤੇ ਲੈ ਕੇ ਦੇਖ । ਹੂੰ ! (ਉਹਨੂੰ ਅਹਿੱਲ ਦੇਖ ਕੇ) ਤੈਨੂੰ ਕੀ ਹੋਇਐ ? ਇਹ ਪਸੰਦ ਨਹੀਂ ਆਇਆ ? ਤੂੰ ਡਰ ਨਾ । ਤੂੰ ਏਧਰ ਖੜੀ ਹੋ । ਹਾਂ ! (ਪੂਰਾ ਦੁਪੱਟਾ ਖੋਲ੍ਹੇ ਬਗ਼ੈਰ ਉਹਦੇ ਸਿਰ ਉਤੇ ਰਖਦਾ ਹੈ) ਹੁਣ ਦੇਖ, ਤੂੰ ਕਿੰਨੀ

ਸੁਹਣੀ ਲਗਦੀ ਏਂ। (ਕੁਝ ਚਿਰ ਧਿਆਨ ਨਾਲ ਦੇਖ ਕੇ ਪਿਆਰ ਨਾਲ ਮਾਰਨ ਲਈ ਹੱਥ ਚੁਕਦਾ ਹੈ) ਮਰ ਜਾਣੀ ! ..ਦੇਖ, ਤੂੰ ਸੁਣਦੀ ਐਂ ਨਾ ? ਮੈਂ ਤੇਰੇ ਨਕਾਹ ਦੀਆਂ ਸਾਰੀਆਂ ਤਿਆਰੀਆਂ ਕਰ ਚੁੱਕਾਂ। ਤੇਰੇ ਲਈ ਲੱਭਿਆ ਲਾੜ੍ਹਾ ਅੱਵਲ ਦਰਜੇ ਦਾ ਹੈ। ਭਰਿਆ-ਪੁਰਿਆ ਢੱਬਰ ਐ। ਤੂੰ ਸੁਣਦੀ ਐਂ ? ਬੜੇ ਪੈਸੇ ਵਾਲੀ ਸਾਮੀ ਐ। ਮੈਸੂਰ ਵਿਚ ਉਨ੍ਹਾਂ ਦੀ ਬਹੁਤ ਵੱਡੀ ਚਾਹ ਦੀ ਦੁਕਾਨ ਹੈ।...ਹੂੰ, ਹਾਲੇ ਇਹ ਦੁਪੱਟਾ ਤਹਿ ਕਰਕੇ ਰੱਖ ਲੈ। (ਦੁਪੱਟਾ ਸਿਰ ਤੋਂ ਲਾਹੁੰਦਾ ਹੈ) ਕਿਸੇ ਬੈਠਕ ਜਾਂ ਆਉਣ ਜਾਣ ਲਈ ਪਹਿਨਣਾ ਕਾਫ਼ੀ ਹੈ। (ਦੁਪੱਟਾ ਤਹਿ ਕਰਦਿਆਂ ਕਦੀਸਾ ਨੂੰ ਚੁਪ ਦੇਖ ਕੇ) ਤੂੰ ਚੁਪ ਕਿਉਂ ਏਂ ? ਅੰ...ਹਾਂ ! ਏਦਾਂ ਤਾਂ ਨਹੀਂ ਮੰਨਦਾ ਮੈਂ। ਕਢਾਈ ਵਾਲਾ ਬਲਾਉਜ਼, ਨਮੂਨੇਦਾਰ ਦੁਪੱਟਾ, ਕਾਮਦਾਰ ਜੁੱਤੀਆਂ ਤੇ ਕੀ-ਕੀ ਹੋਏਗਾ। ਅੱਲਾ ਦੀ ਮਿਹਰਬਾਨੀ ਨਾਲ ਮੈਂ ਕੋਈ ਕਸਰ ਨਹੀਂ ਛਡਾਂਗਾ। ਬਹੁਤ ਹੈ ਨਾ ਤੇਰੇ ਲਈ ?

(ਔਕਰ ਆਉਂਦਾ ਹੈ ਉਹਨੂੰ) ਕੀ ਕਹਿੰਦੇ ?

ਔਕਰ : ਮੈਥੋਂ ਨਹੀਂ ਮੰਨਦਾ। ਆਪ ਹੀ ਜਾ ਕੇ ਸੱਦ ਲਉ। ਬਥੇਰਾ ਕਿਹਾ, ਉੱਠਦਾ ਹੀ ਨਹੀਂ।

ਮਾਲਿਕ : (ਦੁਪੱਟੇ ਨੂੰ ਮੇਜ਼ ਉਤੇ ਰਖ ਕੇ) ਕਿਥੇ ਐ ਉਹ ? ਉਥੇ, ਅੰ...ਹਾ ! ਮੇਰੇ ਜੀਉਂਦੇ ਜੀ...ਕਿੰਨੇ ਵੱਜੇ ਨੇ ?

ਔਕਰ : ਦੋ ਵੱਜੇ ਨੇ।

ਮਾਲਿਕ ਗ਼ੁੱਸੇ ਵਿਚ ਅੰਦਰ ਜਾਂਦਾ ਹੈ।

ਔਕਰ : (ਦੁਪੱਟਾ ਤੈਹ ਕਰਦਿਆਂ ਕਸੀਦਾ ਨੂੰ) ਤੈਨੂੰ ਹੋਇਆ ਕੀ ਐ ਨੀ ?

ਕਸੀਦਾ : ਮੈਨੂੰ ਕੁਛ ਨਹੀਂ ਹੋਇਆ, ਵੀਰ।

ਮਾਲਿਕ : (ਅੰਦਰੋਂ) ਉਠ ਓਏ, ਉਠ। ਆਪਣੀ ਮਰਜ਼ੀ ਕਰਨੀ ਛਡ ਦੇ। (ਹਸਨ ਨੂੰ ਧੌਣੋਂ ਫੜ ਕੇ ਧੱਕਦਾ ਹੋਇਆ ਲਿਆਉਂਦਾ ਹੈ) ਨਮਾਜ਼ ਬਿਨਾਂ ਕੋਈ ਖੇਲ ਨਹੀਂ। ਜਾ। (ਹਸਨ ਨੀਂਦ ਪੂਰੀ ਨਾ ਹੋਣ ਕਾਰਣ ਉਬਾਸੀ ਲੈਂਦਾ ਹੈ। ਮਾਰ ਤੋਂ ਬਚਣ ਲਈ ਰੋਣ ਦਾ ਸਵਾਂਗ ਕਰਦਾ ਹੈ। ਮਾਲਿਕ ਉਹਨੂੰ ਦੂਜੇ ਪਾਸੇ ਖਿੱਚ ਰਿਹਾ ਹੈ। ਫੇਰ ਅੰਦਰ ਵਲ ਦੇਖ ਕੇ) ਕੈਂਚੇ, ਹਸਨ ਵਾਸਤੇ ਰੋਟੀ ਪਰੋਸ। (ਹਸਨ ਨੂੰ ਧਕਦਿਆਂ ਉਹਦੇ ਸਿਰ ਨੂੰ ਹੱਥ ਲਗ ਜਾਣ ਕਾਰਣ ਉਂਗਲਾਂ ਦੇਖਦਿਆਂ) ਧੜੀ ਭਰ ਤੇਲ ਲਾਇਆ ਹੋਇਆ ਸ਼ੈਤਾਨ ਨੇ ਸਿਰ ਉਤੇ ! (ਮੇਜ਼ਪੋਸ਼ ਨਾਲ ਹੱਥ ਪੂੰਝਦਾ ਹੈ)

ਔਕਰ ਤਹਿ ਕੀਤਾ ਦੁਪੱਟਾ ਲੈ ਕੇ ਜਾਂਦਾ ਹੈ।

ਮਾਲਿਕ : (ਕੁਰਸੀ ਉਤੇ ਬੈਠਦਿਆਂ) ਕਦੀਸਾ ਕਿਥੇ ਐ ? ਕਦੀਸਾ ! ਕਦੀਸਾ !

ਕਦੀਸਾ ਆਉਂਦੀ ਹੈ ।

ਕਦੀਸਾ : ਕੀ ਅੱਬਾ ?

ਮਾਲਿਕ : ਤੂੰ ਰੋਟੀ ਖਾ ਲਈ, ਬੇਟੇ ?

ਕਦੀਸਾ : ਹਾਂ ਜੀ, ਅੱਬਾ ।

ਮਾਲਿਕ : ਰੱਜ ਕੇ ਖਾ ਲਈ ਐ ਨਾ ? ਫੇਰ ਤੀਜਾ ਪਹਿਰ ਹੋਣ ਸਾਰ ਹੀ ਡਿਗ ਨਾ ਪਈਂ । ਢਿੱਡ ਭਰ ਕੇ ਖਾ ਲਿਐ ਨਾ ?

ਔਕਰ : (ਪ੍ਰਵੇਸ਼ ਕਰਕੇ) ਉਹ ਬਦਮਾਸ਼ ਖ਼ਾਲਿਦ ਇਹਨੂੰ ਵਿਗਾੜ ਰਿਹੈ, ਅੱਬਾ । ਕੁਛ ਦਿਨਾਂ ਤੋਂ ਤੁਸੀਂ ਇਹਦੀ ਹਰ ਹਰਕਤ ਦੇਖ ਰਹੇ ਹੋ ਨਾ ?

ਮਾਲਿਕ : ਕਦੀਸਾ, ਮੈਂ ਤੈਨੂੰ ਕਿੰਨੀ ਵਾਰ ਆਖ ਚੁੱਕਾਂ । ਕੀ ਕਹਿੰਦਾਂ ? ਤੂੰ ਉਧਰ ਨਾ ਜਾ । ਉਸ ਘਰ ਵਿਚ ਜਾਣ ਨਾਲ ਆਦਮੀ ਪਾਗਲ ਹੋ ਜਾਣਗੇ । ਉਸ ਚੋਰ ਹਰਾਮਖ਼ੋਰ ਦੇ ਲੱਛਣ ਦੇਖ ਕੀ...ਫੇਰ ਬਾਕੀ ਰਹੇ ਮਾਂ-ਬਾਪ ! ਇਕ ਸੁੰਨੀ ਹੈ, ਦੂਜਾ ਵਹਾਬੀ । ਦੋਹਵਾਂ ਦੇ ਆਪਣੇ-ਆਪਣੇ ਰਾਹ । ਹੁਣ ਉਹ ਸਿਧੇ ਰਾਹ ਨਹੀਂ ਆਉਣ ਲੱਗੇ । ਓਸ ਘਰ ਵਿਚ ਘੜਮੱਸ ਪਈ ਹੋਈ ਐ । ਮੇਰੇ ਸੁਭਾਅ ਤੋਂ ਉਹ ਚੰਗੀ ਤਰ੍ਹਾਂ ਵਾਕਫ਼ ਨਹੀਂ । ਤੈਨੂੰ ਮੈਂ ਇਹ ਕਹਿਣਾ ਪਈ ਜ਼ਰੂਰਤ ਬਿਨਾਂ ਉਨ੍ਹਾਂ ਦੇ ਨਾ ਜਾ । ਜੇ ਤੂੰ ਉਥੇ ਗਈ, ਜੇ ਮੈਨੂੰ ਇਸ ਗੱਲ ਦਾ ਪਤਾ ਲਗ ਪਿਆ ਤਾਂ ਫੇਰ ਪੜ੍ਹਿਆ-ਲਿਖਿਆ ਵਿਚਾਰ ਲਈਂ ।

ਕਦੀਸਾ : ਮੈਂ ਅਗੋਂ ਤੋਂ ਨਹੀਂ ਜਾਂਦੀ, ਅੱਬਾ ।

ਮਾਲਿਕ : ਇਹੀ ਚੰਗੀ ਗੱਲ ਐ, ਬੇਟਾ । ਕੋਈ ਲੋੜ ਪਵੇ ਤਾਂ ਕੈਂਚਾ ਜੁ ਹੈ, ਜਾਣ ਲਈ, ਚਲੇ ਜਾਏਗਾ । ਤੂੰ ਅੰਦਰ ਜਾ ਕੇ ਦੁਆ ਕਰਕੇ ਸੌਂ ਜਾ । ਕੈਂਚੇ ਨੂੰ ਆਖ ਗ਼ੁਸਲਖ਼ਾਨੇ ਵਿਚ ਪਾਣੀ ਦੀ ਬਾਲਟੀ ਭਰ ਕੇ ਰਖ ਦਏ । (ਕਦੀਸਾ ਜਾਂਦੀ ਹੈ...ਔਕਰ ਨੂੰ) ਤੂੰ ਹਿਸਾਬ-ਕਿਤਾਬ ਠੀਕ ਕਰ ਦਿਤੈ ? ਟੈਕਸ ਦੇ ਦਫ਼ਤਰ ਹਿਸਾਬ ਜਾਣੈ । ਕੋਈ ਫ਼ਕਰ ਨਾ ਰਵ੍ਹੇ, ਬਦਨਾਮੀ ਨਾ ਹੋਵੇ ਰਾਹ ਜਾਂਦੀ । ਟੈਕਸ ਦੇ-ਦੇ ਕੇ ਲੋਕ ਤੰਗ ਹੋ ਰਹੇ ਨੇ । ਮੁਨੀਮ ਨੂੰ ਤੂੰ ਚੰਗੀ ਤਰ੍ਹਾਂ ਤਾਂ ਆਖ 'ਤਾ ਸੀ ਨਾ ?

ਔਕਰ : ਹਾਂ...

ਮਾਲਿਕ : ਏਨੀ ਛੇਤੀ ਕਾਹਦੀ ਐ ਤੈਨੂੰ ? ਕੋਈ ਮੌਤ ਦੀ ਖ਼ਬਰ ਪਹੁੰਚਾਣੀ ਐ ?

ਹਸਨ : ਨਹੀਂ ਅੱਬਾ, ਮੈਂ ਖਾ ਚੁੱਕਾਂ ।

ਮਾਲਿਕ : ਖਾ ਕੀ ਚੁੱਕੈਂ ? ਤੈਨੂੰ ਕੱਲੇ ਨੂੰ ਬੋਰੀ ਚੌਲਾਂ ਦੀ ਚਾਹੀਦੀ ਐ ।

ਹਸਨ : ਮੇਰਾ ਢਿੱਡ ਅੱਜ ਕੁਛ...

ਮਾਲਿਕ : ਕੀ ਹੋਇਐ ਓਦੇ ਤੇਰੇ ਢਿਡ ਨੂੰ ? ਢਿਡ ਨੂੰ ਖ਼ਰਾਬ ਕਰਨ ਲਈ ਕਿਹੜੀ ਚੀਜ਼ ਇਥੇ ਬਣੀ ਸੀ ? (ਔਂਕਰ ਵਲ ਦੇਖਦਾ ਹੈ।)

ਔਂਕਰ : ਇਥੇ ਐਸੀ ਕੋਈ ਚੀਜ਼ ਨਹੀਂ ਬਣੀ ਸੀ।

ਮਾਲਿਕ : ਕੀ ਹੋਇਆ ਦੱਸ। ਤੂੰ ਰੋਜ਼ਾ ਨਹੀਂ ਰਖਦਾ ?

ਹਸਨ : ਹਾਂ, ਅੱਬਾ।

ਮਾਲਿਕ : ਇਹ ਗੱਲ ਐ ਤਾਂ ਰੋਟੀ ਤਾਂ ਚੰਗੀ ਤਰ੍ਹਾਂ ਖਾਣੀ ਚਾਹੀਦੀ ਐ ਨਾ ?

ਔਂਕਰ : ਉਹ ਕਾਹਦੇ ਲਈ ਅੱਬਾ ? ਸਵੇਰ ਹੋਣ ਸਾਰ ਇਹਦੇ ਵਾਸਤੇ ਗੋਪਾਲਨ ਨਾਇਰ ਦਾ ਹੋਟਲ ਜੁ ਹੈ, ਚਾਹ ਭਾਤ ਵਾਸਤੇ।

ਮਾਲਿਕ : (ਮਾਰਨ ਲਈ ਹੱਥ ਚੁਕ ਕੇ ਕੋਲ ਜਾਂਦਿਆਂ) ਕਿਉਂ ਹਸਨ, ਤੂੰ, ਰਮਜ਼ਾਨ ਦੇ ਮਹੀਨੇ ਗੋਪਾਲਨ ਨਾਇਰ ਦੇ ਹੋਟਲ ਜਾਂਦੈਂ ?

ਹਸਨ : (ਮਾਰ ਪੈਣ ਦੇ ਡਰੋਂ ਹੱਥਾਂ ਨਾਲ ਸਿਰ ਫੜਦਿਆਂ) ਨਹੀਂ ਅੱਬਾ।

ਮਾਲਿਕ : ਸਹੀ-ਸਹੀ ਦੱਸ। ਤੂੰ ਜਾਂਦੈ ਹੈ ਨਾ ? ਔਂਕਰ ਝੂਠ ਬੋਲਦੈ ?

ਹਸਨ : ਮੈਨੂੰ ਨਹੀਂ ਪਤਾ। ਗੋਪਾਲਨ ਨਾਇਰ ਚਾਹ-ਪਾਣੀ ਮੈਨੂੰ ਮੁਫ਼ਤ ਹੀ ਦੇ ਦਊ ?

ਮਾਲਿਕ : ਹੂੰ ! ਮੈਂ ਤੈਨੂੰ ਚੰਗੀ ਤਰ੍ਹਾਂ ਜਾਣਦਾਂ। ਗੱਲ ਨੂੰ ਹੋਰ ਪਾਸੇ ਨਾ ਪਾ। ਔਂਕਰ, ਹੁਣ ਦੇਖਿਆ, ਤਾਂ ਮੈਨੂੰ ਦੱਸੀਂ। ਅੱਲਾ ਦੇ ਫ਼ਜ਼ਲ ਨਾਲ ਮੈਂ ਇਹਨੂੰ ਸਹੀ ਰਾਹ ਤੇ ਪਾ ਦੇਵਾਂਗਾ। (ਹਸਨ ਹੌਲੀ-ਦੇਣੀ ਮੁੜ ਕੇ ਅੰਦਰ ਜਾਂਦਾ ਹੈ। ਉਹਨੂੰ ਦੇਖ ਕੇ) ਜਾ, ਤੂੰ ਜਾ।

ਔਂਕਰ : ਇਹ ਦਿਨੇ-ਰਾਤ ਓਸੇ ਖ਼ਾਲਿਦ ਨਾਲ ਰਹਿੰਦੈ। ਇਹਦੀ ਚਾਲ ਨਹੀਂ ਦੇਖ ਰਹੇ ? ਖ਼ਾਲਿਦ ਦੇ ਸਾਰੇ ਕੰਮ ਇਸਲਾਮ ਦੇ ਖ਼ਿਲਾਫ਼ ਹੁੰਦੇ ਨੇ। ਤੁਸੀਂ ਚਾਚੇ ਨਾਲ ਗੱਲ ਨਹੀਂ ਕਰ ਸਕਦੇ ?

ਮਾਲਿਕ : (ਕੁਰਸੀ ਉਤੇ ਬੈਠਦਾ ਹੈ) ਮੈਂ ਕਰਾਂਗਾ। ਕੀਤੀ ਵੀ ਐ। ਅੱਲਾ ਦੇ ਫ਼ਜ਼ਲ ਨਾਲ ਇਹ ਮੇਰੇ ਲਈ ਬੜੀਆਂ ਮਾਮੂਲੀ ਗੱਲਾਂ ਹਨ। ਮੌਲਵੀ ਦੀ ਤਕਰੀਰ ਤੂੰ ਸੁਣੀ ਹੈ ? ਸੁਣਿਐ ? ਕਿਉਂ, ਇਕ ਖੇਲ ਐ ਨਾ ? (ਔਂਕਰ ਨੂੰ ਗੱਲ ਸਮਝ ਨਹੀਂ ਆਉਂਦੀ) ਕਪੜਿਆਂ ਨੂੰ ਕੀਲੀ ਤੇ ਟੰਗ ਕੇ, ਦੀਵਾ ਵਗ਼ੈਰਾ ਬਾਲ ਕੇ ਰਾਮਾ ਜਾਂ ਕੁਛ ਹੋਰ ਕਹਿੰਦੇ ਨੇ ਨਾ ?

ਔਂਕਰ : ਨਾਟਕ।

ਮਾਲਿਕ : ਨਾਟਕ। ਹਾਂ ਉਹੀ। ਉਹ ਮਜ਼ਹਬ-ਏ-ਇਸਲਾਮ ਦੇ ਖ਼ਿਲਾਫ਼ ਹੈ। ਰੂਪ ਬਦਲਣਾ ਹੋਇਆ। ਆਪਣੇ ਹੀ ਨਿਆਣੇ ਕਿਉਂ ਨਾ ਹੋਣ, ਏਦਾਂ ਕਰਨ ਤਾਂ ਉਨ੍ਹਾਂ ਨੂੰ ਮਾਰ ਸੁੱਟਣ ਵਿਚ ਵੀ ਕੋਈ ਗੁਨਾਹ ਨਹੀਂ, ਏਦਾਂ ਮੌਲਵੀ ਸਾਹਬ ਫ਼ਰਮਾਉਂਦੇ ਸਨ। ਇਹਦੇ ਨਾਲ ਖ਼ਾਨਦਾਨ ਦਾ ਕੋਈ ਨਾਂ ਹੁੰਦੈ ?

ਔਕਰ : ਇਸ ਮੁਆਮਲੇ ਵਿਚ ਸਾਰੀ ਕਸਰ ਤੁਹਾਡੀ ਐ । ਖ਼ਾਲਿਦ ਤੁਹਾਡੇ ਛੋਟੇ ਭਰਾ ਦਾ ਪੁੱਤਰ ਹੈ । ਅੱਜ ਤਾਂ ਉਹ ਇੰਨਾ ਹੀ ਕਰ ਰਿਹੈ । ਭਲਕੇ ਕੀ ਚੰਦ ਚਾੜ੍ਹ, ਅੱਲਾ ਜਾਣੇ ।...ਹਾਂ । ਸੱਚ ਮੈਂ ਕਹਿਣਾ ਭੁੱਲ ਗਿਆ ।

ਮਾਲਿਕ : ਕੀ ?

ਔਕਰ : ਮੈਂ ਜਦ ਦੁਕਾਨ ਬੰਦ ਕਰਕੇ ਆਉਣ ਲੱਗਾ, ਤਾਂ ਇਮਲੀ ਹੇਠਾਂ ਬਹੁਤ ਸਾਰੇ ਲੋਕ ਜਮ੍ਹਾਂ ਸਨ । ਜਾ ਕੇ ਦੇਖਿਆ ਤਾਂ ਜਵਾਨ ਕੁੜੀ ਪਈ ਸੀ ।

ਮਾਲਿਕ : ਮੁਸਲਮਾਨ ਸੀ ?

ਔਕਰ : ਹਾਂ । ਫੇਰ ਲੋਕ ਪਤਾ ਨਹੀਂ ਕੀ-ਕੀ ਕਹਿੰਦੇ ਨੇ । ਉਹ ਖਾਦਰਕੁੱਟੀ ਮਾਲਿਕ ਦੇ ਘਰ ਕੰਮ ਕਰਦੀ ਸੀ । ਉਹਦਾ ਵੱਡਾ ਮੁੰਡਾ ਹੈ ਨਾ, ਜਿਹੜਾ ਮਦਰਾਸ ਵਿਚ ਪੜ੍ਹਦੈ । ਉਹ ਅੱਜਕਲ, ਆਇਆ ਹੋਇਐ । ਦੇਖਣ-ਪਾਖਣ ਨੂੰ ਚੰਗੈ ਨੌਜਵਾਨ ਜੁ ਹੋਇਆ । ਇਹ ਉਹਦੇ ਨਾਲ ਕਿਤੇ ਮਖ਼ੌਲ ਕਰਨ ਲੱਗੀ । ਬੱਸ ਇੰਨੀ ਗੱਲ ਕਰਕੇ ਉਨ੍ਹਾਂ ਨੇ ਕੁੜੀ ਨੂੰ ਕਢ ਦਿੱਤਾ । ਖ਼ਾਨਦਾਨ ਦੀ ਬਦਨਾਮੀ ਹੀ ਤਾਂ ਹੈ । ਹੁਣ ਕੁਛ ਦਿਨਾਂ ਦੀ ਹੱਥ ਅੱਡ ਮੰਗਦੀ ਫਿਰਦੀ ਐ ।

ਮਾਲਿਕ : ਫੇਰ ਕੀ ਹੋਇਆ ?

ਔਕਰ : ਫੇਰ ਉਸ ਆਵਾਰਾ ਕੁੜੀ ਨੂੰ ਖ਼ਾਲਿਦ ਘਰ ਲੈ ਗਿਆ ।

ਮਾਲਿਕ : ਹੇ ! ਤੂੰ ਕੀ ਕਿਹਾ ? ਲਾਹੌਲ ਵਿਲਾ ਕੁਵੱਲ ਇਲ-ਬਿੱਲਾ !

ਔਕਰ : ਇਹ ਦੇਖ ਕੇ ਲੋਕਾਂ ਨੇ ਬੜੇ ਮਖ਼ੌਲ ਕੀਤੇ । ਤਾਂ ਵੀ ਉਹਨੂੰ ਕੋਈ ਸ਼ਰਮ-ਲਿਹਾਜ਼ ਨਹੀਂ । ਖਾਦਰਕੁੱਟੀ ਦੇ ਘਰ ਦੀ ਕਹਾਣੀ ਸਾਰੇ ਪਿੰਡ ਵਿਚ ਧੁੰਮ ਗਈ ਐ । ਇਸੇ ਕਰਕੇ ਤਾਂ ਉਹਨੂੰ ਕੋਈ ਕੰਮ ਨਹੀਂ ਦਿੰਦਾ ।

ਮਾਲਿਕ : ਤਾਂ ਹੁਣ ਉਹ ਤੇਰੇ ਚਾਚੇ ਦੇ ਘਰ ਐ ?

ਔਕਰ : ਕੁਛ ਖਾਣ ਨੂੰ ਦੇ ਕੇ ਭੇਜ 'ਤਾ ਉਹਨੂੰ, ਹੋਰ ਮੈਨੂੰ ਪਤਾ ਨਹੀਂ ।

ਮਾਲਿਕ : ਦੇਖ, ਜਾ ਕੇ ਦੇਖ ਕੇ ਆ । ਹਾਲੇ ਰੋਟੀ ਖਾ ਕੇ ਸੁੱਤਾ ਨਹੀਂ ਹੋਣਾ । ਦੇਰ ਨਾ ਕਰ । ਫ਼ੌਰਨ ਚਲੇ ਜਾ (ਚਾਬੀ ਦਾ ਗੁੱਛਾ ਕਢ ਕੇ) ਇਹ ਲੈ, ਮੇਰੀ ਅਲਮਾਰੀ ਵਿਚ ਟਾਰਚ ਪਈ ਹੈ । ਉਹ ਲੈ ਲੈ । (ਦਿੰਦਾ ਹੈ) ਮੇਰੇ ਜੀਉਂਦੇ ਜੀ ਉਹ ਮਨਮਰਜ਼ੀਆਂ ਨਾ ਕਰੇ, ਇਹ ਆਖ ਦੇ ਜਾ ਕੇ । (ਔਕਰ ਅਦਰ ਜਾਂਦਾ ਹੈ) ਮਾੜੀ ਨੀਤ ਹੋਣੀ ਐ ਉਹਦੀ ਤਾਈਓਂ ਬਦਮਾਸ਼ ਤੀਵੀਂ ਨੂੰ ਫੜ ਕੇ ਘਰ ਅੰਦਰ ਲੈ ਆਏ ? ਅੰ...ਹਾ...(ਗ਼ੁੱਸੇ ਵਿਚ ਬੈਠਣ ਵਿਚ ਪਰੇਸ਼ਾਨੀ ਦਾ ਭਾਵ ਪ੍ਰਗਟਾਉਂਦਿਆਂ) ਇਥੋਂ ਤਕ ਨੌਬਤ ਆ ਗਈ ? ਐਸੀ-ਵੈਸੀ ਗੱਲ ਨਾ ਕਰੇ, ਕਹਿ ਦੇ । ਹਾਲੇ ਤਕ ਇਸ ਖ਼ਾਨਦਾਨ ਵਿਚ

ਜੋ ਨਹੀਂ ਹੋਇਆ, ਉਹ ਹੁਣ ਨਹੀਂ ਹੋਣਾ ਚਾਹੀਦਾ। (ਔਕਰ ਟਾਰਚ ਲੈ ਕੇ ਪ੍ਰਵੇਸ਼ ਕਰਕੇ ਬਾਹਰ ਜਾਣ ਲਗਦਾ ਹੈ) ਚਾਬੀ ਇਧਰ ਲਿਆ ਓਏ। (ਔਕਰ ਚਾਬੀ ਵਾਪਸ ਦਿੰਦਾ ਹੈ। ਜਾਂਦਾ ਹੈ) ਔਕਰ ! ਔਕਰ (ਬੁਲਾਉਂਦਾ ਹੈ) ਇਧਰ ਆਈਂ। (ਔਕਰ ਪ੍ਰਵੇਸ਼ ਕਰਦਾ ਹੈ) ਨਹੀਂ ਤਾਂ ਇਕ ਕੰਮ ਕਰ। ਉਸਮਾਨ ਨੂੰ ਇਥੇ ਆਉਣ ਲਈ ਆਖ। (ਔਕਰ ਦੁਬਾਰਾ ਜਾਂਦਾ ਹੈ)

ਕੁਝ ਪਲਾਂ ਬਾਅਦ ਕਦੀਸਾ ਦੀ ਡਰ ਨਾਲ ਅੱਬਾ, ਅੱਬਾ ਚਿਲਾਉਣ ਦੀ ਆਵਾਜ਼ ਆਉਂਦੀ ਹੈ।

ਮਾਲਿਕ : (ਘਬਰਾ ਕੇ ਉਠਦਿਆਂ) ਕੀ ਗੱਲ ਐ, ਬੇਟੀ ਕਦੀਸਾ ? ਕਦੀਸਾ ! (ਜਲਦੀ ਅੰਦਰ ਜਾਂਦਾ ਹੈ) ਕੀ ਹੋਇਐ ਕੁੜੇ ? (ਅੰਦਰ ਜਾ ਕੇ ਅੱਖਾਂ ਮੀਟ ਕੇ ਰੋਂਦੀ ਕਦੀਸਾ ਨੂੰ ਵੀ ਨਾਲ ਲਿਆਉਂਦਾ ਹੈ। ਕੁਰਸੀ ਉਤੇ ਬੈਠਾਉਂਦਾ ਹੈ।) ਕੀ ਹੋਇਆ, ਬੇਟੀ ?

ਕਦੀਸਾ : (ਡਰ ਨਾਲ ਕੰਬਦਿਆਂ) ਕੋਈ ਸ਼ੈਅ ਹੈ, ਅੱਬਾ। ਕੋਈ ਸ਼ੈਅ ਓਧਰੋਂ ਜਾ ਰਹੀ ਐ।

ਮਾਲਿਕ : ਮੇਰੀ ਧੀ ਪਸੀਨੇ ਨਾਲ ਭਿੱਜ ਗਈ ਐ, ਯਾ ਖ਼ੁਦਾ ! (ਪੱਖੀ ਲਿਆ ਕੇ ਝੱਲਦਾ ਹੈ) ਕੀ ਦੇਖਿਆ ਮੇਰੀ ਧੀ ਨੇ ? ਮੈਨੂੰ ਤਾਂ ਕੁਝ ਵੀ ਨਹੀਂ ਦਿਸਿਆ।

ਕਦੀਸਾ : ਮੈਨੂੰ ਡਰ ਲਗ ਰਿਹੈ, ਅੱਬਾ।

ਹਸਨ : (ਦੌੜਦਿਆਂ ਆ ਕੇ) ਕੀ ਹੈ ਅੱਬਾ ?

ਮਾਲਿਕ : ਇਹ ਕੁਝ ਦੇਖ ਕੇ ਡਰ ਗਈ ਐ।

ਹਸਨ : ਕੀ ਦੇਖ ਕੇ ਡਰ ਗਈ ?

ਮਾਲਿਕ : ਪਤਾ ਨਹੀਂ। ਜਾ ਕੇ ਤਾਂ ਦੇਖ।

ਹਸਨ : ਕੀ ਹੋਏਗਾ ?

ਮਾਲਿਕ : ਜਾ ਕੇ ਦੇਖ, ਮੈਂ ਜੋ ਕਹਿੰਦਾਂ, ਉਹ ਤੇਰੇ ਕੋਲੋਂ ਹੋ ਨਹੀਂ ਸਕਦਾ ? (ਹਸਨ ਅੰਦਰ ਵਲ ਨੱਠਦਾ ਹੈ) ਕਿਹੜੀ ਸ਼ਕਲ ਸੀ ਉਹਦੀ ਕਦੀਸਾ ? ਬੰਦੇ ਦੀ ਸ਼ਕਲ ਸੀ, ਜਾਂ ਬਾਂਦਰ ਦੀ ? ਬੋਲ ਨਾ ਪੁੱਤ !

(ਧੀ ਦੇ ਸਿਰ ਉਤੇ ਹੱਥ ਫੇਰਦਾ ਹੈ)

ਕਦੀਸਾ : ਮੈਨੂੰ ਨਹੀਂ ਪਤਾ ਅੱਬਾ।

ਹਸਨ : (ਪ੍ਰਵੇਸ਼ ਕਰਕੇ) ਉਥੇ ਕੁਛ ਵੀ ਨਹੀਂ ਅੱਬਾ।

ਮਾਲਿਕ : ਫੇਰ ਇਹ ਐਵੇਂ ਹੀ ਰੋਈ ਜਾਂਦੀ ਐ ?

ਹਸਨ : ਹੋਰ ਤਾਂ ਉਥੇ ਕੁਛ ਨਹੀਂ। ਅੱਬਾ ਦੀ ਪੁਰਾਣੀ ਛੱਤਰੀ ਟੰਗੀ ਹੋਈ ਐ।

ਮਾਲਿਕ : (ਹੱਸਦਿਆਂ) ਹਾਂ...ਹਾਂ...ਹਾਂ। ਮੈਂ ਜੁ ਕਹਿੰਦਾ ਸੀ। ਇਹਨੂੰ ਐਵੇਂ ਲਗਾ ਹੋਣੈ। ਅੱਬਾ ਦੀ ਪੁਰਾਣੀ ਛਤਰੀ ਉਥੇ ਟੰਗੀ ਹੋਈ ਐ। ਕੋਈ ਗਲ ਨਹੀਂ। ਇਧਰਲੀਆਂ-ਓਧਰਲੀਆਂ ਗੱਲਾਂ ਸੋਚਦਿਆਂ ਲੰਮੇ ਪੈਣ ਨਾਲ ਏਦਾਂ ਹੀ ਹੁੰਦੈ। ਫੇਰ ਇਹ ਮਹੀਨਾ ਵੀ ਰਮਜ਼ਾਨ ਦਾ ਐ ਨਾ ? ਸਾਰੇ ਜਿੰਨਾਂ ਤੇ ਸ਼ੈਤਾਨਾਂ ਨੂੰ ਬੰਨ੍ਹਣ ਦਾ ਮਹੀਨਾ ਐ ਨਾ ? ਜਦ ਫੇਰ ਕੋਈ ਸ਼ੈਤਾਨ ਤੈਨੂੰ ਡਰਾਉਣ ਆਇਆ, ਮੈਂ ਕੁਛ ਟੂਣਾ ਕਰ ਦੇਵਾਂਗਾ। (ਇਕ ਹੱਥ ਸਿਰ ਉਤੇ ਰਖ ਕੇ ਥੋਹੜੀ ਦੇਰ ਬੁੜ-ਬੁੜ ਕਰਦਾ ਹੈ।)

ਪਰਦਾ

## ਤੀਜਾ ਦ੍ਰਿਸ਼

ਸਥਾਨ : ਉਸਮਾਨ ਦਾ ਘਰ। ਸਾਰਾ ਕੁਝ ਪਹਿਲੇ ਦ੍ਰਿਸ਼ ਵਾਂਗ। ਮੇਜ਼ ਉਤੇ ਬੱਤੀ ਨਹੀਂ ਹੈ। ਖ਼ਾਲਿਦ ਅੰਮਾ ਦਾ ਹੱਥ ਫੜੀ ਪ੍ਰਵੇਸ਼ ਕਰਦਾ ਹੈ।

ਖ਼ਾਲਿਦ : ਤੂੰ ਇਕ ਲਫ਼ਜ਼ ਨਹੀਂ ਬੋਲਣਾ, ਅੰਮੀ। ਭਾਵੇਂ ਕੁਛ ਵੀ ਹੋ ਜਾਏ। ਤੂੰ ਉਹਨੂੰ ਇਥੇ ਹੀ ਰਖ ਲੈ। ਅੰਮੀ ਕੋਲੋਂ ਹੁਣ ਕੰਮ ਨਹੀਂ ਹੁੰਦਾ, ਕਿਹਾ ਸੀ ਨਾ ?

ਆਮੀਨਾ : ਕੰਮ ਨਹੀਂ ਹੁੰਦਾ, ਇਹ ਇਹਦੇ ਲਈ ਕਿਹਾ ਸੀ ? (ਆਪਣਾ ਹੱਥ ਝਟਕੇ ਨਾਲ ਛੁਡਾਉਂਦੀ ਹੈ)

ਖ਼ਾਲਿਦ : ਫੇਰ ਕਿਉ ਕਿਹਾ ਸੀ ?

ਆਮੀਨਾ : ਸਵਾਹ ! ਵੇ ਤੂੰ ਉਹਦੀ ਕਹਾਣੀ ਨਹੀਂ ਸੁਣੀ ? ਕਿਸੇ ਘਰ ਵਿਚ ਉਹਨੂੰ ਰਖਿਆ ਵੀ ਜਾ ਸਕਦੈ ? ਤੂੰ ਦੱਸ, ਇਹ ਹੋ ਸਕਦੈ ? ਕੋਈ ਚੰਗੀ ਕੁੜੀ ਹੁੰਦੀ ਤਾਂ ਗੱਲ ਹੋਰ ਸੀ।

ਖ਼ਾਲਿਦ : ਕੀ ਐ ਅੰਮੀ ? ਇਹ ਚੰਗੀ ਕੁੜੀ ਕਹਿਣ ਦਾ ਮਤਲਬ ? ਇਹ ਬਦਮਾਸ਼ ਹੈ, ਤਾਂ ਰਵ੍ਹੇ ਪਈ। ਖਾਦਰਕੁੱਟੀ ਦੇ ਪੁੱਤ ਨੂੰ ਕੁਛ ਕਿਹਾ ਸੀ, ਤਾਂ ਕਿਹਾ ਹੋਏਗਾ। ਸਾਨੂੰ ਕੀ। ਅੱਜ ਤੋਂ ਜੇ ਇਹ ਸੁਧਰ ਜਾਵੇ, ਤਾਂ ਸਾਨੂੰ ਹੀ ਫ਼ਾਇਦਾ ਹੈ, ਇਹ ਤਾਂ ਗੱਲ ਤੂੰ ਮੰਨਦੀ ਐ ਜਾਂ ਨਹੀਂ ?

ਆਮੀਨਾ : ਨਹੀਂ, ਇਹ ਨਹੀਂ ਸੁਧਰ ਸਕਦੀ। ਤੈਨੂੰ ਵੀ ਵਿਗਾੜ ਦਊਗੀ। ਮੈਂ ਕਹਿੰਦੀ ਆਂ ਇਹ ਕੰਮ ਨਾ ਕਰੀਂ। ਹਾਂ।

ਖ਼ਾਲਿਦ : ਮੈਂ ਅੰਮਾ ਇਕ ਗੱਲ ਕਰਦਾਂ। ਮੈਂ ਮਰ ਤਾਂ ਜਾਊਂ, ਪਰ ਗ਼ਲਤ ਰਾਹ 'ਤੇ ਨਹੀਂ ਪਵਾਂਗਾ।

ਆਮੀਨਾ : ਤੇਰੇ ਨਾਲ ਕਿੰਨਾ ਵੀ ਮੱਥਾ ਮਾਰ ਲਓ। ਤਾਊ ਦਾ ਕਿਹਾ ਸੁਣਿਆ ਨਹੀਂ ਤੂੰ ?

ਖ਼ਾਲਿਦ : ਤਾਊ ਤਾਂ ਅੰਮੀ ਪਤਾ ਨਹੀਂ ਕੀ ਕੀ ਕਹਿੰਦਾ ਰਹਿੰਦੈ। ਉਹਨੇ ਤਾਂ ਇਹਦੀ ਤਲੀ ਤੇ ਖੋਟਾ ਪੈਸਾ ਵੀ ਨਹੀਂ ਰਖਿਆ ਹੋਣਾ। ਅੰਮੀ ਤੈਨੂੰ ਪਤੈ ? ਭੁੱਖ ਨਾਲ ਸਤਾਇਆ ਕੀ ਕੀ ਨਹੀਂ ਕਰਦਾ ? ਜੋ ਮਰਜ਼ੀ ਕਰ ਲਈਂ ਮੈਥੋਂ ਭੁੱਖ ਦੇ ਮਾਰੇ ਖੜ੍ਹਿਆ ਨਹੀਂ ਜਾਂਦਾ। ਇਹਨੇ ਮੈਨੂੰ ਇਹ ਬੋਲ ਆਖੇ ਸੀ। ਇਹ ਸੁਣ ਕੇ ਕੋਈ ਸੁਹਿਰਦ ਬੰਦਾ ਅੱਖਾਂ ਮੁੰਦ ਕੇ ਆ ਸਕਦੈ, ਭਲਾ ?

ਆਮੀਨਾ : ਇਹ ਗੱਲ ਇਹਨੇ ਕਿੰਨੇ ਜਣਿਆਂ ਨੂੰ ਕਹੀ ਹੋਏਗੀ। ਕੀ-ਕੀ ਕੀਤਾ ਹੋਏਗਾ ?

ਖ਼ਾਲਿਦ : ਸਭ ਠੀਕ ਐ ਅੰਮਾ। ਤੂੰ ਰੋਜ਼ੇ ਰਖਦੀ ਐਂ ਨਾ ? ਤੈਨੂੰ ਪਤੈ ਭੁੱਖ ਕੀ ਚੀਜ਼ ਹੁੰਦੀ ਹੈ ?...ਨਹੀਂ ਤਾਂ ਕਿੱਦਾਂ ਪਤਾ ਲੱਗੇਗਾ ? ਰਾਤ ਨੂੰ ਇਹੀ ਸੋਚ ਕੇ ਢਿੱਡ ਭਰ ਕੇ ਰੋਟੀ ਖਾਈਦੀ ਐ ਪਈ ਦੂਜੇ ਦਿਨ ਤ੍ਰਿਕਾਲਾਂ ਤਾਈਂ ਭੁੱਖ ਕੱਟਣੀ ਪਏਗੀ। ਫੇਰ ਉਤੋਂ ਦੋ ਕੇਲੇ ਖਾ ਲਈਦੇ ਨੇ।

ਉਸਮਾਨ ਇਹ ਗੱਲਾਂ ਸੁਣਦਾ ਅੰਦਰੋਂ ਆਉਂਦਾ ਹੈ।

ਉਸਮਾਨ : ਖ਼ਾਲਿਦ ਕੀ ਕਰ ਰਿਹੈ ?

ਖ਼ਾਲਿਦ : ਪੂਰਾ ਦਿਨ ਬਿਨਾਂ ਖਾਧਿਆਂ-ਪੀਤਿਆਂ ਰੋਜ਼ਾ ਹੋ ਗਿਆ, ਏਦਾਂ ਸੋਚਦੀ ਐ ਅੰਮਾ।

ਉਸਮਾਨ : (ਹੱਸਦਿਆਂ) ਤੂੰ ਠੀਕ ਕਹਿੰਦੈਂ, ਚੰਗੀ ਤਰ੍ਹਾਂ ਰੋਜ਼ੇ ਰਖਣ ਵਾਲੇ ਹੁਣ ਬਹੁਤ ਹੀ ਘਟ ਨੇ।

ਆਮੀਨਾ : (ਝੁੰਜਲਾਹਟ ਵਿਚ) ਪਿਉ ਪੁੱਤ ਹੋਏ ਵੱਡੇ ਪੁਰੋਹਤ ! ਨਹੀਂ ਤਾਂ ਫੇਰ...

ਉਸਮਾਨ : ਨਹੀਂ ਤਾਂ ਫੇਰ ?...

ਆਮੀਨਾ : ਹੂੰ ! ਤੁਹਾਡੇ ਵਾਸਤੇ ਤਾਂ ਹਰ ਗੱਲ ਮਖ਼ੌਲ ਐ। ਅਖਵਾਉਣ ਲਈ ਹੀ ਇਹ ਵਹਾਬੀ ਹੋਏ ਨੇ; ਹੈ ਨਾ ?

ਖ਼ਾਲਿਦ ਹੱਸਦਾ ਹੈ।

ਉਸਮਾਨ : ਤੂੰ ਸੁਣਿਆ ਆਮੀਨਾ ? ਅਸੀਂ ਬਹੱਤਰ ਟੋਲਿਆਂ ਵਿਚ ਵੰਡੇ ਜਾਵਾਂਗੇ, ਹੈ ਨਾ ? ਉਹਦੇ ਵਿਚੋਂ ਇਕੋ ਟੋਲਾ ਬਹਿਸ਼ਤ ਨੂੰ ਜਾਊਗਾ।

ਆਮੀਨਾ : ਹਾਂ ! ਤੇ ਉਹ ਵਹਾਬੀ ਹੋਏਗਾ।

ਉਸਮਾਨ : ਨਹੀਂ, ਸੁੰਨੀ ਹੋਏਗਾ।

ਖ਼ਾਲਿਦ : (ਹੱਸਦਿਆਂ) ਇਕੋ ਘਰ ਵਿਚ ਚਾਰ-ਪੰਜ ਟੋਲਿਆਂ ਵਾਲੇ ਨੇ। ਫੇਰ ਬਾਹਰ ਦੀ ਕੀ ਗੱਲ ਕਰਨੀ ਐ, ਅੱਬਾ ?

ਆਮੀਨਾ : ਮੈਂ ਤੁਹਾਡੇ ਨਾਲ ਬਹਿਸ ਨਹੀਂ ਸਕਦੀ। ਪਿਉ-ਪੁੱਤ ਮਿਲ ਕੇ ਬਹਿਸ ਕਰੀ ਜਾਓ, ਸਿਰ ਖਾਈ ਜਾਓ ਇਕ-ਦੂਜੇ ਦਾ ! (ਅੰਦਰ ਜਾਂਦੀ ਹੈ)

ਉਸਮਾਨ : ਬਈ, ਤੇਰੀ ਅੰਮੀ ਨਾਲ ਬਹਿਸ ਕਰਨ ਦਾ ਬੜਾ ਮਜ਼ਾ ਆਉਂਦੈ, ਇਹਦਾ ਪਾਰਾ ਹਮੇਸ਼ਾ ਚੜ੍ਹਿਆ ਰਹਿੰਦੈ।

ਖ਼ਾਲਿਦ : ਅੱਬਾ ਨੇ ਅੰਮੀ ਨੂੰ ਚੰਗੀ ਤਰ੍ਹਾਂ ਸਮਝ ਲਿਐ।

ਉਸਮਾਨ : ਮੈਂ ਨਮਾਜ਼ ਪੜ੍ਹਨ ਚਲਿਆਂ (ਉਸਮਾਨ ਬਾਹਰ ਤੇ ਖ਼ਾਲਿਦ ਅੰਦਰ ਨੂੰ ਜਾਣ ਲਗਦਾ ਹੈ) ਨਹੀਂ। ਇਧਰ ਆ, ਤੈਥੋਂ ਇਕ ਗੱਲ ਪੁੱਛਣੀ ਐ। ਖ਼ਾਲਿਦ ਆਉਂਦਾ ਹੈ) ਉਸ ਕੁੜੀ ਬਾਰੇ ਤੇਰੀ ਕੀ ਰਾਏ ਹੈ ? ਉਹਨੂੰ ਘਰ ਵਿਚ ਰਖਣ ਲਈ ਤੇਰਾ ਤਾਊ ਰਜ਼ਾਮੰਦ ਨਹੀਂ ਹੋ ਰਿਹਾ। ਪਿੰਡ ਵਾਲੇ ਵੀ ਕਈ ਗੱਲਾਂ ਕਰ ਰਹੇ ਨੇ। ਤੂੰ ਉਹਨੂੰ ਜਾਣ ਲਈ ਕਹਿ ਦੇ।

ਖ਼ਾਲਿਦ : ਕਿਥੇ ਅੱਬਾ ? ਅੰਮੀ ਨਾਲ ਕੰਮ ਕਾਰ ਵਿਚ ਹੱਥ ਵਟਾਉਣ ਲਈ ਇਥੇ ਕੋਈ ਨਾ ਕੋਈ ਚਾਹੀਦੈ। ਕੁੜੀ ਇਥੇ ਹੀ ਰਵ੍ਹੇ।

ਉਸਮਾਨ : ਉਹਦੇ ਲਈ ਅਸੀਂ ਕੋਈ ਹੋਰ ਲਭ ਲਵਾਂਗੇ। ਇਹ ਸਾਡੇ ਵਾਸਤੇ ਚੰਗੀ ਗੱਲ ਨਹੀਂ ਹੈ। ਇਥੇ ਦਫ਼ਤਰ ਖੁਲ੍ਹਦੈ। ਏਸ ਲਈ ਮੈਂ ਆਖ ਰਿਹਾਂ।

ਖ਼ਾਲਿਦ : ਉਹਦੇ ਲਈ ਅਸੀਂ ਜਾਣ ਬੁਝ ਕੇ ਗ਼ਲਤੀ ਕਿਉਂ ਕਰੀਏ। ਗ਼ਰੀਬ ਕੁੜੀ ਨੂੰ ਘਰ ਲਿਆ ਕੇ ਸਾਂਭਿਆ, ਅੱਲਾ ਸਾਹਮਣੇ ਤਾਂ ਇਹ ਗ਼ਲਤ ਗੱਲ ਨਹੀਂ ਹੋਏਗੀ। ਅਸੀਂ ਕਾਹਨੂੰ ਡਰੀਏ ?

ਉਸਮਾਨ : ਮੈਂ ਹੁਣ ਕੁਛ ਨਹੀਂ ਕਹਿੰਦਾ। ਤੇਰੇ ਕੋਲ ਦਿਮਾਗ਼ ਐ। ਤੂੰ ਆਪ ਹੀ ਪੜ੍ਹਿਆ-ਲਿਖਿਆ ਵਿਚਾਰ ! (ਜਾਂਦਾ ਹੈ)

ਅੰਦਰੋਂ ਕੁੜੀਆਂ ਦਾ ਹਾਸਾ ਸੁਣ ਕੇ ਖ਼ਾਲਿਦ ਚਿੰਤਾ ਤੋਂ ਜਾਗ ਕੇ ਅੰਦਰ ਵਲ ਧਿਆਨ ਦਿੰਦਾ ਹੈ।

ਖ਼ਾਲਿਦ : (ਓਧਰ ਵਧ ਕੇ) ਕੌਣ ਹੱਸ ਰਿਹੈ ? (ਉਨ੍ਹਾਂ ਨੂੰ ਦੇਖ ਕੇ) ਏਧਰ ਆ ਜਾਓ। ਏਧਰ। (ਕਦੀਸਾ ਤੇ ਕੁੜੀ ਪੱਤੋਈ ਪ੍ਰਵੇਸ਼ ਕਰਦੀਆਂ ਹਨ। ਕਦੀਸਾ ਹੱਸ ਰਹੀ ਹੈ ਤੇ ਪੱਤੋਈ ਡਰ ਨਾਲ ਹਾਸਾ ਦਬਾਉਣ ਦੀ ਕੋਸ਼ਿਸ਼ ਕਰ ਰਹੀ ਹੈ।) ਹੱਸਣ ਵਾਲੀ ਐਡੀ ਕਿਹੜੀ ਗੱਲ ਐ ?

ਕਦੀਸਾ : ਕੁਛ ਨਹੀਂ ਵੀਰ।

ਖ਼ਾਲਿਦ : ਕੁਛ ਨਹੀਂ ਤਾਂ ਹੱਸ ਕਿਉਂ ਰਹੀਆਂ ਓ ?

ਕਦੀਸਾ : ਕੀ ਪਤਾ ?

ਖ਼ਾਲਿਦ : ਤੁਸੀਂ ਦੋਹਵਾਂ ਨੇ ਏਨੀ ਛੇਤੀ ਸਹੇਲਪੁਣਾ ਕਿਵੇਂ ਗੰਢ ਲਿਆ? ਇਹ ਠੀਕ ਐ। ਇਸ ਚਾਰਦੀਵਾਰੀ ਤੋਂ ਬਾਹਰ ਕਦੀਸਾ ਦੀ ਦੁਨੀਆ ਨਹੀਂ ਐ। ਹੁਣ ਇਹਨੂੰ ਕਦੀਸਾ ਮਿਲ ਗਈ। (ਕਦੀਸਾ ਪੱਤੋਈ ਨੂੰ ਦੇਖ ਕੇ ਦੁਬਾਰਾ ਰੋਕਣ ਵਿਚ ਅਸਮਰਥ ਹਾਸਾ ਹੱਸਦੀ ਹੈ) ਨਹੀਂ। ਮੈਨੂੰ ਦਸੋ। ਮੈਂ ਵੀ ਤੁਹਾਡੇ ਨਾਲ ਹੱਸ ਲਵਾਂ।

ਕਦੀਸਾ : ਅਸੀਂ ਤਾਂ ਵੀਰ, ਐਵੇਂ ਹੀ ਹੱਸ ਰਹੀਆਂ ।

ਖ਼ਾਲਿਦ : ਕੋਈ ਤਾਂ ਗੱਲ ਹੈ ।

ਪੱਤੇਈ : (ਨਿਮਰਤਾ ਨਾਲ) ਮੈਂ ਦੱਸ ਦਿਆਂ ?

ਖ਼ਾਲਿਦ : ਹਾਂ, ਪੱਤੇਈ, ਦੱਸ, ਦੱਸ ।

ਕਦੀਸਾ : ਦੱਸੀ ਨਾ, ਪੱਤੇਈ ।

ਪੱਤੇਈ : ਦੱਸਣ ਵਿਚ ਕੀ ਹੈ, ਇਹ ਵੀ ਸੁਣ ਲੈਣ ।

ਖ਼ਾਲਿਦ : ਦੱਸਦੇ ਹਾਂ ।

ਕਦੀਸਾ : ਦੱਸਿਆ ਤਾਂ ਬੁਰਾ ਤਾਂ ਨਹੀਂ ਮੰਨੇਗਾ ?

ਖ਼ਾਲਿਦ : (ਥੋਹੜਾ ਸੋਚ ਕੇ ਦੋਹਵਾਂ ਨੂੰ ਦੇਖ ਕੇ) ਰਹਿਣ ਦਿਓ, ਨਾ ਦੱਸੋ । ਮੈਂਹੀਓਂ ਦੱਸ ਦਿੰਦਾਂ । ਕਦੀਸਾ ਦੀ ਸ਼ਾਦੀ ਦੀ ਗੱਲ ਹੈ ਨਾ । (ਮਖ਼ੌਲ ਨਾਲ) ਓਦਣ ਕੀ ਜਸ਼ਨ ਹੋਏਗਾ, ਜਾਣਦੀ ਐਂ ? ਵਧੀਆ ਵੇਸ ਵਿਚ ਕਾਮਦਾਰ ਢਿੱਲੇ ਕਪੜੇ ਪਾਈ, ਕਢਾਈ ਵਾਲੀ ਟੋਪੀ ਪਾ ਕੇ ਗੈਸ ਦੀ ਰੋਸ਼ਨੀ ਵਿਚ ਵਾਜਿਆਂ-ਗਾਜਿਆਂ ਨਾਲ ਆਏਗਾ ਤੇਰਾ ਦੁਲਹਾ ! (ਕਦੀਸਾ ਨੀਰਸਤਾ ਪਰਗਟ ਕਰਦੀ ਹੈ । (ਪੱਤੇਈ ਸਿਰ ਝੁਕਾ ਕੇ ਹੱਸਦੀ ਹੈ) ਫੇਰ ਲਾੜ੍ਹਾ ਕਦੀਸਾ ਦੇ ਘਰ ਵਿਚ ਆ ਕੇ ਪਲੰਘ ਉਤੇ ਬੈਠੇਗਾ । ਪਿੰਡ ਦੇ ਸਾਰੇ ਮੋਹਤਬਰ ਲੋਕ ਉਥੇ ਹੋਣਗੇ । ਇਸ ਤਰ੍ਹਾਂ ਕਦੀਸਾ ਨੂੰ ਕਮਰੇ ਵਿਚ ਬੰਦ ਕਰਨ ਦਾ ਸਮਾਂ ਆਏਗਾ । ਕਦੀਸਾ ਗਲ ਵਿਚ, ਕੰਨਾਂ ਵਿਚ, ਹੱਥਾਂ ਵਿਚ ਬਹੁਤ ਸਾਰੇ ਗਹਿਣੇ ਪਾ ਕੇ—ਥੁੜ ਜਾਣਗੇ ਤੇ ਉਧਾਰ ਲੈ ਲਊ—ਉਨ੍ਹਾਂ ਦੇ ਭਾਰ ਨਾਲ ਸਿਰ ਝੁਕਾਈ ਇਕ ਖੂੰਜੇ ਵਿਚ ਖੜੀ ਹੋਊਗੀ । ਫੇਰ ਬੁੱਢੀਆਂ ਔਰਤਾਂ ਆ ਕੇ ਕਦੀਸਾ ਤੋਂ ਕਬੂਲੀਅਤ ਮੰਗਣਗੀਆਂ ।

ਕਦੀਸਾ : (ਬਣਾਉਟੀ ਗ਼ੁੱਸੇ ਨਾਲ) ਰਹਿਣ ਦੇ ਖ਼ਾਲਿਦ । ਮੈਂ ਚਾਚੀ ਨੂੰ ਜਾ ਕੇ ਕਹਿ ਦਵਾਂਗੀ । (ਅੰਦਰ ਜਾਂਦੀ ਹੈ)

ਖ਼ਾਲਿਦ ਹੱਸਦਾ ਹੈ । ਪੱਤੇਈ ਵੀ । ਓਦੋਂ ਤਕ ਆਮੀਨਾ ਦਾ ਹੱਥ ਫੜ ਕੇ ਘਸੀਟਦੀ ਕਦੀਸਾ ਆਉਂਦੀ ਹੈ । ਖ਼ਾਲਿਦ ਉਹਦੀ ਪਰਵਾਹ ਕੀਤੇ ਬਿਨਾਂ ਅਗਾਂਹ ਕਹਿੰਦਾ ਹੈ ।

ਖ਼ਾਲਿਦ : ਮੇਲੇਪਰੰਬ ਕੋਇਆ ਮਹੱਈਉਦੀਨ ਨਾਲ ਨਕਾਹ ਕਰਨਾ ਤੈਨੂੰ ਪਸੰਦ ਹੈ ? ਕਦੀਸਾ ਫੇਰ ਸ਼ਰਮ-ਹਯਾ ਨਾਲ ਭਰ ਜਾਏਗੀ । ਫੇਰ ਵਾਰ-ਵਾਰ ਪੁੱਛਣਗੇ । ਪਸੰਦ ਐ, ਪਸੰਦ ਐ, ਪਸੰਦ ਐ, ਤਾਂ ਵੀ ਨਹੀਂ ਬੋਲੇਗੀ । ਫੇਰ ਕੋਈ ਕੁੜੀ ਕਦੀਸਾ ਦੇ ਚੂੰਢੀ ਵੱਢੇਗੀ । ਫੇਰ ਪੀੜ ਨਾਲ 'ਹਾਂ' ਕਹਿਣਾ ਕਾਫ਼ੀ ਹੈ । ਫੇਰ ਸਾਰੇ ਕਹਿ ਉਠਣਗੇ—ਰਜ਼ਾਮੰਦ ਹੋ ਗਈ । ਇਸ ਤਰ੍ਹਾਂ ਇਨ੍ਹਾਂ ਦਾ ਕਦੀਸਾ ਤੇ ਕੋਇਆ ਮਹੱਈਉਦੀਨ ਦਾ ਨਕਾਹ ਹੋ ਜਾਏਗਾ ।

ਆਮੀਨਾ : (ਅੱਗੇ ਹੋ ਕੇ ਖ਼ਾਲਿਦ ਨੂੰ ਧੱਕਦਿਆਂ) ਕਰਨ ਵਾਲਿਆਂ ਨੂੰ ਕਰੀ ਜਾਣ ਦੇ। ਉਹਦੇ ਵਿਚ ਤੂੰ ਬੀਨ ਵਜਾਉਣ ਵਾਲਿਆਂ ਵਾਂਗ ਕਾਹਨੂੰ ਘੁੰਮੀ ਜਾਂਦੈ ? ਤੂੰ ਤਾਂ ਕਰਨਾ ਨਹੀਂ ਚਾਹੁੰਦਾ। ਨਹੀਂ ਤਾਂ ਫੇਰ।

ਖ਼ਾਲਿਦ : ਅੰਮਾ, ਇਹ ਰਜ਼ਾਮੰਦੀ ਕਿਉਂ ਪੁੱਛਦੇ ਹੁੰਦੇ ਨੇ ?

ਆਮੀਨਾ : ਰਜ਼ਾਮੰਦੀ ਲਈ। ਕੁੜੀ ਦੀ ਰਜ਼ਾਮੰਦੀ ਤੋਂ ਬਿਨਾਂ ਤਾਂ ਕੁਛ ਵੀ ਨਹੀਂ ਕੀਤਾ ਜਾ ਸਕਦਾ।

ਖ਼ਾਲਿਦ : ਚਾਨਣੀਆਂ-ਕਨਾਤਾਂ ਲਾ ਕੇ ਰੋਟੀ ਬਣਾ ਕੇ ਲੋਕਾਂ ਦੇ ਆ ਜਾਣ ਮਗਰੋਂ ਫੇਰ ਰਜ਼ਾਮੰਦੀ ਪੁੱਛਣ ਦਾ ਕੀ ਮਤਲਬ ?

ਆਮੀਨਾ : ਓਨਾ ਹੀ ਕਾਫ਼ੀ ਹੁੰਦੈ। ਤੂੰ ਜਾ ਕੇ ਚੰਗੀ ਤਰ੍ਹਾਂ ਪੁੱਛ ਲਈਂ। ਏਨਾ ਬੜਾ ਹੈ ਨਾ ?

ਖ਼ਾਲਿਦ : ਮੈਂ ਪੁੱਛਾਂਗਾ।

ਆਮੀਨਾ : ਫੇਰ ਸਾਡੇ ਵਿਚੋਂ ਕੋਈ ਮਰਿਆ ਜਾਂਦੈ, ਰਜ਼ਾਮੰਦੀ ਚੰਗੀ ਤਰ੍ਹਾਂ ਨਾ ਪੁੱਛਣ ਕਰਕੇ ?

ਖ਼ਾਲਿਦ : ਹਾਂ, ਚੰਗੀ ਤਰ੍ਹਾਂ ਰਹਿੰਦੇ ਹਨ। ਤੁਹਾਡੇ ਸਾਰਿਆਂ ਦੇ ਸਿਰਾਂ ਵਿਚ ਚੰਗਾ-ਖ਼ਾਸਾ ਨੇਰ੍ਹਾ ਛਾਇਆ ਹੋਇਐ।

ਆਮੀਨਾ : ਨੇਰ੍ਹੇ ਦਾ ਬੜਾ ਫ਼ਾਇਦਾ ਹੈ। ਮੈਂ ਤੇਰੇ ਨਾਲ ਬਹਿਸ ਨਹੀਂ ਕਰ ਸਕਦੀ।
(ਜਾਂਦੀ ਹੈ)

ਖ਼ਾਲਿਦ : ਪੱਤੋਈ ! (ਥੋਹੜਾ ਸੋਚ ਕੇ ਕਦੀਸਾ ਨੂੰ) ਨਹੀਂ, ਪੱਤੋਈ ਨਹੀਂ। ਫ਼ਾਤਮਾ ਹੀ ਠੀਕ ਨਾਂ ਹੈ। ਅੱਗੋਂ ਤੋਂ ਇਹੀ ਨਾਂ ਸੱਦਾਂਗਾ। ਕਿਉਂ ਕਦੀਸਾ ?

ਕਦੀਸਾ : ਮੈਂ ਇਹ ਨਾਂ ਨਹੀਂ ਸੱਦ ਸਕਦੀ। ਮੈਂ ਤਾਂ ਪੱਤੋਈ ਕਹਿ ਕੇ ਹੀ ਬੁਲਾਊਂ।

ਖ਼ਾਲਿਦ : ਫਾਤਮਾ ਤੂੰ ਵਾਜ ਹੀ ਨਾ ਦੇਈਂ, ਜਦ ਤੈਨੂੰ ਪੱਤੋਈ ਕਹਿ ਕੇ ਬੁਲਾਵਾਂਗਾ।

ਹਸਨ : (ਬਾਹਰੋਂ ਬੁਲਾਉਂਦਾ ਹੈ) ਕਦੀਸਾ ! ਕਦੀਸਾ ! (ਪ੍ਰਵੇਸ਼ ਕਰਦਾ ਹੈ) ਅੱਬਾ ਇਸ ਕੁੜੀ ਨੂੰ ਬੁਲਾ ਰਹੇ ਨੇ। ਹੁਣ ਤੈਨੂੰ ਪਤਾ ਲਗੇਗਾ। ਤੇਰਾ ਕੰਮ ਬੜੇ ਖ਼ਤਰੇ ਵਿਚ ਹੈ। ਅੱਬਾ ਦੇ ਆਉਣ ਵੇਲੇ ਹੀ ਇਧਰ ਆਏਗੀ।
ਕਦੀਸਾ ਡਰਨ ਲਗਦੀ ਹੈ।

ਖ਼ਾਲਿਦ : ਕੀ, ਇਹ ਏਧਰ ਨਹੀਂ ਆ ਸਕਦੀ ?

ਹਸਨ : ਤੁਸੀਂ ਕੀ ਮੁਸੀਬਤ ਇਥੇ ਖੜੀ ਕਰ ਦਿੱਤੀ ਐ ?

ਕਦੀਸਾ : ਕਿਉਂ ਵੀਰ, ਹੁਣ ਕੀ ਕੀਤਾ ਜਾਏ ?

ਹਸਨ : ਮੈਂ ਇਕ ਗੱਲ ਦਸਦਾਂ। ਘਰ ਦੇ ਪਿਛਵਾੜੇ ਫਟਾਫਟ ਚਲੀ ਜਾ। ਮੈਂ ਅੱਬਾ ਨੂੰ ਕਹਿ ਦੇਊਂ, ਇਥੇ ਹੈ ਨਹੀਂ।

ਕਦੀਸਾ ਅੰਦਰ ਜਾਂਦੀ ਹੈ ਤੇ ਹਸਨ ਬਾਹਰ ਜਾਂਦਾ ਹੈ।

ਆਮੀਨਾ : (ਹਸਨ ਦਾ ਬੋਲ ਸੁਣ ਕੇ ਪ੍ਰਵੇਸ਼ ਕਰਦਿਆਂ) ਦੇਖ, ਸ਼ੈਤਾਨ ਦੇਖ। ਅਖਾਂ ਤੇ ਕੰਨ ਖੋਲ੍ਹ ਕੇ ਸੁਣ ਲੈ। ਤੇਰੀ ਇਕ-ਇਕ ਹਰਕਤ ਤੋਂ ਇਹ ਘਰ ਤੇ ਪਿੰਡ ਵਾਲੇ ਸਾਡੇ ਨਾਲ ਨਾਰਾਜ਼ ਹੋ ਜਾਣਗੇ। ਮੈਥੋਂ ਇਹ ਸਭ ਨਹੀਂ ਜਰਿਆ ਜਾਣਾ, ਮੇਰੇ ਨੇਕ ਹਜ਼ਰਤੋ ! ਤੂੰ ਪਾਗਲ ਐਂ, ਪਾਗਲ।

(ਅੰਦਰ ਜਾਂਦੀ ਹੈ)

ਖ਼ਾਲਿਦ ਪੱਤੇਈ ਨੂੰ ਦੇਖਦਾ ਹੈ। ਉਹ ਅਫ਼ਸੋਸ ਵਿਚ ਸਿਰ ਝੁਕਾ ਕੇ ਹੰਝੂ ਵਹਾ ਰਹੀ ਹੈ।

ਖ਼ਾਲਿਦ : (ਧੀਰਜ ਨਾਲ) ਪੱਤੇਈ ਇਧਰ ਦੇਖ...ਖਾਦਰਕੁੱਟੀ ਮਾਲਿਕ ਦੇ ਪੁੱਤ ਨਾਲ ਕੀ ਹੋਇਆ ਸੀ, ਮੈਨੂੰ ਨਹੀਂ ਪਤਾ। ਸੜਕ 'ਤੇ ਮੰਗਦੀ ਫਿਰਦੀ ਸੀ, ਮੈਂ ਇਹਦੇ ਬਾਰੇ ਕੁਛ ਨਹੀਂ ਪੁੱਛ ਰਿਹਾ। ਕੁਛ ਵੀ ਹੋਇਆ ਹੋਵੇ, ਮੈਨੂੰ ਇਹਦੇ ਨਾਲ ਕੋਈ ਸਰੋਕਾਰ ਨਹੀਂ। ਪਰ ਪਿੰਡ ਵਾਲੇ ਕਈ ਗੱਲਾਂ ਬਣਾਉਣਗੇ। ਜਿੰਨੇ ਮੂੰਹ ਓਨੀਆਂ ਗੱਲਾਂ। ਉਹ ਗੱਲਾਂ ਸੁਣ ਕੇ ਮੇਰੀ ਅੰਮਾਂ ਆਪਿਓਂ ਬਾਹਰ ਹੋ ਕੇ ਬੜਾ ਕੁਛ ਆਖੇਗੀ। ਜੇ ਤੂੰ ਇਥੇ ਟਿਕਣ ਦਾ ਫ਼ੈਸਲਾ ਕਰ ਚੁੱਕੀ ਹੈਂ ਤਾਂ ਉਹਦੀਆਂ ਗੱਲਾਂ ਸੁਣ ਕੇ ਦੁਖੀ ਨਾ ਹੋਈਂ। ਮੇਰੀ ਅੰਮੀਂ ਇਹੋ ਜਿਹੀ ਹੀ ਐ ਤੂੰ ਇਹ ਸੋਚ ਰਖ। (ਪੱਤੇਈ ਰੋਂਦੀ ਹੈ) ਤੂੰ ਉਹ ਕਾਗਜ਼ ਇਧਰ ਲਿਆ। ਅੰਦਰ ਐ। ਕਿਹੜਾ ਕਾਗ਼ਜ਼ ? ਤੈਨੂੰ ਪਤੈ ? ਤੈਨੂੰ ਬੜਾ ਕੁਛ ਦੱਸਣਾ ਪਵੇਗਾ।

(ਅੰਦਰ ਜਾਂਦਾ ਹੈ)

## ਚੌਥਾ ਦ੍ਰਿਸ਼

ਸਥਾਨ : ਮਾਲਿਕ ਦਾ ਘਰ। ਮੇਜ਼ ਉਤੋਂ ਦੀਵਾ ਗ਼ਾਇਬ ਹੈ। ਪੱਖੀ ਝੱਲਦਾ ਮਾਲਿਕ ਟਹਿਲ ਰਿਹਾ ਹੈ। ਅਰਬੀ-ਮਲਿਆਲਮ ਵਿਚ ਲਿਖੀ ਸੰਗੀਤ ਦੀ ਕਿਤਾਬ ਲਈ ਕਦੀਸਾ ਕੁਰਸੀ ਦੇ ਪਿਛੇ ਖੜੀ ਹੈ।

ਮਾਲਿਕ : ਗਾ ਕੁੜੇ, ਮੈਂ ਇਹ ਤੇਰੇ ਲਈ ਖ਼ਰੀਦੀ ਐ।

ਕਦੀਸਾ : ਇਹਦੀ ਤਰਜ਼ ਕਿਹੜੀ ਐ, ਅੱਬਾ ?

ਮਾਲਿਕ : ਤੈਨੂੰ ਨਹੀਂ ਪਤਾ ? ਉੱਤਰ ਵਲ ਦੀਆਂ ਕੁੜੀਆਂ ਦਾ ਤਾੜੀ ਵਜਾ ਕੇ ਗਾਉਣ ਵਾਲਾ ਗਾਣਾ ਹੈ ਨਾ ? ਔਕਰ ਦੇ ਵਿਆਹ ਵਿਚ ਤੂੰ ਸੁਣਿਆ ਨਹੀਂ ਸੀ ?

ਕਦੀਸਾ : ਮੈਨੂੰ ਯਾਦ ਨਹੀਂ। ਅੱਬਾ, ਰਤਾ ਗਾ ਕੇ ਸੁਣਾਓ।

ਮਾਲਿਕ : ਮੈਂ ? ਅੱਬਾ ਤੋਂ ਕਿਉਂ ਗੰਵਾ ਰਹੀ ਏਂ, ਪੁੱਤ ?

ਕਦੀਸਾ : ਅੱਬਾ ਸਿਰਫ਼ ਇਕੋ ਮਿਸਰਾ ਗਾ ਦਿਓ।

ਮਾਲਿਕ : ਤੇਰੀ ਜ਼ਿੱਦ ਹਮੇਸ਼ਾ ਹੀ ਪੂਰੀ ਹੁੰਦੀ ਐ। (ਕੋਲ ਜਾ ਕੇ ਸੰਗੀਤ ਦੀ ਕਿਤਾਬ ਨੂੰ ਰਤਾ ਧਿਆਨ ਨਾਲ ਦੇਖ ਕੇ ਗੀਤ ਗਾਉਂਦਾ ਹੈ।)

ਇਕ ਕੰਜਕਾਂ ਲੋੜੀਏ ਜੀਜਾ ਜੀ
ਹੱਥੀਂ ਮਹਿੰਦੀ ਰਚੌਣੇ ਨੂੰ ਜੀਜਾ ਜੀ
ਕੂੰਜਾਲੀ ਜੀਜਾ ਜੀ...

ਉਹੀ ਤਰਜ਼ ਐ। ਰਤਾ ਤਰਜ਼ ਵਿਚ ਗਾ, ਕੁੜੇ।

ਕਦੀਸਾ : ਧਿਆਨ ਨਾਲ ਦੇਖ ਕੇ ਗਾਉਂਦੀ ਹੈ)

ਵਾਲੋਂ ਨਿੱਕੇ ਪੁਲ ਦੇ ਉਤੇ,
ਚਲਣਾ ਹੈ ਇਸ ਜਹਾਨੋਂ ਉਠ ਕੇ।

ਮਾਲਿਕ : ਇਹਦੇ ਮਾਅਨੇ ਕੀ ਹਨ, ਤੈਨੂੰ ਪਤਾ ਹੈ ? ਇਹ ਸਭ ਦੂਜੇ ਜਹਾਨ ਦੀਆਂ ਤਕਲੀਫ਼ਾਂ ਬਾਰੇ ਹੈ। ਮੁਤੱਨਬੀ ਦੀ ਲੜਕੀ ਫ਼ਾਤਿਮਾ ਅੰਮਾ ਬੀਬੀ, ਰਦਿਯੱਲਾਹੋ ਅਨਹਾ ! ਉਹਦੇ ਵਾਲਾਂ ਨੂੰ ਸੱਤਾਂ ਹਿੱਸਿਆਂ ਵਿਚ ਵੰਡ ਕੇ ਉਹਦੇ ਇਕ ਟੁਕੜੇ ਨਾਲ ਜਹੰਨਮ ਉਤੇ ਪੁਲ ਬਣਾਇਆ ਗਿਐ। ਉਹਦਾ ਨਾਂ ਹੈ ਪੁਲਸਰਾਤ। ਉਹਦੇ ਉਤੋਂ ਦੀ ਸਾਨੂੰ ਲੰਘ ਕੇ ਜਾਣਾ ਪਏਗਾ। ਗਾ, ਪੁੱਤ ਗਾ।

ਕਦੀਸਾ :

ਪੁਲ ਦੇ ਹੇਠਾਂ ਅੱਗ ਹੈ ਬਲਦੀ  
ਸੱਤਰ ਹਜ਼ਾਰ ਗੁਣਾ ਗਰਮ ਜੋ  
ਅੱਗ ਵਿਚ ਡੰਗਣ ਵਾਲੇ ਸੱਪ ਹਨ  
ਡੰਗ ਮਾਰਦੇ ਖੇਡ ਰਹੇ ਹਨ।

ਮਾਲਿਕ : ਇਹ ਜਹੰਨਮ ਬਾਰੇ ਕਿਹਾ ਗਿਆ ਹੈ। ਪੁਲਸਰਾਤ ਦੇ ਹੇਠਾਂ ਹੈ—ਪਾਰ ਕਰਨੈ ਤਾਂ ਸਾਨੂੰ ਸੱਚੇ-ਸੁੱਚੇ ਹੋਣਾ ਚਾਹੀਦੈ। ਫੇਰ ਅਸੀਂ ਬਹਿਸ਼ਤ ਵਿਚ ਪਹੁੰਚ ਗਏ। ਉਥੇ ਤਾਂ ਨਿਰੀ ਖ਼ੁਸ਼ਹਾਲੀ ਹੈ। ਕਾਫ਼ਿਰ ਲੋਕ ਕੀੜਿਆਂ ਵਾਂਗ ਨਰਕ ਦੀ ਅੱਗ ਵਿਚ ਡਿਗਣਗੇ। ਨਰਕ ਦੀ ਅੱਗ ਦੀ ਬਾਕੀ ਹੀ ਸਾਨੂੰ ਇਥੇ ਦਿਸਣ ਵਾਲੀ ਅੱਗ ਹੈ। ਨਰਕ ਦੀ ਅੱਗ ਵਿਚ ਸੱਤਰ ਹਜ਼ਾਰ ਗੁਣਾ ਵਧ ਸੇਕ ਹੁੰਦੈ। ਬੇਟੀ ਉਸ ਅੱਗ ਵਿਚ ਜ਼ਹਿਰੀਲੇ ਸੱਪ ਵੀ ਹਨ। ਕਾਫ਼ਿਰਾਂ ਦੀ ਉਡੀਕ ਵਿਚ ਉਹ ਇਸ ਤਰ੍ਹਾਂ ਖੇਡ ਰਹੇ ਨੇ। ਇਹਦੇ ਮਗਰੋਂ ਬਾਕੀ...

ਭਾਰੀ ਅੱਗ ਵਿਚ ਹੋ ਰਹੇ ਕਾਲੇ  
ਸੁੱਕਿਆ ਸੰਘ ਰੋ ਰਹੇ ਸਾਰੇ  
ਖੌਲਦਾ ਹੋਇਆ ਪਾਣੀ ਪੀ ਪੀ  
ਪਏ ਖ਼ਾਲੀ ਕਰਨ ਪਿਆਲੇ।

ਮਾਲਿਕ : ਇਸ ਤਰ੍ਹਾਂ ਸਾਰਿਆਂ ਨੂੰ ਨਰਕ ਵਿਚ ਸੁੱਟ ਕੇ ਅਸੀਂ ਰੋ ਦੁਖ ਭਾਗਦੇ ਹਾਂ। ਅੱਲਾ ਸਾਡੇ ਸਾਰਿਆਂ ਉਤੇ ਰਹਿਮ ਕਰੇ। ਆਖ਼ਰਾਂ ਦੀ ਪਿਆਸ ਨਾਲ ਤਦ ਅਸੀਂ ਕਰਾਹਾਂਗੇ—ਸਾਨੂੰ ਪਾਣੀ ਦਿਓ। ਫੇਰ ਨਰਕ ਦੇ ਦੂਤ ਵੱਡੇ ਬਰਤਨ ਵਿਚ ਪਾਣੀ ਲਿਆਉਣਗੇ। ਉਹ ਪਿਘਲੇ ਹੋਏ ਲੋਹੇ ਵਰਗਾ ਖੌਲਦਾ ਪਾਣੀ ਸਾਡੇ ਮੂੰਹਾਂ ਵਿਚ ਪਾਉਣਗੇ। ਫੇਰ ਸਾਡੇ ਬੁਲ੍ਹ ਤੇ ਸਾਡਾ ਹਾਸਾ ਇਕ ਹੋ ਜਾਣਗੇ। ਯਾ ਖ਼ੁਦਾ, ਤੂੰ ਰਹਿਮ ਕਰ। ਫੇਰ ਕੀ ਕਿਹਾ ਗਿਆ ਹੈ ? ਗਾ। ਗੀਤ ਲਿਖਣ ਵਾਲਾ ਬੜਾ ਹੁਸ਼ਿਆਰ ਹੈ।

ਕਦੀਸਾ : ਦਿਖਾ ਕੇ ਵਾਲ ਤੁਰਨ ਜਦ ਲੱਗੀਆਂ...(ਰੁਕਦੀ ਹੈ)

ਮਾਲਿਕ : ਰੁਕ ਕਿਉਂ ਗਈ ? ਅੱਗੇ ਕੋਈ ਪੱਥਰ ਆ ਗਿਐ ? ਜ਼ੋਰ ਨਾਲ ਗਾ, ਬੇਟੀ।

ਕਦੀਸਾ : (ਕੁਝ ਘਟ ਡਰ ਨਾਲ)

ਦਿਖਾ ਕੇ ਵਾਲ ਉਹ ਤੁਰਨ ਜਦ ਲੱਗੀਆਂ
ਬਹੁਤ ਹੋਏਗਾ ਉਨ੍ਹਾਂ ਦਾ ਹਾਲ ਮੰਦਾ ।

ਮਾਲਿਕ : (ਟੋਕ ਕੇ) ਸੁਣਿਆ, ਸੁਣਿਆ ? ਤੇਰੇ ਵਰਗੀਆਂ ਜਵਾਨ ਕੁੜੀਆਂ ਲਈ ਐ ।

ਕਦੀਸਾ :

ਦਿਖਾ ਕੇ ਵਾਲ ਜਦ ਉਹ ਤੁਰਨ ਲੱਗੀਆਂ,
ਬਹੁਤ ਹੋਏਗਾ ਕੁੜੀਆਂ ਦਾ ਹਾਲ ਮੰਦਾ ।
ਲੈ ਕੇ ਸਿਰਾਂ ਤੇ ਅੱਗ ਦੇ ਬਣੇ ਲੀੜੇ,
ਬਹੁਤ ਹੋਏਗਾ ਉਨ੍ਹਾਂ ਦਾ ਹਾਲ ਮੰਦਾ ।

ਮਾਲਿਕ : ਮੰਦਾ ਹਾਲ । (ਥੋਹੜਾ ਗ਼ੁੱਸੇ ਨਾਲ) ਫੇਰ ਵੀ ਕੌਣ ਸਿਖਦੈ ? ਵੰਗਾਂ ਵਾਲੇ ਕੋਲ ਮੱਛੀ ਵਾਲੇ ਸਾਹਮਣੇ (ਕੂਹਣੀ ਤਕ ਬਾਂਹ ਦਿਖਾ ਕੇ) ਏਨੇ ਵਧਾ ਕੇ ਹੀ ਸਾਰੀਆਂ ਕੁੜੀਆਂ ਜਾਂਦੀਆਂ ਹਨ । (ਲਹਿਜਾ ਬਦਲ ਕੇ), ਬੇਟੀ, ਸਾਡੀਆਂ ਕੁੜੀਆਂ ਨੂੰ ਆਪਣੇ ਵਾਲਾਂ ਦਾ ਇਕ ਟੋਟਾ ਵੀ ਦੂਜੇ ਕਿਸੇ ਵੀ ਮੁੰਡੇ ਨੂੰ ਦਿਖਾਉਣਾ ਨਹੀਂ ਚਾਹੀਦਾ । ਦਿਖਾਉਣ ਨਾਲ-ਦਿਖਾਉਣ ਨਾਲ ਸਾਨੂੰ ਅੱਗ ਨਾਲ ਬਲਦੇ ਕਪੜੇ ਪਹਿਨਣੇ ਪੈਣਗੇ । ਫੇਰ ਸਾਡਾ ਦਿਮਾਗ ਚੌਲਾਂ ਦੀ ਪਿੱਛ ਵਾਂਗ ਖੌਲੇਗਾ, ਬੇਟੀ...ਸਿਖੋ । ਮੂਰਖਣੀਓ, ਸਿਖੋ । ਤੂੰ ਸਿੱਧੇ ਰਸਤੇ ਚਲ, ਤੇਰੀ ਭਲਾਈ ਦਾ ਇਕ ਹਿੱਸਾ ਸਾਨੂੰ ਵੀ ਮਿਲੇਗਾ ।

ਅੰਦਰ ਜਾਂਦਾ ਹੈ । ਕਦੀਸਾ ਫ਼ਿਕਰਮੰਦ ਖੜੀ ਹੈ । ਥੋਹੜੀ ਦੇਰ ਮਗਰੋਂ ਮਾਲਿਕ ਭਾਂਡੇ ਵਿਚ ਪਾਣੀ ਲੈ ਕੇ ਆਉਂਦਾ ਹੈ । ਕਦੀਸਾ ਨੂੰ ਧਿਆਨ ਨਾਲ ਦੇਖਦਾ ਹੈ ।

ਮਾਲਿਕ : ਕਿਉਂ ਕੁੜੇ, ਮਸ਼ਾਲ ਨੂੰ ਦੇਖਣ ਵਾਲੇ ਨਿਉਲੇ ਵਾਂਗ ਤੂੰ ਡੌਰ-ਭੌਰ ਕਿਉਂ ਖੜੀ ਐਂ ? ਡਰ ਗਈ ਏਂ ?

ਕਦੀਸਾ : (ਸੰਦੇਹ ਨਾਲ) ਨਹੀਂ, ਅੱਬਾ ।

ਮਾਲਿਕ : ਕੀ ਗੱਲ ਐ ਬੇਟੀ ? (ਧਿਆਨ ਦਿੰਦਾ ਹੈ)

ਕਦੀਸਾ : ਇਸ ਅੱਗ ਦਾ ਸੇਕ ਲਗ ਜਾਏ ਤਾਂ ਉਹ ਵਾਲਾਂ ਦਾ ਬਣਿਆ ਪੁਲ ਸੜ ਜਾਏਗਾ ਨਾ ?

ਮਾਲਿਕ : (ਗਰਜਦਿਆਂ ਉਚੀ ਆਵਾਜ਼ ਵਿਚ) ਰੁਕ, ਰੁਕ, ਰੁਕ ਸ਼ੈਤਾਨ, ਰੁਕ। ਮੇਰੇ ਹੱਥ ਵਿਚ ਪਾਣੀ ਨਾਲ ਭਰਿਆ ਕਾਸਾ ਹੈ। ਉਹ ਪੁੱਛਣ ਦਾ ਹੱਕ ਸਾਨੂੰ ਹਾਸਲ ਨਹੀਂ ਹੈ। ਹਮੇਸ਼ਾ ਅਸੀਂ ਇੰਜ ਹੀ ਜੀਉਣ ਲਈ ਮਜਬੂਰ ਹਾਂ। ਅਨੇਕਾਂ ਗੱਲਾਂ ਹਨ, ਜੋ ਅਸੀਂ ਪੁੱਛ ਨਹੀਂ ਸਕਦੇ। ਉਹ ਸਭ ਅੱਲਾਹ ਦੀ ਕੁਦਰਤ ਵਿਚ ਸ਼ਾਮਲ ਹੈ।...ਮੈਂ ਪਸੀਨਾ-ਪਸੀਨਾ ਹੋ ਗਿਆ। ਬੱਚੀ ਬੇਮਤਲਬ ਸਵਾਲ ਕਿਉਂ ਪੁੱਛ ਰਹੀ ਐ ? ਤੂੰ ਸਿਰਫ਼ ਗੀਤ ਸਿਖ ਲੈ। ਹਾਂ, ਆਖਾ ਮੰਨ ਲੈ।

ਬਾਹਰ ਜਾਂਦਾ ਹੈ। ਦੂਜੇ ਪਾਸਿਓਂ ਹਸਨ ਪ੍ਰਵੇਸ਼ ਕਰਦਾ ਹੈ। ਡਰ ਨਾਲ ਚਾਰੇ ਪਾਸੇ ਦੇਖਦਾ ਹੈ। ਕਦੀਸਾ ਕੋਲ ਜਾ ਕੇ ਗੀਤਾਂ ਦੀ ਕਿਤਾਬ ਦੇਖ ਕੇ ਗਾਉਣ ਦੀ ਕੋਸ਼ਿਸ਼ ਕਰਦਾ ਹੈ।

ਹਸਨ : (ਗਾਉਂਦਾ ਨਹੀਂ, ਪੜ੍ਹਦਾ ਹੈ)

ਦਿਖਾ ਕੇ ਵਾਲ ਜਦ ਉਹ ਤੁਰਨ ਲੱਗੀਆਂ,<br>
ਬਹੁਤ ਹੋਏਗਾ ਕੁੜੀਆਂ ਦਾ ਹਾਲ ਮੰਦਾ।<br>
ਲੈ ਕੇ ਸਿਰਾਂ ਤੇ ਅੱਗ ਦੇ ਬਣੇ ਲੀੜੇ,<br>
ਬਹੁਤ ਹੋਏਗਾ ਉਨ੍ਹਾਂ ਦਾ ਹਾਲ ਮੰਦਾ।

(ਕਦੀਸਾ ਦੇ ਸਿਰ ਦਾ ਦੁਪੱਟਾ ਲੈ ਕੇ ਦੂਰ ਖੜਾ ਹੁੰਦਾ ਹੈ)

ਕਦੀਸਾ : (ਘਬਰਾਹਟ ਵਿਚ) ਮੇਰਾ ਦੁਪੱਟਾ, ਮੇਰਾ ਦੁਪੱਟਾ ਦੇ ਦੇ ਛੋਟੇ ਵੀਰ।

ਹਸਨ : ਸਿਰ ਉਤੇ ਅੱਗ ਦਾ ਦੁਪੱਟਾ ਡਿਗਦਾ ਦੇਖਾਂ ਤਾਂ ਸਹੀ।

ਕਦੀਸਾ ਦੁਪੱਟਾ ਲੈਣ ਲਈ ਅੱਗੇ ਹੁੰਦੀ ਹੈ। ਹਸਨ ਦੂਰ ਹਟ ਕੇ ਚਿੜਾਉਂਦਾ ਹੈ।

ਕਦੀਸਾ : ਮੈਂ ਅੱਬਾ ਨੂੰ ਆਖ ਦੇਵਾਂਗੀ। ਤੂੰ ਹੁਣ ਤਕ ਕਿਥੇ ਸੀ ? ਮੈਨੂੰ ਚੰਗਾ-ਭਲਾ ਪਤੈ। ਮੈਂ ਹੁਣੇ ਅੱਬਾ ਨੂੰ ਜਾ ਕੇ ਆਖ ਦੇਵਾਂਗੀ।

ਹਸਨ : ਆਖ ਦੇ।

ਕਦੀਸਾ : (ਬਾਹਰ ਜਾਣ ਦਾ ਭਾਵ ਪ੍ਰਗਟ ਕਰਦੀ ਹੈ) ਅੱਬਾ।

ਹਸਨ : (ਕਹਿਣ ਦੇ ਡਰੋਂ) ਤਾਂ ਦੇਖ (ਕੋਲ ਜਾ ਕੇ ਦੁਪੱਟਾ ਫੜਾਉਂਦਿਆਂ) ਤੂੰ ਐਵੇਂ ਡੰਡ ਨਾ ਪਾ। ਇਹ ਲੈ ਆਪਣਾ ਦੁਪੱਟਾ। (ਦਿੰਦਾ ਹੈ। ਕਦੀਸਾ ਦੁਪੱਟਾ ਲੈ ਕੇ ਸਿਰ ਉਤੇ ਲੈਂਦੀ ਹੈ) ਬਿਨਾਂ ਦੱਸਿਆਂ ਮੈਂ ਗਿਆ ਸੀ। ਤੈਨੂੰ ਕਿਦਾਂ ਪਤਾ ਲੱਗਿਆ ?

ਕਦੀਸਾ : ਕਿਥੇ ਗਿਆ ਸੀ ?

ਹਸਨ : ਤਾਂ ਮੇਰੀ ਬੱਚੀ, ਤੈਨੂੰ ਪਤਾ ਨਹੀਂ ਐ ? ਝੂਠ ਬੋਲਿਆ ਸੀ ਨਾ ? ਉਹ ਕਿਉਂ ?

ਕਦੀਸਾ : ਹੈ ! ਅੱਬਾ ਨੇ ਕਿਹੈ ਨਾ ? ਅੱਬਾ ਨੂੰ ਪਤੈ, ਕਿਥੇ ਗਿਆ ਸੀ ?

ਹਸਨ : ਕਿਸੇ ਨੂੰ ਪਤਾ ਨਹੀਂ ਹੋਣਾ । ਐਵੇਂ ਐਧਰਲੀਆਂ-ਓਧਰਲੀਆਂ ਮਾਰ ਕੇ ਡਰਾ ਨਾ । ਇਹਦੇ ਲਈ ਕਦੇ ਕਦੇ ਹੀ ਸਮਾਂ ਮਿਲਦੈ ।

ਕਦੀਸਾ : ਸਿਨੇਮਾ ਦੇਖਣ ਗਿਆ ਸੀ ਨਾ ? ਅੱਲਾਹ ਕਸਮ ਅੱਬਾ ਨੂੰ ਦੱਸ ਦਿਆਂਗੀ ।

ਹਸਨ : ਕਦੀਸਾ, ਤੂੰ ਪੰਗਾ ਨਾ ਪਾ । ਅੱਬਾ ਤਾਂ ਮੈਨੂੰ ਵਢ ਦੇਣਗੇ ! (ਕੁਰਸੀ ਉਤੇ ਬੈਠਦਾ ਹੈ)

ਕਦੀਸਾ : ਫੇਰ ਸਿਨੇਮੇ ਦੀ ਕਹਾਣੀ ਮੈਨੂੰ ਦੱਸੇਗਾ ? ਫੇਰ ਮੈਂ ਅੱਬਾ ਨੂੰ ਨਹੀਂ ਦੱਸਦੀ ।

ਹਸਨ : ਦੱਸ ਦਿੰਦਾਂ, ਬੱਚੀ, ਦੱਸ ਦਿੰਦਾਂ । ਅੱਬਾ ਨੂੰ ਹੱਟੀ ਵਲ ਜਾ ਲੈਣ ਦੇ । ਮੁਸੀਬਤ ਹੋ ਗਈ । ਜਿੰਨੀ ਵਾਰੀ ਕਹੇਂਗੀ, ਸੁਣਾ ਦੇਵਾਂਗਾ । ਠੀਕ ਐ ਨਾ ?

ਕਦੀਸਾ ਮੁਸਕਰਾਂਦੀ ਹੈ ।

ਕਦੀਸਾ : ਵੀਰ, ਸਿਨਮੇ ਦੀ ਕਹਾਣੀ ਕਿਦਾਂ ਬਣਦੀ ਐ, ਖੇਲਣ ਵਾਲੇ ਜੀਉਂਦੇ ਲੋਕ ਹੁੰਦੇ ਨੇ ? ਬੜੀ ਹੈਰਾਨੀ ਦੀ ਗੱਲ ਐ !

ਹਸਨ : ਮੈਂ ਨਹੀਂ ਦੱਸ ਸਕਦਾ ਹੁਣ । ਇਕ ਵਾਰੀ ਨਹੀਂ, ਕਿੰਨੀ ਵਾਰ ਤੈਨੂੰ ਦੱਸ ਚੁਕਾਂ । ਹੁਣ ਤੂੰ ਆਪ ਇਕ ਵਾਰੀ ਜਾ ਕੇ ਦੇਖ । ਉਹਦਾ ਤਰੀਕਾ ਵੀ ਮੈਂ ਦੱਸ ਦਿੰਨਾਂ । ਤੂੰ ਰੋਟੀ ਖਾਣੀਂ ਛਡ ਦੇ । ਭੁੱਖ-ਹੜਤਾਲ ਰਖ ਦੇ । ਹਾਂ !...

ਕਦੀਸਾ : ਭੁੱਖਿਆਂ ਰਹਿਣਾ ਪਏਗਾ ? ਉਸ ਤੋਂ ਪਹਿਲਾਂ ਹੀ ਅੱਬਾ ਮੇਰੇ ਵਾਲਾ ਫਸਤਾ ਵਢ ਦੇਣਗੇ ।

ਹਸਨ : ਨਹੀਂ ਕਦੀਸਾ । ਸਾਡੀਆਂ ਕੁੜੀਆਂ ਨੂੰ ਇਹ ਪਰੇਸ਼ਾਨੀ ਹੈ ਕਿ ਉਹ ਸਿਨੇਮਾ ਦੇਖ ਕੇ ਵਿਗੜ ਜਾਣਗੀਆਂ । ਬਾਪੂ ਨੇ ਜਿਹੜਾ ਮੁੰਡਾ ਦੇਖਿਐ, ਉਹ ਮੈਸੂਰ ਵਿਚ ਮਕੈਨਕ ਐ । ਉਹ ਵੀ ਵਿਗੜ ਜਾਏਗਾ ।

ਕਦੀਸਾ : ਨਹੀਂ ਵੀਰਾ । ਸਿਨੇਮਾ ਏਨੀ ਬੁਰੀ ਸ਼ੈਅ ਹੈ ?

ਹਸਨ : (ਉਠ ਕੇ ਆਵਾਜ਼ ਹੌਲੀ ਕਰਕੇ) ਸਿਨੇਮਾ ਮਾੜੀ ਚੀਜ਼ ਨਹੀਂ ਬੱਚੀ । ਇਹ ਹਰਾਮ ਹੈ, ਉਹ ਗ਼ਲਤ ਹੈ, ਇਹ ਗੱਲਾਂ ਕਹਿਣ ਵਾਲੇ ਜਿਹੜੇ ਲੋਕ ਨੇ ਨਾ ? ਇਹ ਦਾੜ੍ਹੀਆਂ ਵਾਲੇ ਤੇ ਸਾਫ਼ਿਆਂ ਵਾਲੇ, ਇਹ ਮਾੜੇ ਨੇ ।

ਕਦੀਸਾ : ਇਹ ਸੁਧਰਨਗੇ ਕਿੱਦਾਂ ਵੀਰ ?

ਮਾਲਿਕ ਦੱਬਵੇਂ ਪੈਰੀ ਖ਼ਾਲੀ ਭਾਂਡਾ ਫੜੀ ਪ੍ਰਵੇਸ਼ ਕਰਦਾ ਹੈ। ਹਸਨ ਟੋਪੀ ਠੀਕ ਕਰਕੇ ਲਾਂਭੇ ਹੋ ਕੇ ਖੜਾ ਹੁੰਦਾ ਹੈ। ਕਦੀਸਾ ਗੀਤਾਂ ਵਾਲੀ ਕਿਤਾਬ ਖੋਲ੍ਹੀ ਸਿਰ ਝੁਕਾਈ ਬੈਠੀ ਹੈ।

ਮਾਲਿਕ : ਕੌਣ ਇਥੇ ਸਵਾਲ-ਜਵਾਬ ਕਰ ਰਿਹੈ ? (ਹਸਨ ਨੂੰ ਦੇਖ ਕੇ) ਤੂੰ ਸੀ ਤਾਂ ਇਹ ਭਾਂਡਾ ਫੜ ਕੇ ਅੰਦਰ ਰਖ ਆ। (ਹਸਨ ਭਾਂਡਾ ਲੈ ਕੇ ਅੰਦਰ ਜਾਂਦਾ ਹੈ) ਫੇਰ ਏਧਰ ਅਜ। (ਹਸਨ ਪ੍ਰਵੇਸ਼ ਕਰਦਾ ਹੈ) ਤੂੰ ਕੀਹਦਾ ਸੁਧਾਰ ਕਰਨਾ ਓਏ ? ਕਿਹਨੂੰ ਸੁਧਾਰਨ ਲਈ ਕਦੀਸਾ ਪੁੱਛਦੀ ਸੀ ? ਮੈਂ ਆਪ ਆਉਂਦਿਆਂ ਸੁਣਿਆ ਸੀ। (ਹਸਨ ਤੇ ਕਦੀਸਾ ਡਰ ਕਾਰਣ ਸੁੰਗੜੇ ਖੜੇ ਹਨ। ਇਕ ਦੂਜੇ ਵਲ ਦੇਖਦੇ ਹਨ) ਕਿਹਨੂੰ ਸੁਧਾਰਨੈ, ਦੱਸ ਵੀ ! (ਕਦੀਸਾ ਨੂੰ) ਕੀਹਨੂੰ ਸੁਧਾਰਨ ਚੜ੍ਹੀ ਐਂ ? (ਕਿਸੇ ਵਲੋਂ ਜਵਾਬ ਨਾ ਮਿਲਣ ਮਗਰੋਂ) ਤੁਹਾਡੇ ਦੋਹਵਾਂ ਦੇ ਮੂੰਹਾਂ ਵਿਚ ਜ਼ਬਾਨ ਹੈ ਕਿ ਨਹੀਂ ? (ਹਸਨ ਨੂੰ) ਕੌਣ ਹੈ ? (ਮੇਜ਼ ਉਤੇ ਰੱਖੀ ਪੱਖੀ ਨੂੰ ਚੁਕ ਕੇ ਪੁੱਠਾ ਫੜ ਕੇ ਮਾਰਨ ਦੇ ਭਾਵ ਨਾਲ) ਦੱਸ !

ਹਸਨ : (ਡਰ ਨਾਲ) ਉਹਨੂੰ ਸੁਧਾਰਨ ਲਈ...

ਮਾਲਿਕ : ਉਹਦਾ ਮਤਲਬ ? ਚੰਗੀ ਤਰ੍ਹਾਂ ਦੱਸ ਸ਼ੈਤਾਨ।

ਹਸਨ : ਕਦੀਸਾ...ਕਦੀਸਾ...

ਕਦੀਸਾ ਡਰ ਦੀ ਮਾਰੀ ਹਸਨ ਨੂੰ ਦੇਖਦੀ ਹੈ।

ਮਾਲਿਕ : ਹਾਂ, ਦੱਸ ਓਏ।

ਹਸਨ : ਚਾਚੇ ਦੀਆਂ ਗੱਲਾਂ ਸੁਣ ਕੇ ਕਿਹਾ ਸੀ।

ਮਾਲਿਕ : ਤਾਂ ਪਹਿਲਾਂ ਨਹੀਂ ਦੱਸਿਆ ਜਾਂਦਾ ਸੀ ? (ਲੰਮਾ ਸਾਹ ਲੈਂਦਿਆਂ (ਬੇਫ਼ਿਕਰ ਹੁੰਦਾ ਹੈ) ਤੁਸੀਂ ਮੈਨੂੰ ਤਾਂ ਚੱਕਰ ਵਿਚ ਪਾ ਦਿਤਾ ਸੀ। ਕੁੱਤੇ ਨਾ ਹੋਣ ਤੇ। (ਕੁਰਸੀ ਉਤੇ ਬੈਠਦਿਆਂ) ਠੀਕ ਐ। ਠੀਕ ਐ। ਉਹ ਸੁਧਰਨ ਵਾਲੀ ਜਾਤ ਹੀ ਨਹੀਂ। ਕੰਜਰਾਂ ਦਾ ਘਰ ਐ ਉਹ। (ਕਦੀਸਾ) ਤੂੰ ਇਕ ਵਾਰੀ ਫੇਰ ਸੁਣ ਲੈ। ਕੀ ਕਹਿਣ ਲੱਗਾ ? ਤੂੰ ਉਸ ਘਰ ਦੀ ਦੇਹਲੀ ਨਾ ਟੱਪੀਂ। ਮੈਂ ਤੇਰੀਆਂ ਖੁੱਚਾਂ ਵਢ ਦੇਵਾਂਗਾ। ਅੱਖ ਟਮਕਦਿਆਂ ਤੂੰ ਓਥੇ ਹੁੰਦੀ ਐ। ਇਹ ਮੈਨੂੰ ਪਤੈ। (ਹਸਨ ਨੂੰ) ਜਾ ! ਜਾ ਕੇ ਔਕਰ ਨੂੰ ਭੇਜ ਮੇਰੇ ਕੋਲ। (ਹਸਨ ਜਾਂਦਾ ਹੈ) ਬੇਟੀ !

ਕਦੀਸਾ : ਹਾਂ, ਅੱਬਾ ?

ਮਾਲਿਕ : ਏਧਰ ਆ ਬੇਟੀ, ਤੂੰ ਕੁਰਾਨਸ਼ਰੀਫ਼ ਪੜ੍ਹਦੀ ਏਂ ਹੁਣ ? ਕਿੰਨੀ ਵਾਰ ਪੂਰੀ ਕੀਤੀ ?

ਕਦੀਸਾ : ਇਕ ਵਾਰੀ ਪੂਰੀ ਕੀਤੀ ਐ। ਦੂਜੀ ਵਾਰ ਪੜ੍ਹਨ ਲੱਗੀ ਆਂ।

ਮਾਲਿਕ : ਮੈਨੂੰ ਲਗਦੈ ਤੈਨੂੰ ਕੁਰਾਨ ਪੜ੍ਹਨੀ ਪਸੰਦ ਨਹੀਂ। ਸੁਣਿਐ, ਤੂੰ ਖੇਡਦੀ ਰਹਿੰਦੀ ਏਂ। ਏਨਾ ਕਾਫ਼ੀ ਨਹੀਂ ਹੈ। ਰੋਜ਼ਾ ਰਖਣ ਮਗਰੋਂ ਨਮਾਜ਼ ਤੇ ਕੁਰਾਨ ਪੜ੍ਹਨ ਤੋਂ ਇਲਾਵਾ ਹੋਰ ਤੈਨੂੰ ਕੰਮ ਹੀ ਕੀ ਐ ? ਰਮਜ਼ਾਨ ਵੇਲੇ ਜਿੰਨੇ ਚੰਗੇ ਰਾਹ ਤੇ ਚੱਲੀਏ, ਇਕ ਦਾ ਸੱਤਰ ਹਜ਼ਾਰ ਗੁਣਾ ਫਲ ਮਿਲਦੈ। ਇਹ ਸਭ ਅੱਲਾਹ ਸਾਡੇ ਵਾਸਤੇ ਰਖਿਐ ਨਾ ? (ਕੁੜੀ ਨੂੰ ਬੜੇ ਧਿਆਨ ਨਾਲ ਦੇਖਦਿਆਂ) ਰੋਜ਼ਾ ਰਖ-ਰਖ ਤੂੰ ਤੀਲੇ ਵਾਂਗ ਸੁਕ ਗਈ ਐਂ। (ਅੰਦਰ ਵਲ ਸਿਰ ਝੁਕਾ ਕੇ ਘੜੀ ਧਿਆਨ ਨਾਲ ਦੇਖਦਾ ਹੈ) ਨਹੀਂ ਬੇਟੀ, ਅੱਧਾ ਘੰਟਾ ਹੋਰ ਬਾਕੀ ਐ ਰਮਜ਼ਾਨ ਵਿਚ, ਉਦੋਂ ਤਕ ਹੋਰ ਸਬਰ ਕਰ। (ਔਂਕਰ ਪ੍ਰਵੇਸ਼ ਕਰਦਾ ਹੈ। ਉਹ ਹੇਠਾਂ ਦੇਖਦਾ ਤੁਰਦਾ ਹੈ।) ਸਾਡਾ ਵੱਡਾ ਬਾਂਦਰ ਹੈ ! ਕਿਉਂ ਬਈ, ਤੂੰ ਹੇਠਾਂ ਦੇਖਦਿਆਂ ਕਿਉਂ ਤੁਰਦਾ ਹੈ ? ਤੂੰ ਜਮਾਂਦਰੂ ਏਦਾਂ ਚਲਦੈਂ। ਮੈਨੂੰ ਪਤਾ ਨਹੀਂ, ਏਸ ਕਰਕੇ ਪੁੱਛ ਰਿਹਾਂ। ਕੁਛ ਗੁਆਚ ਗਿਐ ਤਾਂ ਅਸੀਂ ਵੀ ਲਭਾ ਦੇਈਏ। ਦਿਨ ਲਾਗੇ ਆ ਰਹੇ ਨੇ। ਇਕ ਨਹੀਂ ਦੋ-ਦੋ ਕੰਮ ਹਨ। ਸ਼ਾਦੀ ਦੇ ਝਟ ਮਗਰੋਂ ਮੈਂ ਜਾਣਾ ਹੈ ਨਾ ?

ਔਂਕਰ : ਸ਼ਾਦੀ ਵੀ ਹੋਏਗੀ ਤੇ ਤੁਸੀਂ ਵੀ ਚਲੇ ਜਾਣੈ ਤਾਂ ਮੈਂ ਕੀ ਕਰਾਂ ? ਕੋਈ ਅੜਿਚਣ ਨਹੀਂ ਪੈਣ ਲੱਗੀ।

ਮਾਲਿਕ : ਉਹ ਤਾਂ ਮੈਨੂੰ ਪਤੈ। ਤੇਰੀਆਂ ਗੱਲਾਂ ਸੁਣ ਕੇ ਮੇਰਾ ਸਿਰ ਦੁਖਣ ਲਗ ਪਿਐ।

ਔਂਕਰ : ਉਹਦੇ ਨਾਲੋਂ ਵੱਡਾ ਦੂਜਾ ਕੰਮ ਹੈ ਇਥੇ। ਬੰਦੇ ਲਈ ਸਿਰ ਚੁਕ ਕੇ ਚਲਣਾ ਮੁਸ਼ਕਲ ਹੋ ਗਿਐ। ਖ਼ਾਲਿਦ ਨੇ ਉਸ ਕੁੜੀ ਨੂੰ ਘਰ ਰਖ ਲਿਐ ? ਕਿੰਨੀ ਸ਼ਰਮ ਦੀ ਗੱਲ ਐ ! ਇੰਨਾ ਹੀ ਨਹੀਂ (ਕੋਲ ਜਾ ਕੇ ਆਵਾਜ਼ ਬਦਲ ਕੇ) ਸੁਣਿਐ ਉਹ ਹਾਮਲਾ ਐ।

ਮਾਲਿਕ : (ਹੈਰਾਨ ਹੋ ਕੇ) ਲਾਹੌਲ ਵਲਾ ਕੁਵਤ ਇਲ ਬਿਲਾ ! (ਪਰੇਸ਼ਾਨੀ ਨਾਲ) ਹੈਂ ! ਕਿਥੇ ? ਹਸਨ ਕਿਥੇ ਐ ? (ਸੱਦਦਾ ਹੈ) ਹਸਨ ! ਹਸਨ ! (ਪਿਛਾਂਹ ਮੁੜਦਿਆਂ ਕਦੀਸਾ ਨੂੰ ਦੇਖਦਾ ਹੈ) ਆਂ...ਆਂ...ਆਂ...। ਤੂੰ ਇਥੇ ਹੀ ਖੜੀ ਏਂ ਕੁੜੇ ? ਇਹ ਗੱਲਾਂ ਤੇਰੇ ਸੁਣਨ ਵਾਲੀਆਂ ਨਹੀਂ, ਤੂੰ ਅੰਦਰ ਕਿਉਂ ਨਹੀਂ ਜਾਂਦੀ ? (ਔਂਕਰ ਨੂੰ ਦੇਖਦਿਆਂ) ਉਹ ਉਹਦੇ ਨਾਲੋਂ ਵੀ ਚੰਗਾ ਐ। (ਖੱਬਾ ਹੱਥ ਸੱਜੇ ਹੱਥ ਉਤੇ ਮਾਰਦਿਆਂ ਹੌਲੀ-ਹੌਲੀ ਗੁੱਸੇ ਵਿਚ) ਹਾਮਲਾ ਐ...

ਕਦੀਸਾ : ਇਹ ਸਾਰੀਆਂ ਗੱਲਾਂ ਮੇਰੇ ਸੁਣਨ ਲਾਇਕ ਨਹੀਂ, ਅੱਬਾ ?

ਮਾਲਿਕ : ਹਾਂ।

ਕਦੀਸਾ : ਪੱਤੇਈ ਮੈਨੂੰ ਚੰਗੀ ਲਗਦੀ ਐ । ਅੱਵਲ ਦਰਜੇ ਦਾ ਸੁਭਾਅ ਹੈ ।

ਮਾਲਿਕ : (ਉੱਛਲ ਕੇ ਉਠਦਿਆਂ ਕੋਲ ਜਾ ਕੇ) ਨਹੀਂ ਕੁੜੇ, ਤੇਰਾ ਸਿਰ ! ਇਕ ਜੜੂੰ ਤੇਰੇ ਮੌਰਾਂ 'ਤੇ !

ਔਕਰ : ਤੇਰੇ ਸਾਹਮਣੇ ਹੀ ਮੈਂ ਤੇ ਅੱਬਾ ਨੇ ਗੱਲਬਾਤ ਕੀਤੀ ਸੀ ਨਾ । ਉਹ ਅੰਗਰੇਜ਼ੀ ਵਿਚ ਸੀ ?

ਮਾਲਿਕ : ਅੰਗਰੇਜ਼ੀ ਵਿਚ ਸੀ ?

ਔਕਰ : ਹਰਾਮਜ਼ਾਦੀ !

ਮਾਲਿਕ : ਹਰਾਮਜ਼ਾਦੀ ! (ਹਸਨ ਪ੍ਰਵੇਸ਼ ਕਰਦਾ ਹੈ) ਜਾ, ਤੂੰ ਆਪਣੇ ਚਾਚੇ ਨੂੰ ਛੇਤੀ ਏਧਰ ਘਲ । ਅੱਲਾਹ ਦੀ ਮਿਹਰਬਾਨੀ ਨਾਲ ਮੈਂ ਜਲਦੀ ਠੀਕ ਕਰ ਦੇਵਾਂਗਾ । (ਹਸਨ ਜਾਂਦਾ ਹੈ) ਕਦੀਸਾ ਨੂੰ ਮੈਂ ਤੈਨੂੰ ਕਿਹਾ ਸੀ ਨਾ ? ਤੂੰ ਓਸ ਮਕਾਨ ਦੀਆਂ ਬਰੂਹਾਂ ਵੀ ਨਾ ਟੱਪੀਂ । ਸਮਝੀ ? ਓਧਰ ਤੂੰ ਮੂੰਹ ਹੀ ਨਹੀਂ ਕਰਨਾ ।

ਕਦੀਸਾ : ਅੱਬਾ ਤੇ ਵੀਰ ਦੀਆਂ ਗੱਲਾਂ ਮੇਰੀ ਸਮਝ ਵਿਚ ਨਹੀਂ ਆਉਂਦੀਆਂ ।

ਔਕਰ : ਸਮਝ ਵਿਚ ਨਹੀਂ ਆਉਂਦੀਆਂ ? ਉਹਦੇ ਲਈ ਅਕਲ ਦਰਕਾਰ ਹੁੰਦੀ ਐ ਨਾ ।

ਕਦੀਸਾ : ਮੈਨੂੰ ਅਕਲ ਨਹੀਂ ਐ । (ਅੰਦਰ ਵਲ ਜਾਂਦੀ ਹੈ)

ਮਾਲਿਕ : ਨੱਠੀ ਕਿਥੇ ਜਾਂਦੀ ਐਂ ? ਤੇਰੀ ਜ਼ਬਾਨ ਕੱਟ ਦੇਵੇਗਾ ਸ਼ੈਤਾਨ । ਚੁੱਪ ਕਰਕੇ ਬੈਠੀ ਰਹੁ ਇਥੇ । ਗੇਂਦ ਵਾਂਗੂ ਟੱਪਦੀ ਫਿਰਦੀ ਐ । ਮੈਂ ਸਾਰਿਆਂ ਨੂੰ ਸੂਤ ਕਰ ਦਊਂ ਵਾਰੀ-ਵਾਰੀ । (ਬੈਠਦਾ ਹੈ)

ਔਕਰ : ਇਹਦੇ ਲਈ ਖ਼ਾਲਿਦ ਨੂੰ ਕਹਿਣਾ ਕਾਫ਼ੀ ਹੈ । ਬਦਨਾਮੀ ਆਪਣੀ ਤੇ ਸਾਰੇ ਖ਼ਾਨਦਾਨ ਦੀ ਐ । ਜਿਥੇ ਵੀ ਚਾਰ ਬੰਦੇ ਟੱਕਰਦੇ ਨੇ, ਪਤੈ ਕੀ ਗੱਲ ਹੁੰਦੀ ਐ ? ਤੁਸੀਂ ਆਪੇ ਹੀ ਜਾ ਕੇ ਰਤਾ ਸੁਣ ਲਓ ।

ਮਾਲਿਕ : ਮੈਂ ਖ਼ਾਕ ਸੁਣਨੈ ? ਮੈਨੂੰ ਸਭ ਕੁਝ ਪਤੈ, ਤੁਹਾਡੇ ਸਾਰਿਆਂ ਦੇ ਕੁਛ ਕਰਨ ਤੋਂ ਪਹਿਲਾਂ ਖ਼ੁਦਾ ਦੀ ਮਿਹਰਬਾਨੀ ਨਾਲ ਉਹ ਕਰ ਕੇ ਦਿਖਾ ਦਊਂ । ਹਾਂ...ਹਾਂ...ਤੂੰ ਓਧਰ ਹੱਟੀ ਤੇ ਚਲ । ਓਥੇ ਹਸਨ ਇਕੱਲਾ ਐ । ਉਸਮਾਨ ਨਾਲ ਮੈਂ ਨਿਬੜ ਲਵਾਂਗਾ ।

ਔਕਰ : (ਧੀਰਜ ਦਿਖਾਉਂਦਿਆਂ ਅੱਗੇ ਹੋ ਕੇ) ਤੁਹਾਡੇ ਵਿਚ ਕੁਵਤ ਨਾ ਹੋਵੇ ਤਾਂ ਦੱਸੋ । ਮੈਂ ਉਹਨੂੰ ਸੰਭਾਲ ਲਵਾਂਗਾ ।

ਮਾਲਿਕ : (ਮਖ਼ੌਲ ਨਾਲ) ਤੂੰ ਓਧਰ ਜਾ ਕੋਇਆ ਮੈਂ ਹਾਲੇ ਮਰਿਆ ਨਹੀਂ ਆਂ । ਇਕ ਸੁਧਾਰਨ ਵਾਲੀ ਆ ਗਈ ਐ । ਤੂੰ ਉਧਰ ਜਾ । ਬਹੁਤ ਸ਼ਰਮਿੰਦਾ ਹੋ ਕੇ ਔਕਰ ਬਾਹਰ ਜਾਂਦਾ ਹੈ) ਅਸੀਂ ਇਥੇ ਦੁਖੀ ਹੋ ਰਹੇ ਹਾਂ । ਹੂੰ !

(ਉਠ ਕੇ ਤੁਰਦਾ ਹੈ । ਦਰਵਾਜ਼ੇ ਵਲ ਦੇਖਦਾ ਹੈ) ਬਈ, ਉਸਮਾਨ ਕਿਥੇ ਐ ? ਹੈਂ...ਉਹਨੇ ਆਉਣਾ ਨਹੀਂ । ਡਰ ਲਗਦਾ ਹੋਣਾ ਉਹਨੂੰ । ਚੋਰ ਦੀ ਦਾੜ੍ਹੀ ਵਿਚ ਤਿਣਕਾ ? ਨਹੀਂ ਤਾਂ, ਹਸਨ ਨੂੰ ਘੱਲਿਆ ਸੀ ਨਾ ? ਉਹਦੇ ਕੋਲ ਕੁਝ ਅਖਵਾ...(ਆਉਂਦੇ ਨੂੰ ਦੇਖ ਕੇ) ਹਾਂ, ਆ । ਬੜੀ ਬੇਪਰਵਾਹੀ ਨਾਲ ਆ ਰਿਹੈ । ਹਸਨ ਡਰਿਆ-ਡਰਿਆ ਪ੍ਰਵੇਸ਼ ਕਰਦਾ ਹੈ) ਤੈਨੂੰ ਹਵਾ ਫੱਕਣ ਘੱਲਿਆ ਸੀ ? ਕਿਥੇ ਐ ਓਏ ਤੇਰਾ ਉਸਮਾਨ ਚਾਚਾ ?

ਹਸਨ : ਚਾਚਾ ਉਥੇ ਹੈ ਨਹੀਂ । ਨਮਾਜ਼ ਪੜ੍ਹਨ ਗਿਐ ।

ਮਾਲਿਕ : ਹੁਣ ਉਹਦੇ ਲਈ ਨਮਾਜ਼ ਹੀ ਕਾਫ਼ੀ ਹੈ । ਬਾਕੀ ਸਭ ਕੁਛ ਹੋ ਚੁਕੈ ਨਾ । ਏਧਰ ਭੇਜਣ ਨੂੰ ਆਖ ਆਇਆ ਸੀ ?

ਹਸਨ : ਹਾਂ ।

ਮਾਲਿਕ : ਕੀਹਨੂੰ ਕਿਹਾ ਸੀ ?

ਹਸਨ : ਪੱਤੋਈ ਨੂੰ ।

ਮਾਲਿਕ : (ਕੋਲ ਜਾ ਕੇ ਹੱਥ ਚੁਕਦਿਆਂ) ਓਏ ਤੂੰ ਉਹਦੇ ਨਾਲ ਗੱਲ ਹੀ ਕਿਉਂ ਕੀਤੀ ? ਉਹ ਤਾਂ ਜਾਦੂਗਰਨੀ ਹੈ, ਜਾਦੂਗਰਨੀ । ਉਹਨੂੰ ਜਾਲ ਵਿਚ ਫਸਾਇਆ, ਹੋਰਨਾਂ ਨੂੰ ਵੀ ਆਪਣੇ ਵੱਸ ਵਿਚ ਕਰੂ । ਤੂੰ ਇਸੇ ਲਈ ਏਨੀ ਦੇਰ ਕਰਕੇ ਆਇਐਂ ਨਾ ? ਓਏ ਮੈਂ ਤੇਰਾ ਬੜਾ ਚੰਗਾ ਵਾਕਫ਼ ਹਾਂ ! (ਹਸਨ ਅੰਦਰ ਜਾਣਾ ਚਾਹੁੰਦਾ ਹੈ । ਫੇਰ ਉਹਨੇ ਤਹਿਮਤ ਹੇਠਾਂ ਤਕ ਬੰਨ੍ਹੀ ਦੇਖ ਕੇ) ਇਧਰ ਆ ਓਏ, ਇਧਰ । ਸਾਹਮਣੇ ਖੜੋ (ਹਸਨ ਓਵੇਂ ਹੀ ਕਰਦਾ ਹੈ) ਤੈਨੂੰ ਮੈਂ ਕਿੰਨੀ ਵਾਰੀ ਕਿਹਾ ਓਏ ? ਹੋਰ ਜਨੌਰਾਂ ਵਾਂਗ ਤਹਿਮਤ ਨਾ ਲਾਇਆ ਕਰ । ਉੱਚੀ ਕਰ ਇਹਨੂੰ, ਹੂੰ ! (ਹਸਨ ਤਹਿਮਤ ਗਿੱਟਿਆਂ ਤੋਂ ਉਪਰ ਕਰਕੇ ਬੰਨ੍ਹਦਾ ਹੈ) ਤੈਨੂੰ ਐ ਨਹੀਂ ਛੱਡਣਾ ! ਮੈਂ ਤੇਰੇ ਨਾਲ ਗੱਲ ਕਰ ਹੀ ਲਵਾਂ ਓਥੇ ਖੜਾ ਹੋ । ਤੂੰ ਮੇਰਾ ਕੌਣ ਹੈਂ ? ਮੇਰਾ ਕੀ ਲਗਦੈਂ ?

ਹਸਨ : ਪੁੱਤ ਹਾਂ ।

ਮਾਲਿਕ : ਮੇਰਾ ਪੁੱਤ ਏਂ । ਤੂੰ ਚੰਗਾ ਨਾ ਬਣੇਂ, ਤਾਂ ਕੀਹਦੀ ਬਦਨਾਮੀ ਹੋਏਗੀ ?

ਹਸਨ : ਮੇਰੀ ਹੀ ।

ਮਾਲਿਕ : ਕਿਹਦੀ ?

ਹਸਨ : ਮੇਰੀ ਹੀ, ਅੱਬਾ ।

ਮਾਲਿਕ : ਉਹਦੇ ਲਈ ਅੱਲਾਹ ਅੱਗੇ ਕੌਣ ਜਵਾਬਦੇਹ ਹੋਊ ?

ਹਸਨ : ਮੈਂ ਹੋਵਾਂਗਾ, ਅੱਬਾ ।

ਮਾਲਿਕ : (ਗੁੱਸੇ ਵਿਚ ਆ ਕੇ) ਹਸਨ ਕੋਇਆ ਮੈਂ ਤੈਨੂੰ ਇਹ ਨਹੀਂ ਪੁੱਛਿਆ। ਤੇਰੀਆਂ ਕਰਤੂਤਾਂ ਲਈ ਮੈਨੂੰ ਅੱਲਾਹ ਅੱਗੇ ਜਵਾਬ ਦੇਣਾ ਪਏਗਾ ਨਾ ? (ਹਸਨ ਮਾਰ ਤੋਂ ਬਚਣ ਲਈ ਸੁੰਗੜਦਾ ਹੈ) ਮਸੀਤੇ ਗਿਆਂ ਕਿੰਨੀ ਦੇਰ ਹੋਈ ਐ ਤੈਨੂੰ ?

ਹਸਨ : ਮੈਂ ਰੋਜ਼ ਜਾਂਦਾਂ, ਅੱਬਾ।

ਮਾਲਿਕ : ਮੈਂ ਤਾਂ ਕਦੇ ਦੇਖਿਆ ਨਹੀਂ। ਕਿਸੇ ਨੇ ਤੇਰੇ ਬਾਰੇ ਗੱਲ ਵੀ ਨਹੀਂ ਕੀਤੀ। ਗੱਲ ਕੀ ਤੂੰ ਕੋਈ ਜਿੰਨ ਏਂ ਜਾਂ ਫ਼ਰਿਸ਼ਤਾ ? ਤੇਰਾ ਬਾਪ ਮੈਂ ਹੀਓਂ ਹਾਂ ਨਾ ?

ਹਸਨ : (ਪਿਛੇ ਚੰਗੀ ਤਰ੍ਹਾਂ, ਭੱਜਣ ਲਈ ਤਿਆਰ ਹੋ ਕੇ) ਦੂਜਿਆਂ ਨੂੰ ਦਿਖਾਉਣ ਲਈ ਨਮਾਜ਼ ਪੜ੍ਹਨ ਵਾਲਿਆਂ ਦੀ ਤਬਾਹੀ ਹੋਏਗੀ—ਕੁਰਾਨ ਇਹ ਕਹਿੰਦੀ ਐ। (ਪਿਛੇ ਹੱਟਦਾ ਹੈ)

ਮਾਲਿਕ : (ਦੌੜਦਿਆਂ ਕੋਲ ਜਾ ਕੇ ਮਾਰਨ ਲਈ ਹੱਥ ਚੁਕਦਾ ਹੈ) ਬੇਮਤਲਬ ਦੀਆਂ ਗੱਲਾਂ ਸਿਖ ਗਿਐਂ ਸ਼ੈਤਾਨਾ ? (ਮੁੜ ਕੇ ਅਗਾਂਹ ਵਧਦਾ ਹੈ। ਓਦੋਂ ਅੰਦਰ ਵਲ ਨਠਦਾ ਹੈ) ਤੇਰੇ ਵਰਗੇ ਪਤਾ ਨਹੀਂ ਮੈਂ ਕਿੰਨੇ ਦੇਖੇ ਨੇ ! ਫੇਰ ਤੂੰ ਕੀ ਏਂ...ਬੀੜੀ ਦੇ ਟੋਟੇ ਵਰਗਾ ਨਾਚੀਜ਼। (ਮੁੜ ਕੇ ਮਾਰਨ ਲਈ ਵਧਦਾ ਹੈ। ਹਸਨ ਨਜ਼ਰ ਨਹੀਂ ਆਉਂਦਾ। ਗੁੱਸੇ ਵਿਚ) ਕਿਥੇ ਐ ਉਹ ਕੋਚਾ, ਓਧਰਲੇ ਦਰਵਾਜ਼ੇ ਬੰਦ ਕਰੋ। ਇਹਨੂੰ ਅੱਜ ਛੱਡਣਾ ਨਹੀਂ। (ਅੰਦਰ ਵਲ ਨਠਦਾ ਹੈ)

## ਪੰਜਵਾਂ ਦ੍ਰਿਸ਼

ਸਥਾਨ : ਉਸਮਾਨ ਦਾ ਘਰ। ਪੱਤੋਈ ਕਾਪੀ ਉਤੇ ਕੁਝ ਲਿਖ ਰਹੀ ਹੈ। ਮੇਜ਼ ਉਤੇ ਸਲੇਟ ਤੇ ਕਿਤਾਬਾਂ ਪਈਆਂ ਹਨ। ਕਦੀਸਾ ਗੀਤ ਗਾਉਂਦੀ ਪ੍ਰਵੇਸ਼ ਕਰਦੀ ਹੈ।

ਕਦੀਸਾ : ਕਮਲ-ਵਣਾਂ ਵਿਚ ਰਹਿੰਦੀਏ ਕੁੜੀਏ,
ਪੰਜਰੰਗੀ ਬੁਲਬੁਲ ਵਰਗਾ ਤੇਰਾ ਰੰਗ ਨੀ।

ਪੱਤੋਈ ਭੈਣ, ਤੈਨੂੰ ਇਹ ਗੀਤ ਨਹੀਂ ਆਉਂਦਾ ? ਕਿੰਨਾ ਸੁਹਣਾ ਗੀਤ ਹੈ। (ਪੱਤੋਈ ਧਿਆਨ ਨਹੀਂ ਦੇ ਰਹੀ, ਇਹ ਸਮਝ ਕੇ) ਤੂੰ ਲਿਖ ਕੀ ਰਹੀ ਐਂ ? ਹੈਂ ! ਇਹ ਬੜਾ ਪਿਆਰਾ ਗੀਤ ਏ। ਕੈਚੇ ਨੂੰ ਬੜੀ ਚੰਗੀ ਤਰ੍ਹਾਂ ਆਉਂਦੈ।...ਤੂੰ ਕੁਛ ਬੋਲਦੀ ਕਿਉਂ ਨਹੀਂ ? ਪੱਤੋਈ ਦੀਦੀ, ਤੂੰ ਕੁਛ ਬੋਲ ਨਹੀਂ ਸਕਦੀ ? ਮੂੰਹ ਵਿਚ ਘੁੰਗਣੀਆਂ ਪਾਈ ਬੈਠੀ ਏਂ ? (ਤਾਂ ਵੀ ਆਵਾਜ਼ ਨਹੀਂ ਸੁਣਦੀ) ਤਾਂ ਮੈਂ ਚਲਦੀ ਹਾਂ। (ਮੁੜ ਕੇ ਅੰਦਰ ਜਾਂਦਿਆਂ ਖ਼ਾਲਿਦ ਪ੍ਰਵੇਸ਼ ਕਰਦਾ ਹੈ।)

ਖ਼ਾਲਿਦ : ਕੌਣ ਕਦੀਸਾ ਏਂ ? (ਪੱਤੋਈ ਨੂੰ ਦੇਖ ਕੇ) ਪੱਤੋਈ ਬੈਠੀ ਲਿਖਦੀ ਰਹੁ (ਪੱਤੋਈ ਬੈਠਦੀ ਹੈ) ਕੀ ਗੱਲ ਏ ਕਦੀਸਾ ?

ਕਦੀਸਾ : ਗੀਤ ਗਾਉਂਦੀ ਸੀ, ਵੀਰ।

ਖ਼ਾਲਿਦ : ਕਿਹੜਾ ਗੀਤ ?

ਕਦੀਸਾ : ਕੈਚਾ ਹਮੇਸ਼ਾ ਗਾਉਂਦੈ ਇਹ ਗੀਤ।

ਖ਼ਾਲਿਦ : ਇਹ ਕਿਵੇਂ ਗਾਇਆ ਜਾਂਦਾ ਹੈ, ਗਾ ਤਾਂ ਜ਼ਰਾ।

ਕਦੀਸਾ : (ਗਾਉਂਦੀ ਹੈ) ਕਮਲ-ਵਣਾਂ ਵਿਚ ਰਹਿੰਦੀਏ ਕੁੜੀਏ,
ਪੰਜਰੰਗੀ ਬੁਲਬੁਲ ਵਰਗਾ ਤੇਰਾ ਰੰਗ ਨੀ।

ਖ਼ਾਲਿਦ : (ਮਜ਼ਾਕ ਵਿਚ ਹੱਸ ਕੇ ਸੋਚਦਿਆਂ ਗੀਤ ਪੜ੍ਹਦਿਆਂ) ਇਹਨੂੰ ਐਂ ਨਹੀਂ ਗਾਉਂਦੇ ਹਨ।

ਕਦੀਸਾ : ਐਦਾਂ ਹੀ ਗਾਈਦੇ ।

ਖ਼ਾਲਿਦ : ਕੌਚੇ ਨੂੰ ਕੀ ਪਤਾ ਕਿੱਦਾਂ ਗਾਈਦੈ ? ਮੈਂ ਗਾ ਕੇ ਸੁਣਾਉਂਦਾਂ । (ਕਿਤਾਬ ਪੜ੍ਹਦਿਆਂ ਨਵੀਂ ਤਰਜ਼ ਬਣਾ ਕੇ ਗਾਉਂਦਾ ਹੈ) ਕਮਲ-ਵਣਾਂ ਵਿਚ ਰਹਿੰਦੀਏ ਕੁੜੀਏ...ਮੈਂ ਗਾ ਕੇ ਸੁਣਾਉਂਦਾਂ ਕਦੀਸਾ ।

ਖ਼ਾਲਿਦ ਗਾਉਣ ਦੀ ਤਿਆਰੀ ਕਰਦਾ ਹੈ । ਕਦੀਸਾ ਮੇਜ਼ ਕੋਲ ਜਾ ਕੇ ਹੱਥਾਂ ਭਾਰ ਬੈਠ ਕੇ ਗੀਤ ਨੂੰ ਮਾਣਦਿਆਂ ਬੈਠੀ ਮੁਸਕਰਾਂਦੀ ਹੈ । ਪੱਤੇਈ ਹਰ ਗੱਲ ਵਲ ਧਿਆਨ ਦਿੰਦਿਆਂ ਵੀ ਚੁੱਪ ਬੈਠੀ ਲਿਖ ਰਹੀ ਹੈ ।

ਖ਼ਾਲਿਦ : (ਗਾ ਰਿਹਾ ਹੈ)

ਕਮਲ-ਵਣਾਂ ਵਿਚ ਰਹਿੰਦੀਏ ਕੁੜੀਏ,<br>
ਪੰਜਰੰਗੀਏ ਬੁਲਬੁਲ ਵਰਗਾ ਤੇਰਾ ਰੰਗ ਨੀ ।

ਕਦੀਸਾ : ਐਂ ਨਹੀਂ ਗਾਈਦਾ, ਵੀਰ ।

ਖ਼ਾਲਿਦ : ਹਾਂ ਕਦੀਸਾ, ਤੂੰ ਦੇਖ (ਅੱਗੇ ਨਵੀਆਂ ਸਤਰਾਂ ਗਾਉਂਦਾ ਹੈ)

ਚੁਹੀਂ ਪਾਸੀਂ ਚੰਨ ਦੀਆਂ ਰਿਸ਼ਮਾਂ<br>
ਫੁੱਲਾਂ ਵਿਚ ਫੁੱਲ-ਰਾਣੀ ਬਣੀ ਖੜੀ ਏਂ ।

ਕਦੀਸਾ : ਇਹ ਇਹਦੇ ਵਿਚ ਨਹੀਂ ।

ਖ਼ਾਲਿਦ : ਇਹ ਹੈ । ਉਹਦੇ ਲਈ ਬੰਦੇ ਨੂੰ ਗਾਉਣਾ ਆਉਣਾ ਚਾਹੀਦੈ । ਹੋਰ ਵੀ ਹੈ, ਦੇਖ (ਅੱਗੇ ਗਾਉਂਦਾ ਹੈ)

ਕਰਾਂ ਉਡੀਕਾਂ ਅੱਖਾਂ ਥੱਕੀਆਂ<br>
ਦੀਦ ਤੇਰੀ ਦੀ ਤਾਂਘ ਬੜੀ ਏ ।

ਕਦੀਸਾ : ਜੋ ਕਿਤਾਬ ਵਿਚ ਨਹੀਂ ਲਿਖਿਆ, ਉਹ ਕਿਉਂ ਗਾਉਂਦੈ ਵੀਰ ?

ਖ਼ਾਲਿਦ : (ਕਿਤਾਬ ਮੇਜ਼ ਉਤੇ ਰਖਦਿਆਂ) ਜਿਹੜਾ ਨਹੀਂ ਲਿਖਿਆ, ਉਹ ਪੜ੍ਹ ਕੇ ਦੇਖ ਕੁੜੀਏ ਆਖੇਂ ਤਾਂ ਹੋਰ ਸੁਣਾਵਾਂ ? (ਮੇਜ਼ ਕੋਲ ਜਾ ਕੇ ਕਿਤਾਬ ਦੇਖਕੇ)

ਤੈਨੂੰ ਰੂਪਮਤੀ ਨੂੰ ਤੱਕ ਕੇ<br>
ਚੰਦਰਮਾ ਵੀ ਪੀਲਾ ਹੋਇਆ...

(ਖ਼ਾਲਿਦ ਕਦੀਸਾ ਨੂੰ ਦੇਖਦਾ ਹੈ । ਕਦੀਸਾ ਬਾਹਰਲੇ ਦਰਵਾਜ਼ੇ ਤਕ ਜਾ ਕੇ ਡਰ ਨਾਲ ਬਾਹਰ ਵਲ ਦੇਖਦੀ ਹੈ) ਅੱਬਾ ਦਾ ਏਨਾ ਡਰ ਐ, ਤਾਂ ਇਥੇ ਕੀ ਕਰਨ ਆਈ ਏਂ ?

ਕਦੀਸਾ : (ਮੁੜ ਕੇ) ਮੇਰੀ ਮਰਜ਼ੀ, ਇਸ ਲਈ ਆਈ ਆਂ ।

ਖ਼ਾਲਿਦ : ਮਰਜ਼ੀ ਵਾਲੇ ਇਧਰ ਨਹੀਂ ਆ ਸਕਦੇ । ਪੱਤੋਈ, ਕਦੀਸਾ ਜੇ ਇਧਰ ਆਏ ਤਾਂ ਬਾਹਰ ਕਢ ਦੇਈਂ ।

ਕਦੀਸਾ : ਮੈਂ ਆਪਣੇ ਚਾਚੇ ਦੇ ਘਰ ਆਈ ਹਾਂ ।

ਖ਼ਾਲਿਦ : ਮੈਂ ਓਸ ਚਾਚੇ ਦਾ ਪੁੱਤ ਹਾਂ । ਸਮਝੀ ? (ਕਦੀਸਾ ਹੱਸਦੀ ਹੈ—ਖ਼ਾਲਿਦ ਦੂਜੀ ਕੁਰਸੀ ਉਤੇ ਜਾ ਕੇ ਬੈਠਦਾ ਹੈ । ਪੱਤੋਈ ਦੇ ਲਿਖਣ ਵਲ ਧਿਆਨ ਦੇ ਕੇ ਮੇਜ਼ ਕੋਲ ਜਾ ਕੇ ਕਦੀਸਾ ਨੂੰ ਦੇਖ ਕੇ) ਦੇਖਿਆ, ਕਦੀਸਾ ? ਪੱਤੋਈ ਨੂੰ ਪੜ੍ਹਦਿਆਂ ? ਪੜ੍ਹ ਕੇ ਕਿਥੇ ਤਕ ਪਹੁੰਚੇਗੀ, ਖ਼ੁਦਾ ਜਾਣੇ ।

ਕਦੀਸਾ : ਇਹ ਪੱਤੋਈ ਭੈਣ ਕਿਸੇ ਨਾਲ ਬੋਲਦੀ-ਚਾਲਦੀ ਕਿਉਂ ਨਹੀਂ ?

ਖ਼ਾਲਿਦ : ਕਿਸੇ ਨਾਲ ਬੋਲਦੀ ਨਹੀਂ ?

ਕਦੀਸਾ : ਮੈਨੂੰ ਇਥੇ ਆਇਆਂ ਕਿੰਨੀ ਦੇਰ ਹੋ ਗਈ । ਹੁਣ ਤਕ ਮੇਰੇ ਨਾਲ ਬੋਲੀ ਵੀ ਐ ਇਹ ?

ਖ਼ਾਲਿਦ : ਪੱਤੋਈ, ਹੁਣੇ ਹੀ ਏਨਾ ਗੁਮਾਨ ਹੋ ਗਿਆ...(ਕਦੀਸਾ ਨੂੰ) ਤਾਂਹੀਓਂ ਆਪਣੇ ਕਿਹਾ ਜਾਂਦੈ—ਕੁੜੀਆਂ ਨੂੰ ਪੜ੍ਹਾਉਣਾ ਨਹੀਂ ਚਾਹੀਦਾ । (ਪੱਤੋਈ ਨੂੰ ਬੁਲਾਉਂਦਾ ਹੈ) ਪੱਤੋਈ ! ਪੱਤੋਈ ! (ਕੁਝ ਮਹਿਸੂਸ ਕਰਕੇ ਅੱਖਾਂ ਝਮਕਾ ਕੇ ਸੋਚਦਾ ਹੈ । ਹੱਸਦਾ ਹੈ । ਕਦੀਸਾ ਗ਼ੌਰ ਕਰਦੀ ਹੈ ।)

ਕਦੀਸਾ : ਤੁਸੀਂ ਹੱਸ ਕਿਉਂ ਰਹੇ ਹੋ ?

ਖ਼ਾਲਿਦ : (ਕਦੀਸਾ ਦੇ ਕੋਲ ਜਾ ਕੇ ਹੌਲੇ ਜਿਹੇ) ਫ਼ਾਤਿਮਾ ਆਖ ਕੇ ਨਹੀਂ ਨਾ ਸੱਦਿਆ !

ਕਦੀਸਾ : ਹਾਂ, ਮੈਂ ਫ਼ਾਤਿਮਾ ਕਹਿ ਕੇ ਨਹੀਂ ਸੱਦਣਾ । ਮੈਂ ਤਾਂ ਪੱਤੋਈ ਹੀ ਆਖ ਕੇ ਸੱਦਾਂਗੀ । ਪਸੰਦ ਹੈ ਤਾਂ ਸੁਣ ਲਏ, ਨਹੀਂ ਤਾਂ ਨਾ ਸਹੀ ।

ਖ਼ਾਲਿਦ : ਪੱਤੋਈ ਕੁੜੀ ਹੋਊ ਤਾਂ ਸੁਣੇਗੀ ।

ਕਦੀਸਾ : ਨਾ ਸੁਣੇ ।

ਆਮੀਨਾ : (ਅੰਦਰੋਂ ਬੁਲਾਉਂਦੀ ਹੈ) ਪੱਤੋਈ ! (ਪੱਤੋਈ ਚੌਂਕ ਕੇ ਉੱਠਦੀ ਹੈ । ਆਮੀਨਾ ਗ਼ੁੱਸੇ ਵਿਚ ਪ੍ਰਵੇਸ਼ ਕਰਦੀ ਹੈ । ਕਦੀਸਾ ਤੇ ਖ਼ਾਲਿਦ ਹੱਸਦੇ ਹਨ । ਪੱਤੋਈ ਨੂੰ) ਤੂੰ ਇਥੇ ਕੀ ਕਰਦੀ ਏਂ ? (ਖ਼ਾਲਿਦ ਨੂੰ ਹੱਸਦਿਆਂ ਦੇਖ ਕੇ) ਵੇ ਤੂੰ ਦੰਦ ਕਾਹਤੋਂ ਕਢਦੈਂ ? ਹੈ । ਤੁਸੀਂ ਰਲ ਕੇ ਮੇਰਾ ਮੌਜੂ ਬਣਾ ਰਹੇ ਹੋ ! (ਪੱਤੋਈ) ਨੀ ਤੂੰ ਦੁੱਧ ਤੱਤਾ ਕੀਤਾ ਸੀ ?

ਪੱਤੋਈ : ਹਾਂ, ਅੰਮਾ ।

ਆਮੀਨਾ : ਪਤੀਲਾ ਤੇ ਕੜਛੀ ਮਾਂਜ ਦਿੱਤੀ ਸੀ ?

ਪੱਤੇਈ : ਹਾਂ !

ਆਮੀਨਾ : ਚੌਂਕਾ ਸਾਫ਼ ਕਰ ਜਾ ਕੇ ।

ਪੱਤੇਈ : ਮੈਂ ਸਾਰਾ ਕੰਮ ਨਬੇੜ ਕੇ ਏਧਰ ਆਈ ਸੀ ।

ਆਮੀਨਾ : ਹੈਂ !...ਚੰਗਾ ਕੀਤਾ । ਵੇ, ਤੇਰਾ ਹਾਸਾ-ਠੱਠਾ ਬੜਾ ਵਧਦਾ ਜਾਂਦੈ, ਸੁਣਿਆ...ਕੀ ਗੱਲ ਏ ?

ਖ਼ਾਲਿਦ : ਮੈਂ ਬੜਾ ਕੁਛ ਸੋਚ ਰਿਹਾਂ ਅੰਮੀ !

ਆਮੀਨਾ : ਤੂੰ ਕਿਵੇਂ ਦੀਆਂ ਮੁਸੀਬਤਾਂ ਖੜੀਆਂ ਕਰ ਰਿਹੈਂ, ਇਹ ਖ਼ੁਦਾ ਜਾਣਦੈ ।

ਖ਼ਾਲਿਦ : ਮੈਂ ਬਹੁਤ ਸਾਰੀਆਂ ਮੁਸੀਬਤਾ ਖੜੀਆਂ ਕਰਨਾ ਚਾਹੁੰਦਾਂ ।

ਆਮੀਨਾ : ਤੂੰ ਮੇਰੇ ਨਾਲ ਗੱਲ ਨਾ ਕਰ । ਤੇਰਾ ਦਿਮਾਗ ਟਿਕਾਣੇ ਨਹੀਂ ਰਿਹਾ, ਅੱਛਾ ਨਹੀਂ ਤਾਂ ਤੂੰ ਸਾਡਾ ਨੱਕ ਨਾ ਵਢਾਉਂਦਾ । (ਦਿਲੀ ਦਰਦ ਨਾਲ) ਤੇਰਾ ਵਿਆਹ ਕਰਨ ਬਾਰੇ ਮੈਂ ਸੋਚਿਆ ਸੀ । ਪਰ ਤੂੰ ਕੋਈ ਨਾ ਕੋਈ ਟੰਟਾ ਖੜਾ ਹੀ ਰਖਦੈਂ ।

ਖ਼ਾਲਿਦ : ਅੰਮੀ, ਤੂੰ ਵੀ ਅਜੀਬ ਗੱਲਾਂ ਕਰਦੀ ਐਂ । ਕੋਈ ਗੱਲ ਸਹਾਰਨ ਦੀ ਹਿੰਮਤ ਵੀ ਹੈ ? ਵਿਆਹ ਨਹੀਂ ਕਰਵਾਉਣਾ—ਮੈਂ ਐਦਾਂ ਕਦੇ ਕਿਹੈ ?

ਆਮੀਨਾ : ਤੇਰੇ ਕਹਿਣ ਦੀ ਜ਼ਰੂਰਤ ਹੀ ਕੀ ਐ ? (ਕਦੀਸਾ ਪੱਤੇਈ ਦਾ ਹੱਥ ਫੜ ਕੇ ਅੰਦਰ ਜਾਂਦੀ ਹੈ । ਉਹਨੂੰ ਦੇਖ ਕੇ ਹੌਲੀ ਆਵਾਜ਼ ਵਿਚ) ਹਰਾਮਜ਼ਾਦਿਆ, ਸਾਰੇ ਪਿੰਡ ਵਿਚ ਹੂਲਾ ਉਡ ਗਿਐ ਪਈ ਇਹਨੂੰ ਗਰਭ ਠਹਿਰ ਗਿਐ । ਤੈਨੂੰ ਪਤੈ ਏਸ ਗੱਲ ਦਾ ?

ਖ਼ਾਲਿਦ : (ਹੱਸਦਿਆਂ) ਪਿੰਡ ਵਾਲਿਆਂ ਦੇ ਕਹਿਣ ਨਾਲ ਹੋ ਜਾਊ ? ਤੈਨੂੰ ਕੀ ਲਗਦੈ ?

ਆਮੀਨਾ : ਮੈਨੂੰ ਕੀ ਲਗਣੈ ? ਵੇ ਤੂੰ ਜਵਾਨ ਐਂ । ਬੇਪਰਵਾਹ ਜਵਾਨ । ਏਦੂੰ ਵਧ ਲੋਕਾਂ ਨੂੰ ਕੀ ਚਾਹੀਦੈ ? ਨਹੀਂ ਚਾਹੀਦੈ ? ਅਸੀਂ ਅੰਗਿਆਰ ਲਈ ਬੈਠੇ ਆਂ ਆਪਣੇ ਘਰ ।

ਖ਼ਾਲਿਦ : ਠੀਕ ਐ ਅੰਮੀ । ਇਥੇ ਅੰਗਿਆਰ ਹੈ । ਪਰ ਇਹਦਾ ਸੇਕ ਪਿੰਡ ਵਾਲਿਆਂ ਨੂੰ ਹੈ । ਇਸੇ ਲਈ ਕਹਿੰਦੇ ਫਿਰਦੇ ਨੇ ।

ਆਮੀਨਾ : ਮੈਂ ਇਹਨੂੰ ਆਪਣੇ ਘਰੋਂ ਕਢ ਕੇ ਸਾਹ ਲਵਾਂਗੀ ।

ਖ਼ਾਲਿਦ : ਅੰਮੀ !

ਆਮੀਨਾ : ਨਹੀਂ ਤਾਂ ਦੱਸੇ ਬਗ਼ੈਰ ਕਿਤੇ ਚਲੇ ਜਾਊਂ । ਤੂੰ, ਤੇਰਾ ਅੱਬਾ, ਤੇ ਇਹ ਸਾਰੇ ਰਲ ਕੇ ਜੋ ਮਰਜ਼ੀ ਐ ਕਰੀਓ ।

ਖ਼ਾਲਿਦ : ਅੰਮੀ ਕੀ ਆਖਦੀ ਏਂ ?

ਆਮੀਨਾ : ਤੇਰੀਆਂ ਗੱਲਾਂ ਮੇਰੇ ਦਿਮਾਗ਼ ਵਿਚ ਨਹੀਂ ਪੈਣੀਆਂ। ਤੇਰਾ ਦਿਮਾਗ਼ ਪੁੱਠਾ ਚਲ ਰਿਹੈ, ਪੁੱਠਾ।

ਖ਼ਾਲਿਦ : ਪੁੱਤ ਤੇ ਪਿਉ ਨੂੰ ਛੱਡ ਕੇ ਜੇ ਤੂੰ ਆਪਣਾ ਹੋਣਾ ਦਖਾਉਣੈ, ਤਾਂ ਫੇਰ ਤੂੰ ਜੋ ਦਿਲ ਵਿਚ ਆਉਂਦੈ, ਕਰ।

ਆਮੀਨਾ : ਇਸ ਹੱਤਕ ਨਾਲੋਂ ਤਾਂ ਜ਼ਿਆਦਾ ਸੁਖ ਕਿਤੇ ਜਾ ਕੇ ਹੀ ਮਿਲੂ। (ਪਸ਼ੇਮਾਨ ਹੋਇਆ ਉਸਮਾਨ ਆਉਂਦਾ ਹੈ। ਕੁਰਸੀ ਉਤੇ ਚੁੱਪ ਕਰਕੇ ਬੈਠ ਜਾਂਦਾ ਹੈ) ਵੇ ਸਭ ਤੋਂ ਅਕਲਮੰਦ ਸਮਝਦੈਂ ਆਪਣੇ-ਆਪ ਨੂੰ ? ਤੂੰ ਕਰ ਕੀ ਰਿਹੈਂ, ਤੂੰ ਕਦੇ ਸੋਚਿਐ ਬਹਿ ਕੇ ? (ਉਸਮਾਨ ਨੂੰ) ਕੀ ਗੱਲ ਐ ? ਕੀ ਹੋਇਆ ਤੈਨੂੰ ? ਮੂੰਹ ਵਿਚ ਘੁੰਗਣੀਆਂ ਪਾਈਐਂ ? ਹੂੰ ?

ਉਸਮਾਨ : (ਕੁਝ ਗ਼ੁੱਸੇ ਵਿਚ) ਹਾਂ ! (ਖ਼ਾਲਿਦ ਨੂੰ) ਓਏ ਤੂੰ ਜੋ ਕਰ ਰਿਹੈ, ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਹਾਲੇ ਤਕ ਮੈਨੂੰ ਉਹਦੇ ਨਾਲ ਕੋਈ ਨਫ਼ਰਤ ਨਹੀਂ ਹੋਈ। ਪਰ ਤੇਰੇ ਨਾਲ ਹੁਣ ਹੋ ਗਈ ਐ। ਉਹਨੂੰ ਇਥੇ ਰਖਣੈ ਤਾਂ ਤੂੰ ਰਖ। ਮੈਂ ਕੁਛ ਨਹੀਂ ਕਹਿੰਦਾ। ਪਰ ਇਕ ਗੱਲ ਐ, ਤੂੰ ਜਲਦੀ ਵਿਆਹ ਕਰ ਲੈ। ਜੇ ਨਹੀਂ ਕਰਨਾ, ਤਾਂ ਉਹਨੂੰ ਹੁਣੇ ਇਥੋਂ ਭੇਜ ਦਿਓ।

ਆਮੀਨਾ : ਗੱਲ ਖ਼ਾਨੇ ਪਈ ਤੇਰੇ ? ਆਦਮੀ ਇੱਜ਼ਤ ਨਾਲ ਘਰੋਂ ਬਾਹਰ ਪੈਰ ਨਹੀਂ ਰਖ ਸਕਦਾ। ਤੇਰੇ ਕੰਨੀਂ ਵੀ ਤਾਂ ਕੋਈ ਨਾ ਕੋਈ ਗੱਲ ਪੈਂਦੀ ਹੋਏਗੀ।

ਖ਼ਾਲਿਦ : ਅੰਮੀ, ਮੈਂ ਇਹਨੂੰ ਇਥੇ ਮਨਆਈਆਂ ਕਰਨ ਲਈ ਨਹੀਂ ਲਿਆਇਆ ਸੀ।

ਉਸਮਾਨ : ਪਿੰਡ ਵਾਲਿਆਂ ਦੇ ਦਿਮਾਗ਼ ਵਿਚ ਤੇਰੀ ਇਹ ਗੱਲ ਨਹੀਂ ਪੈਣੀ। ਉਹ ਤਾਂ ਕੁਛ ਹੋਰ ਹੀ ਕਹਿੰਦੇ ਫਿਰਦੇ ਐ।

ਖ਼ਾਲਿਦ : ਉਹ ਤਾਂ ਕਹਿਣਗੇ ਹੀ, ਉਨ੍ਹਾਂ ਦੇ ਹਥੋਂ ਮਨਆਈਆਂ ਕਰਨ ਦਾ ਮੌਕਾ ਜੁ ਖੁਸ ਗਿਆ।

ਆਮੀਨਾ : ਤੂੰ ਕੀਹਦੇ ਨਾਲ ਇਹ ਸਾਰੀਆਂ ਗੱਲਾਂ ਕਰਦੈਂ ? ਕੋਈ ਕਹਿਣੇ ਵੀ ਲੱਗੇ, ਤਾਂਹੀਓਂ ਏ।

ਖ਼ਾਲਿਦ : ਮੈਂ ਰਤਾ ਸੋਚ ਲਵਾਂ। ਫੇਰ ਦਸਾਂਗਾ। (ਸੋਚਦਾ ਖੜਾ ਹੁੰਦਾ ਹੈ)

ਆਮੀਨਾ : ਸੋਚ ਲੈ। ਕਬਰ ਵਿਚ ਪੈਰ ਧਰ ਕੇ ਇਹਦੀਆਂ ਸੋਚਾਂ ਮੁੱਕਣੀਆਂ ਨਹੀਂ। ਹੋਰ ਨਹੀਂ ਤਾਂ ਕੀ। ਮੈਂ ਚਲੀ। (ਅੰਦਰ ਜਾਂਦੀ ਹੈ)

ਉਸਮਾਨ : ਤੇਰੇ ਤਾਏ ਨੂੰ ਅੱਜ ਬੁਲਾ ਕੇ ਕੀ-ਕੀ ਕਿਹਾ, ਤੈਨੂੰ ਪਤਾ ਨਹੀਂ। ਤੂੰ ਜੋ ਕੁਛ ਕਰ ਰਿਹੈਂ, ਉਹਦੇ ਵਿਚ ਬੜਾ ਕੁਛ ਠੀਕ ਐ, ਇਹਦੇ ਨਾਲ ਮੈਂ ਸਹਿਮਤ ਹਾਂ। ਪਰ ਏਨੇ ਕੁਛ ਲਈ ਬੰਦੇ ਨੂੰ ਬੇਇਜ਼ਤੀ ਬਹੁਤ ਸਹਾਰਨੀ ਪੈਂਦੀ ਐ। ਤੂੰ ਮੇਰੀ ਗੱਲ ਸੁਣ।

ਕਦੀਸਾ : (ਪ੍ਰਵੇਸ਼ ਕਰਕੇ) ਖ਼ਾਲਿਦ, ਪੱਤੇਈ ਭੈਣ ਰੋ ਰਹੀ ਐ । ਉਹ ਇਥੋਂ ਚਲੇ ਚੱਲੀ ਐ ।

ਉਸਮਾਨ ਮੁੜ ਕੇ ਦੇਖਦਾ ਹੈ ।

ਖ਼ਾਲਿਦ : ਹੈਂ ?

ਕਦੀਸਾ : ਚਾਚਾ-ਚਾਚੀ ਨੂੰ ਪਸੰਦ ਨਹੀਂ ਤਾਂ ਉਹ ਇਥੇ ਨਹੀਂ ਰਹੇਗੀ ।

ਖ਼ਾਲਿਦ ਅੰਦਰ ਜਾਂਦਾ ਹੈ । ਪਿਛੇ ਪਿਛੇ ਕਦੀਸਾ ਵੀ ।

ਆਮੀਨਾ : (ਚਾਰੇ ਪਾਸੇ ਦੇਖ ਕੇ ਪਤੀ ਕੋਲ ਹੌਲੀ-ਜਿਹੇ) ਜ਼ਿਆਦਾ ਨਾ ਆਖੀਂ । ਜਦ ਇਹ ਇਥੇ ਨਾ ਹੋਇਆ, ਤਾਂ ਉਹਨੂੰ ਇਥੋਂ ਭੇਜ ਦਿਆਂਗੇ । ਆਪਣਾ ਹੀ ਪੁੱਤ ਹੈ ਨਾ । ਫੇਰ ਸਭ ਕੁਛ ਠੀਕ ਹੋ ਜਾਊ ।

ਉਸਮਾਨ : ਕੁਛ ਕਰਨਾ ਹੀ ਪਊ ! ਭਾਈਜਾਨ ਨੂੰ ਹੁਣ ਮੈਂ ਕੁਛ ਕਹਿਣ ਜੋਗਾ ਨਹੀਂ । ਕਹਿਣ ਲਈ ਕੁਛ ਹੈ ਵੀ ਨਹੀਂ । ਅੱਜ ਮਸੀਤੇ ਲੋਕਾਂ ਨੂੰ ਜਵਾਬ ਦਿੰਦਿਆਂ-ਦਿੰਦਿਆਂ ਮੈਂ ਬੜਾ ਪਰੇਸ਼ਾਨ ਹੋ ਗਿਆ ।

ਆਮੀਨਾ : ਪਿਉ ਦਾ ਆਖਿਆ ਪੁੱਤ ਟਾਲ ਸਕਦੈ ਭਲਾ ? ਸੋਚ-ਵਿਚਾਰ ਕੇ ਹੀ ਘਲਣਾ ਠੀਕ ਐ ।

ਖ਼ਾਲਿਦ ਪ੍ਰਵੇਸ਼ ਕਰਦਾ ਹੈ । ਮਾਂ-ਪਿਉ ਗੱਲਬਾਤ ਬੰਦ ਕਰ ਦਿੰਦੇ ਹਨ । ਖ਼ਾਲਿਦ ਦੇ ਪਿਛੇ ਰੋਂਦੀ ਪੱਤੇਈ ਤੇ ਉਦਾਸ ਕਦੀਸਾ ਵੀ ਪ੍ਰਵੇਸ਼ ਕਰਦੀ ਹੈ ।

ਖ਼ਾਲਿਦ : (ਦ੍ਰਿੜ੍ਹਤਾ ਨਾਲ) ਅੰਮੀਂ । ਅੱਬਾ । ਪੱਤੇਈ ਇਥੋਂ ਜਾ ਰਹੀ ਐ । ਇਹਦੇ ਇਥੇ ਰਹਿਣ ਨਾਲ ਅੰਮੀ ਤੇ ਅੱਬਾ ਨੂੰ ਬਹੁਤ ਪਰੇਸ਼ਾਨੀ ਐ । ਸਾਡੇ ਘਰ ਵਿਚ ਕਲੇਸ਼ ਇਹਦੇ ਆਉਣ ਕਰਕੇ ਪਿਆ ਹੋਇਐ । ਹੈ ਨਾ ? ਇਥੇ ਆਉਣ ਤੋਂ ਪਹਿਲਾਂ ਇਹਨੇ ਕੀ ਕੀਤਾ, ਇਹ ਤੁਸੀਂ ਰਹਿਣ ਦਿਓ । ਇਥੇ ਆਉਣ ਮਗਰੋਂ ਇਹਨੇ ਕੋਈ ਗ਼ਲਤੀ ਨਹੀਂ ਕੀਤੀ । ਤੁਹਾਡੀ ਕੋਈ ਗੱਲ ਟਾਲੀ ਨਹੀਂ । ਤੁਹਾਡੇ ਆਦਰ-ਮਾਣ ਵਿਚ ਕੋਈ ਕਸਰ ਨਹੀ ਛੱਡੀ । ਇਹ ਤੁਸੀਂ ਆਪ ਦੇਖਿਐ । ਇਹਦੇ ਨਾਲੋਂ ਵੀ ਵੱਡੀ ਜੇ ਪਿੰਡ ਵਾਲਿਆਂ ਦੀ ਗੱਲ ਐ, ਤਾਂ ਮੈਂ ਕੁਛ ਨਹੀਂ ਆਖ ਸਕਦਾ । ਇਹ ਇਜਾਜ਼ਤ ਮੰਗ ਰਹੀ ਐ । ਤੁਸੀਂ ਦਿਓ । ਜਾਣ ਲੱਗਿਆਂ ਤੁਹਾਨੂੰ ਪੁੱਛਣਾ ਹੀ ਹੈ ਨਾ ? (ਉਸਮਾਨ ਤੇ ਆਮੀਨਾ ਚੁਪਚਾਪ ਖੜੇ ਹਨ । ਖ਼ਾਲਿਦ ਪੁਰਸੋਜ਼ ਲਹਿਜੇ ਵਿਚ ਕਹਿੰਦਾ ਹੈ ।) ਇਹ ਇਥੋਂ ਚਲੀ ਜਾਏਗੀ । ਤੁਹਾਡੇ ਵਰਗੇ ਸਾਰੇ ਘਰ ਇਹਨੂੰ ਮੂੰਹ ਨਹੀਂ ਲਾਉਣਗੇ । ਇਹ ਜਿਥੇ ਜਾਏਗੀ, ਕਿੱਸੇ-ਕਹਾਣੀਆਂ ਇਹਦੇ ਨਾਲ ਜਾਣਗੇ । ਭੁੱਖ ਦੀ ਮਾਰੀ ਇਹ ਦਰ-ਦਰ ਮੰਗਦੀ ਫਿਰੇਗੀ । ਜਵਾਨ-ਜਹਾਨ ਕੁੜੀ ਐਦਾਂ ਜੀਉਂਦੀ

ਨਹੀਂ ਰਹਿ ਸਕਦੀ। ਭੁੱਖ ਤੋਂ ਵੱਡੀ ਕਿਹੜੀ ਸ਼ੈ ਹੈ, ਅੰਮੀ ? ਹੋਰ ਕੋਈ ਰਾਹ ਨਾ ਦੇਖ ਇਹ ਕੋਈ ਹੋਰ ਕੰਮ ਕਰਨ ਲਈ ਮਜਬੂਰ ਹੋਏਗੀ। (ਹਿਰਦੇ ਵੇਦਕ ਸ਼ਕਤੀ ਨਾਲ) ਇੰਨਾ ਹੀ ਨਹੀਂ ਅੰਮੀ, ਤੁਹਾਡੇ ਇਨ੍ਹਾਂ ਪਿੰਡ ਵਾਲਿਆਂ ਦੀਆਂ ਕਰਤੂਤਾਂ ਨਾਲ ਇਹ ਹੱਡ ਰਗੜ ਰਗੜ ਕੇ ਮਰੇਗੀ। ਇਹ ਇਸ ਮੌਤ ਮਰਨ ਲਈ ਇਥੋਂ ਚਲੀ ਐ। ਇਸ ਮੌਤ ਦੀ ਇਜਾਜ਼ਤ ਦਿਓ, ਅੱਬਾ। ਫੇਰ ਤੁਹਾਨੂੰ ਕੋਈ ਪਰੇਸ਼ਾਨੀ ਨਹੀਂ ਹੋਣੀ ਚਾਹੀਦੀ।...ਕਿਉਂ, ਤੁਸੀਂ ਸਾਰੇ ਖ਼ਾਮੋਸ਼ ਕਿਉਂ ਹੋ ? ਡਰਨ ਵਾਲੀ ਕੋਈ ਗੱਲ ਨਹੀਂ। ਇਹਨੂੰ ਜਾਣ ਦੀ ਇਜਾਜ਼ਤ ਦਿਓ। (ਉਸਮਾਨ ਹੌਲੀ ਦੇਣੀ ਉਠ ਕੇ ਅੰਦਰ ਚਲੇ ਜਾਂਦਾ ਹੈ) ਇਹਨੂੰ ਜਾਣ ਦਿਓ, ਅੰਮੀ। ਜਾਣ ਲਈ ਆਖ ਦਿਓ।

ਆਮੀਨਾ : (ਗ਼ੁੱਸੇ ਨਾਲ) ਹਰਾਮਜ਼ਾਦਿਆ ! ਤੂੰ ਮੈਥੋਂ ਨਾ ਅਖਵਾ। ਤੁਸੀਂ ਸਾਰੇ ਰਲ ਕੇ ਜੋ ਚਾਹੋ, ਸੋ ਕਰੋ। ਮੈਂ ਵਿਚ ਨਹੀਂ ਆਉਂਦੀ। (ਮੁੜ ਕੇ ਅੰਦਰ ਜਾਂਦੀ ਹੈ। ਕਦੀਸਾ ਖ਼ਾਲਿਦ ਨੂੰ ਦੇਖ ਕੇ ਮੁਸਕਰਾਉਂਦੀ ਹੈ)

ਕਦੀਸਾ : (ਪੱਤੋਈ ਨੂੰ ਫੜਦਿਆਂ) ਭੈਣ ਪੱਤੋਈ !

## ਛੇਵਾਂ ਦ੍ਰਿਸ਼

ਸਥਾਨ : ਉਸਮਾਨ ਦੇ ਘਰ ਦਾ ਪਿਛਵਾੜਾ। ਰੱਸੀ ਉਤੇ ਗਿੱਲੇ ਕਪੜੇ ਸੁੱਕਣੇ ਪਾਏ ਹੋਏ ਹਨ। ਪੱਤੋਈ ਆ ਕੇ ਕਪੜੇ ਚੁੱਕ ਰਹੀ ਹੈ। ਉਦੋਂ ਕਦੀਸਾ ਪ੍ਰਵੇਸ਼ ਕਰਦੀ ਹੈ। ਕਦੀਸਾ ਕਪੜੇ ਤਹਿ ਕਰਕੇ ਉਨ੍ਹਾਂ ਨੂੰ ਰੱਸੀ ਉਤੇ ਹੀ ਇਕ ਪਾਸੇ ਟੰਗਦੀ ਰਹਿੰਦੀ ਹੈ।

ਕਦੀਸਾ : ਪੱਤੋਈ ਭੈਣ, ਆਪਾਂ ਜਿਸ ਜ਼ਮੀਨ ਉਤੇ ਖੜੇ ਆਂ, ਉਹ ਗੋਲ ਐ, ਤੂੰ ਇਹੀ ਕਹਿੰਦੀ ਸੀ ਨਾ ?

ਪੱਤੋਈ : ਹਾਂ ਗੁੱਡੀ। ਗੋਲ ਐ। ਸੰਤਰੇ ਵਰਗੀ ਗੋਲ। ਘੁੰਮਦੀ ਐ।

ਕਦੀਸਾ : ਮੈਂ ਬੜਾ ਹੀ ਸੋਚਦੀ ਰਹੀ ਆਂ। ਤੇ ਫੇਰ ਅਸੀਂ ਡਿੱਗਦੇ ਕਿਉਂ ਨਹੀਂ ?

ਪੱਤੋਈ : ਜ਼ਮੀਨ ਵਿਚ ਕੋਈ ਤਾਕਤ ਐ। ਖ਼ਾਲਿਦ ਵੀਰ ਤੋਂ ਇਕ ਵਾਰੀ ਫੇਰ ਪੁੱਛ ਕੇ ਵੇਖ। (ਦੂਰ ਦੇਖ ਕੇ) ਨਹੀਂ ਤਾਂ ਰਹਿਣ ਦੇ। ਤੇਰਾ ਛੋਟਾ ਵੀਰ ਖੜਾ ਐ। ਉਹਨੂੰ ਪਤੈ, ਬੁਲਾ ਕੇ ਪੁੱਛ।

ਕਦੀਸਾ : (ਬੁਲਾਉਂਦੀ ਹੈ) ਵੀਰ, ਵੀਰ। (ਪੱਤੋਈ ਨੂੰ) ਆ ਰਹੇ ਹਨ।

ਹਸਨ : (ਪ੍ਰਵੇਸ਼ ਕਰਦਾ ਹੈ) ਕੀ ਗੱਲ ਐ ਗੁੱਡੀ, ਆਦਮੀਆਂ ਨੂੰ ਇਕ ਪਾਸੇ ਟਿਕਣ ਨਾ ਦੇਈਂ ! ਜਦੋਂ ਦੇਖੋ ਹਾਕਾਂ ਮਾਰਦੀ ਹੋਊ—ਵੀਰ, ਵੀਰ। (ਦੋਹਵਾਂ ਨੂੰ ਦੇਖਕੇ) ਕਮਾਲ ਐ ਬਈ। ਅੱਬਾ ਨੂੰ ਧੋਖਾ ਦੇਣ ਲਈ ਹੈ ਨਾ ? ਚਾਚੇ ਦੇ ਘਰ ਕਦੀਸਾ ਆ ਨਹੀਂ ਸਕਦੀ। ਇਸ ਲਈ ਖੁਲ੍ਹੇ ਹਵਾਹਾਰੇ ਖੜੋ ਕੇ ਹੋ ਰਹੀ ਐ, ਗੱਲਬਾਤ। ਲਗਦੈ, ਛੇਕੜ ਨੂੰ ਅੱਬਾ ਇਥੇ ਵੀ ਕੰਧ ਕਢ ਦੇਣਗੇ।

ਕਦੀਸਾ : ਮੈਂ ਤਾਂ ਚਾਚੇ ਦੇ ਘਰ ਹਮੇਸ਼ਾਂ ਜਾਵਾਂਗੀ।...ਨਹੀਂ ਵੀਰ, ਆਪਾਂ ਜਿਸ ਧਰਤੀ ਉਤੇ ਖੜੋਤੇ ਹਾਂ, ਉਹ ਗੋਲ ਐ ?

ਹਸਨ : (ਹੈਰਾਨੀ ਨਾਲ) ਤੈਨੂੰ ਕੀਹਨੇ ਕਿਹਾ ਗੋਲ ਐ ?

ਕਦੀਸਾ : ਖ਼ਾਲਿਦ ਵੀਰ ਦੇ ਆਖਣ ਉਤੇ ਪੱਤੋਈ ਭੈਣ ਨੇ ਦੱਸਿਐ।

ਹਸਨ : ਪੱਤੇਈ, ਤੂੰ ਬੇਕਾਰ ਦੀਆਂ ਗੱਲਾਂ ਵਿਚ ਬੁੱਧੂ ਨੂੰ ਨਾ ਪੜ੍ਹਾ।

ਪੱਤੇਈ : ਮੈਂ ਸਹੀ ਗੱਲ ਕੀਤੀ ਐ ਨਾ ? ਧਰਤੀ ਗੋਲ ਹੈ ਨਾ ?

ਹਸਨ : ਆਹਾ ! ਗੋਲ ਐ ? ਅੱਖਾਂ ਨੇ ਕਿ ਕੌਲ ਡੋਡੇ ? ਰਤਾ ਦੇਖ। ਸਿੱਧੀ ਪੱਧਰੀ ਜ਼ਮੀਨ ਪਈ ਐ। (ਕਦੀਸਾ ਨੂੰ) ਤੇ ਤੂੰ ਹੁਣ ਅੱਬਾ ਦੇ ਸਾਹਮਣੇ ਨਾ ਹੋਵੀਂ। ਤੇਰੇ ਡੱਕਰੇ-ਡੱਕਰੇ ਕਰ ਦਊ। ਗੋਲ ਐ, ਇਹ ਲੋਕਾਂ ਦੀ ਗੱਲ ਐ ਨਾ ? ਤੈਨੂੰ ਜੋ ਦੀਹਦੈ, ਤੂੰ ਉਹਦੀ ਹੀ ਗੱਲ ਕਰ।

ਪੱਤੇਈ : ਧਰਤੀ ਆਪਣੀ ਕੀਲੀ 'ਤੇ ਘੁੰਮਦੀ ਸੂਰਜ ਦੇ ਚਾਰੇ ਪਾਸੇ ਚੱਕਰ ਲਾ ਰਹੀ ਐ, ਇਹ ਮੈਂ ਪੜ੍ਹਿਐ। ਭੂਗੋਲ ਦੀ ਕਿਤਾਬ ਵਿਚ ਹੈ ਨਾ ?

ਹਸਨ : ਭੂਗੋਲ ! ਤਾਂ...ਤਾਂ ਮੇਰੀ ਗੁੱਡੋ, ਇਹ ਕੂੜਰ ਐ। ਧਰਤੀ ਬੌਲਦ ਦੇ ਸਿੰਗ ਉਤੇ ਟਿਕੀ ਹੋਈ ਐ। ਮੈਂ ਜੋ ਪੜ੍ਹਿਐ, ਉਹੀ ਦੱਸ ਰਿਹਾਂ। ਕਦੇ ਕਦੇ ਬੌਲਦ ਜਦ ਥੱਕ ਜਾਂਦੈ, ਤਾਂ ਉਹ ਸਿੰਗ ਬਦਲਦੈ। ਤਾਂ ਫੇਰ ਇਹ ਧਰਤੀ ਹਿੱਲਦੀ ਐ।

ਕਦੀਸਾ : (ਹੈਰਾਨੀ ਨਾਲ) ਤਾਂ ਫੇਰ ਉਹ ਬੌਲਦ ਕਿੰਨਾ ਵੱਡਾ ਹੋਏਗਾ।

ਹਸਨ : ਵੱਡਾ ਹੈ ਨਾ ?

ਪੱਤੇਈ : ਇਹ ਗੱਲ ਛਡ ਪਰਾਂ। ਅੱਛਾ ਤੇ ਉਹ ਬੌਲਦ ਖੜਾ ਕਿਥੇ ਹੁੰਦੈ, ਇਹ ਤਾਂ ਰਤਾ ਦੱਸ।

ਹਸਨ : ਉਹ ਧਰਤੀ ਤੋਂ ਵੀ ਵੱਡੀ ਚੱਟਾਨ 'ਤੇ ਖੜੈ।

ਕਦੀਸਾ : ਤੇ ਉਹ ਚੱਟਾਨ ਕਿਥੇ ਪਈ ਐ ?

ਹਸਨ : ਉਹ...ਉਹ...ਉਹ ਤੋਂ ਵੀ ਵੱਡੀ ਮੱਛੀ ਐ, ਐਦਾਂ ਕਹਿੰਦੇ ਨੇ। ਉਹਦੇ ਦੰਦ ਤੇ ਪਈ ਐ। (ਪੱਤੇਈ ਦੇ ਕੁਝ ਪੁੱਛਣ ਦਾ ਭਾਵ ਦੇਖ ਕੇ) ਠਹਿਰ। ਠਹਿਰ ਉਹ ਮੱਛੀ ਕਿਥੇ ਐ, ਇਹੀ ਪੁੱਛਣਾ ਚਾਹੁੰਦੀ ਹੈਂ ਨਾ ? ਦੱਸਦਾਂ। ਉਹ ਉਹਦੇ ਤੋਂ ਵੱਡੇ ਸਮੁੰਦਰ ਵਿਚ ਐ। ਸਮਝੀ ?

ਕਦੀਸਾ : ਤੇ ਉਹ ਸਮੁੰਦਰ ?

ਹਸਨ : ਉਹ ਸਮੁੰਦਰ ਨਰਕ ਅੰਦਰੋਂ ਆਉਣ ਵਾਲੇ ਧੂੰਏਂ 'ਤੇ ਟਿਕਿਆ ਹੋਇਐ।

ਕਦੀਸਾ : ਤੇ ਫੇਰ ਨਰਕ ? ਇਹ ਵੀ ਦੱਸ ਦਿਓ।

ਹਸਨ : ਹਾਂ, ਠਹਿਰ, ਠਹਿਰ। ਉਥੇ ਸਾਰੀ ਗੜਬੜ ਐ। ਉਹਦੇ ਬਾਰੇ ਪੁੱਛਣਾ ਮਨ੍ਹਾਂ ਏ। ਉਹ ਅੱਲਾਹ ਦੀ ਕੁਦਰਤ ਵਿਚ ਹੋਣ ਵਾਲਾ ਕੰਮ ਐ। ਉਹਦੇ ਬਾਰੇ ਪੁੱਛਣਾ ਮਨ੍ਹਾਂ ਹੈ।

ਕਦੀਸਾ : ਉਹ ਕਿਉਂ ਵੀਰ ?

ਹਸਨ : ਪੁੱਛਣਾ ਮਨ੍ਹਾਂ ਹੈ, ਇਹਦਾ ਮਤਲਬ ਮਨ੍ਹਾਂ ਹੈ।

( ਪੱਾਭੇਈ ਹੱਸਦੀ ਹੈ)

ਕਦੀਸਾ : ਤਾਂ ਮੈਂ ਕਿਹਦੀ ਗੱਲ ਮੰਨਾਂ ? ਦੋਹਵੇਂ ਗੱਲਾਂ ਨਹੀਂ ਮੰਨੀਆਂ ਜਾ ਸਕਦੀਆਂ ।

ਹਸਨ : ਨਹੀਂ ਤਾਂ ਤੂੰ ਇਕ ਕੰਮ ਕਰ । ਅੱਬਾ ਦੀ ਸੋਟੀ ਐ ਨਾ ? ਧਰਤੀ ਉਹਦੇ ਵਾਂਗੂ ਲੰਮੀ ਐ, ਇਹ ਮੰਨ ਲੈ । ਕਿਉਂ ? (ਹਮਦਰਦੀ ਨਾਲ) ਗੁੱਡੀ, ਤੂੰ ਏਨੀ ਬੁੱਧੂ ਹੋ ਗਈ ਐ ?

ਕਦੀਸਾ : ਮੇਰੇ ਲਈ ਏਨੀ ਅਕਲ ਹੀ ਬਥੇਰੀ ਐ ।

ਹਸਨ : ਇਹ ਠੀਕ ਐ । ਹੁਣ ਤਾਂ ਏਨੀ ਹੀ ਬਥੇਰੀ ਐ ਨਾ । ਤੇਰਾ ਵਿਆਹ ਵੀ ਨੇੜੇ ਹੀ ਐ । ਬਾਕੀ ਲਾੜ੍ਹਾ ਦੱਸ ਦਏਗਾ । (ਪੱਾਤੇਈ ਨੂੰ) ਖ਼ਾਲਿਦ ਇਥੇ ਹੀ ਐ ? ਮੈਂ ਕਦੀਸਾ ਬਾਰੇ ਉਹਦੇ ਨਾਲ ਗੱਲਾਂ ਕਰਨੀਆਂ ਹਨ ।

ਪੱਾਤੇਈ : ਕਿਹੜੀਆਂ ਖ਼ਾਸ ਗੱਲਾਂ ਨੇ ਕਰਨ ਵਾਲੀਆਂ ।

ਹਸਨ : ਕਦੀਸਾ ਦੇ ਪ੍ਰਾਹੁਣੇ ਬਾਰੇ ਨੇ । ਦੇਖ ਪੱਾਤੇਈ, ਨਹੀਂ ਸੱਚ, ਫ਼ਾਤਿਮਾ । ਵਿਆਹ ਨੇੜੇ ਹੀ ਹੈ ਨਾ ? ਤੇ ਮੇਰੀ ਕਦੀਸਾ ਦਾ ਪ੍ਰਾਹੁਣਾ ਕੌਣ ਹੈ, ਕਿਹੋ ਜਿਹਾ ਹੈ, ਕੋਈ ਪਤਾ ਨਹੀਂ । (ਕਦੀਸਾ ਸ਼ਰਮ ਤੇ ਪਰੇਸ਼ਾਨੀ ਨਾਲ ਮੂੰਹ ਮੋੜਦੀ ਹੈ) ਮੈਂ ਦੇਖਿਐ, ਪੱਾਤੇਈ । ਨਿਰਾ ਬਾਂਦਰ ਐ । ਵੱਡੇ ਵੱਡੇ ਦੰਦ, ਮੁੜਿਆ ਹੋਇਆ ਨੱਕ । ਗੱਲ ਕੀ ਇਹੋ ਜਿਹੈ (ਮੂੰਹ ਵਿਗਾੜ ਕੇ ਦਿਖਾਉਂਦਾ ਹੈ) ਰੰਗ, ਤਵੇ ਦਾ ਦੂਜਾ ਪਾਸਾ ।

ਪੱਾਤੇਈ ਹੱਸਦੀ ਹੈ ।

ਪੱਾਤੇਈ : ਕਦੀਸਾ ਦਾ ਪ੍ਰਾਹੁਣਾ ਹੈ ਤਾਂ ਮਾਲਦਾਰ ਸਾਮੀ ਨਾ ?

ਕਦੀਸਾ ਅੱਖਾਂ ਮੀਟ ਕੇ ਰੋਂਦੀ ਹੈ ।

ਹਸਨ : ਤੂੰ ਰੋਣ ਲੱਗੀ ਐਂ । ਚੰਗਾ, ਮੈਂ ਨਹੀਂ ਕੁਛ ਕਹਿੰਦਾ ।

ਪੱਾਤੇਈ : ਅੱਲਾਹੁੱਮਸੱਲੇ ! ਇਹ ਕੀ ਕਦੀਸਾ ? (ਕਦੀਸਾ ਜਾਂਦੀ ਹੈ) ਤੁਸੀਂ ਐਵੇਂ ਵਿਚਾਰੀ ਨੂੰ ਰੁਆ ਦਿਤਾ ।

ਹਸਨ : ਹੁਣੇ ਹਟ ਜਾਊ ਰੋਣਾ ਇਹਦਾ । ਇਹ ਕਿਹੜਾ ਵੱਡਾ ਕੰਮ ਐ । ਹਵਾਈ ਜਹਾਜ਼ ਕਿਦਾਂ ਉਡਦੇ, ਇਹ ਪੁੱਛਣ ਇਧਰ ਆਊ । ਸਿਰਫ਼ ਦੱਸਣ ਦੀ ਗੱਲ ਐ । ਰੋਣ ਆਪੇ ਬੰਦ ਹੋ ਜਾਊ ।

ਪੱਾਤੇਈ : ਕਦੀਸਾ ਤੇ ਤੁਹਾਨੂੰ ਅੱਬਾ ਦੇ ਆਖੇ ਚਲਣਾ ਚਾਹੀਦੇ । ਅੱਬਾ ਨੂੰ ਗ਼ੁੱਸਾ ਕਿਉਂ ਚੜ੍ਹਾਉਂਦੇ ਹੋ ? ਘਰ ਵਿਚ ਹਮੇਸ਼ਾ ਘੜਮੱਸ ਪਈ ਰਹਿੰਦੀ ਹੈ ।

ਹਸਨ : ਅੱਬਾ ਦੀ ਆਖੀ ਹਰ ਗੱਲ ਮੰਨਣ ਦਾ ਮੇਰੇ ਵਿਚ ਹੌਸਲਾ ਨਹੀਂ ਹੈ, ਫ਼ਾਤਿਮਾ ।

ਪੱਾਤੇਈ : ਉਹ ਕਿਉਂ ?

ਹਸਨ : ਸਿਰ ਘੋਨਮੋਨ, ਟਿੰਡ ਕਰਵਾਉ। ਚਿੱਟੀ ਟੋਪੀ ਪਾਓ। ਤਹਿਮਤ ਉੱਚੀ ਕਰਕੇ ਬੰਨ੍ਹੋ। ਕੂਹਣੀ ਦੇ ਹੇਠਾਂ ਤਕ ਬਾਹਵਾਂ ਵਾਲਾ ਕੁੜਤਾ ਪਾਓ। ਫੇਰ ਕੁੱਕੜ ਦੀ ਬਾਂਗ ਨਾਲ ਉਠ ਕੇ ਨਮਾਜ਼ ਅਤਾ ਕਰੋ। ਫੇਰ ਜਾ ਕੇ ਹੱਟੀ ਖੋਲ੍ਹੋ। ਪੰਜ ਵਾਰ ਨਮਾਜ਼ ਪੜ੍ਹੋ। ਫੇਰ ਹੱਟੀ ਬੰਦ ਕਰਕੇ ਆਓ। ਫੇਰ ਸ਼ਾਦੀ ਹੋ ਜਾਊ। ਨਿਆਣਿਆਂ ਦੇ ਪਿਉ ਹੋ ਜਾਵਾਂਗੇ। ਬੁੱਢੇ ਹੋ ਜਾਵਾਂਗੇ। ਮਰ ਜਾਵਾਂਗੇ। ਫੇਰ ਬਹਿਸ਼ਤ ਵਿਚ ਜਾ ਕੇ ਸੁਖ ਨਾਲ ਰਹਾਂਗੇ। (ਪੱਤੇਈ ਹੱਸਦੀ ਹੈ) ਤੀਵੀਆਂ ਕਿਸੇ ਨੂੰ ਨਾ ਦੇਖਣ, ਅੰਦਰ ਵੜੀਆਂ ਰਹਿਣ। ਪਿਉ ਗਭਰੂ ਲਭ ਲਿਆਊ। ਫੇਰ ਨਿਆਣੇ ਜੰਮੋ, ਰੋਜ਼ੇ ਤੇ ਫੇਰ ਨਮਾਜ਼। ਪਿਛਲਾ ਪਹਿਰ ਆ ਜਾਊ ਤੇ ਫੇਰ ਮਰ ਕੇ ਬਹਿਸ਼ਤ ਵਿਚ ਆਰਾਮ ਨਾਲ ਰਹੋਗੇ।

ਪੱਤੇਈ : ਆਪਣੀਆਂ ਕੁੜੀਆਂ ਲਈ ਏਨਾ ਹੀ ਕਾਫ਼ੀ ਐ। ਨਹੀਂ ਤਾਂ ਕੁਰਾਹੇ ਪੈ ਜਾਣਗੀਆਂ।

ਹਸਨ : ਫ਼ਾਤਿਮਾ ਨੇ ਕਿਹੜੀ ਖ਼ੁਨਾਮੀ ਕੀਤੀ ਐ ? ਪਰ ਪਿੰਡ ਵਾਲੇ ਤੇਰੇ ਤੇ ਮੇਰੇ ਬਾਰੇ ਪਤਾ ਨਹੀਂ ਕੀ-ਕੀ ਕਹਿ ਰਹੇ ਨੇ ? ਇਹ ਸਾਰਾ ਕੁਝ ਤੇਰੇ ਕਰਕੇ ਐ ? ਸਾਡੇ ਅੱਬਾ ਦਾ ਗ਼ੁੱਸਾ ਕਹਿਣ ਨਾਲ ਘਟ ਹੋਏਗਾ ? ਕੱਲ ਚਾਚੇ ਨੂੰ ਸੱਦ ਕੇ ਬੜਾ ਝਿੜਕਿਆ। ਪੱਤੇਈ ਨੂੰ ਇਥੋਂ ਘਲ ਦੇਣ ਦਾ ਵਾਅਦਾ ਕਰਕੇ ਚਾਚਾ ਇਥੇ ਆਇਆ ਸੀ। ਫ਼ਾਤਿਮਾ ਨੂੰ ਇਥੇ ਰਖ ਕੇ ਖ਼ਾਲਿਦ ਕਿੰਨੀਆਂ ਮੁਸੀਬਤਾਂ ਵਿਚ ਪਿਆ ਹੋਇਐ। (ਪੱਤੇਈ ਦੁਖੀ ਹੋ ਜਾਂਦੀ ਹੈ) ਖ਼ਾਲਿਦ ਜਦ ਮਿਲਿਆ ਤਾਂ ਅੱਬਾ ਉਹਦੇ ਟੋਟੇ-ਟੋਟੇ ਕਰ ਦੇਊ। ਖ਼ਾਲਿਦ ਕੁਛ ਵੀ ਕਰ ਲਵੇ, ਅੱਬਾ ਸਿਰਫ਼ ਗ਼ੁੱਸਾ ਹੀ ਕਰਨਗੇ। ਇਨ੍ਹਾਂ ਸਾਰੀਆਂ ਗੱਲਾਂ ਦੀ ਵਜ੍ਹਾ ਫ਼ਾਤਿਮਾ ਹੀ ਹੈ ਨਾ ? (ਪੱਤੇਈ ਦੀਆਂ ਅੱਖਾਂ ਭਰ ਆਉਂਦੀਆਂ ਹਨ) ਹੈ ਨਾ ਫ਼ਾਤਿਮਾ ?

ਪੱਤੇਈ : (ਰੋਂਦਿਆਂ) ਮੇਰੇ ਇਥੇ ਰਹਿਣ ਨਾਲ ਸਾਰਿਆਂ ਨੂੰ ਪਰੇਸ਼ਾਨੀ ਐ। ਮੈਨੂੰ ਸਮਝ ਨਹੀਂ ਆਉਂਦੀ ਮੈਂ ਕੀ ਕਰਾਂ, ਹਸਨ ਵੀਰ। ਮੈਂ ਹਮੇਸ਼ਾ ਇਹੀ ਸੋਚਦੀ ਆਂ, ਪਈ ਮੈਂ ਇਥੋਂ ਚਲੇ ਜਾਵਾਂ। ਖ਼ਾਲਿਦ ਬਾਰੇ ਸੋਚ ਕੇ...

ਹਸਨ : ਹੋਰ ਜੋ ਮਰਜ਼ੀ ਐ ਕਰ ਲਈਂ ਪਰ ਐ ਨਾ ਕਰੀਂ। ਖ਼ਾਲਿਦ ਨੂੰ ਫ਼ਾਤਿਮਾ ਚੰਗੀ ਤਰ੍ਹਾਂ ਨਹੀਂ ਜਾਣਦੀ।

ਪੱਤੇਈ : ਮੈਨੂੰ ਪਤੈ ਪਈ ਮੈਂ ਜਾ ਨਹੀਂ ਸਕਦੀ।

ਕਦੀਸਾ ਪ੍ਰਵੇਸ਼ ਕਰਦੀ ਹੈ।

ਕਦੀਸਾ : (ਹਸਨ ਨੂੰ) ਅੱਬਾ ਤੈਨੂੰ ਬੁਲਾਉਂਦੇ ਐ। ਛੇਤੀ ਆਉਣ ਨੂੰ ਕਿਹੈ।

ਹਸਨ : ਲਗਦੇ ਜਾ ਕੇ ਦੱਸ ਆਈ ਏਂ ਮੈਂ ਤਾਂ ਓਦਾਂ ਹੀ ਕਿਹਾ ਸੀ।

ਕਦੀਸਾ : ਮੈਂ ਕੁਝ ਨਹੀਂ ਜਾਣਦੀ।

ਹਾਸਨ : ਹਾਂ । ਅੱਬਾ ਨੇ ਮੈਨੂੰ ਕੁਛ ਕਿਹਾ, ਤਾਂ ਵੇਖ ਲਈਂ ਤੇਰਾ ਕੀ ਹਾਲ ਕਰੂੰ ।

(ਜਾਂਦਾ ਹੈ)

ਕਦੀਸਾ : ਪੱਤੇਈ ਭੈਣ, ਅੱਬਾ ਨੇ ਵੀਰ ਨੂੰ ਸੱਦਿਆ ਨਹੀਂ । ਵੀਰ ਜਾ ਕੇ ਅੱਬਾ ਅੱਗੇ ਖੜਾ ਹੋਊ ਤਾਂ ਉਹ ਆਪਣੇ ਆਪ ਹੀ ਝਿੜਕਣ ਲਗਣਗੇ । (ਪੱਤੇਈ ਨੂੰ ਰੋਂਦਿਆਂ ਦੇਖ ਕੇ) ਪੱਤੇਈ ਭੈਣ, ਤੂੰ ਰੋਂਦੀ ਐ ? ਤੂੰ ਰੋਂਦੀ ਕਿਉਂ ਏਂ ? ਕਿਉਂ (ਪੱਤੇਈ ਨੀਵੀਂ ਪਾ ਕੇ ਰੋਂਦੀ ਹੈ) ਛੋਟੇ ਵੀਰ ਨੇ ਕੁਛ ਆਖਿਐ ? ਮੈਨੂੰ ਦੱਸੇਂਗੀ ਨਹੀਂ ।

ਪੱਤੇਈ ਮੂੰਹ ਚੁੱਕ ਕੇ ਰੋਂਦੀਆਂ ਅੱਖਾਂ ਨਾਲ ਕਦੀਸਾ ਨੂੰ ਦੇਖਦੀ ਹੈ । ਭਾਵੁਕਤਾ ਕਾਰਨ ਉਹਨੂੰ ਘੁੱਟ ਕੇ ਜੱਫੀ ਪਾਉਂਦੀ ਹੈ ।

## ਸੱਤਵਾਂ ਦ੍ਰਿਸ਼

ਸਥਾਨ : ਉਸਮਾਨ ਦਾ ਘਰ । ਆਮੀਨਾ ਝਾੜੂ ਦੇ ਰਹੀ ਹੈ । ਖ਼ਾਲਿਦ ਬਾਹਰੋਂ ਆ ਕੇ ਚੁਪਚਾਪ ਅੰਮੀ ਦੇ ਪਿੱਛੇ ਜਾ ਕੇ ਜ਼ੋਰ ਦੇਣੀ ਅੰਮੀ ਕਹਿੰਦਾ ਹੈ । ਉਹਦੇ ਹੱਥ ਵਿਚ ਪੁੜੀ ਹੈ ।

ਆਮੀਨਾ : (ਆਵਾਜ਼ ਸੁਣ ਕੇ ਡਰਦਿਆਂ) ਮੇਰੇ ਨੇਕ ਹਜ਼ਰਤੋ ! (ਵੇਖ ਕੇ) ਆ ਗਿਐਂ ਹਰਾਮਜ਼ਾਦਿਆ ?

ਖ਼ਾਲਿਦ : ਇਸ ਤਰ੍ਹਾਂ ਨਾ ਆਖ, ਅੰਮੀ ।

ਆਮੀਨਾ : ਫੇਰ ਕੀ ਆਖਾਂ ?

ਖ਼ਾਲਿਦ : ਪੁਤ ਕਹਿ ਕੇ ਬੁਲਾ ਸਕਦੀ ਐਂ ।

ਆਮੀਨਾ : (ਹੱਥ ਵੱਲ ਦੇਖ ਕੇ) ਇਹ ਕੀ ਐ ਵੇ, ਤੇਰੇ ਹੱਥ ਵਿਚ ਕੀ ਐ ?

ਖ਼ਾਲਿਦ : ਇਹ ਕੋਈ ਚੀਜ਼ ਐ ਅੰਮੀ । ਇਹਨੂੰ ਦਿਖਾਉਣ ਦਾ ਹਾਲੇ ਵੇਲਾ ਨਹੀਂ । ਵੇਲਾ ਆਇਆ ਤਾਂ ਦਿਖਾ ਦੇਵਾਂਗਾ (ਅੰਦਰ ਜਾਂਦਾ ਹੈ । ਜਾਂਦਿਆਂ ਅੰਦਰੋਂ ਆਉਂਦਾ ਉਸਮਾਨ ਉਹਨੂੰ ਦੇਖਦਾ ਹੈ ਤੇ ਉਹਦੇ ਹੱਥ ਵਿਚਲੀ ਸ਼ੈ ਨੂੰ ਧਿਆਨ ਨਾਲ ਦੇਖਦਾ ਹੈ)

ਆਮੀਨਾ : (ਉਸਮਾਨ ਨੂੰ) ਅੱਛਾ ਦੱਸ ਤੂੰ ਚੁਪ ਕਰਕੇ ਕਿਉਂ ਖੜ੍ਹੈਂ ? ਤੈਨੂੰ ਦਿਸਦੀ ਨਹੀਂ ਇਹਦੀ 'ਕੱਲੀ-'ਕੱਲੀ ਕਰਤੂਤ ? ਇਹਦੇ 'ਤੇ ਕਿਸੇ ਨੇ ਟੂਣਾ ਕੀਤਾ ਲਗਦੈ । ਸੁਦਾਈਆਂ ਵਰਗੀਆਂ ਹਰਕਤਾਂ ਕਰਦੈ ।

ਉਸਮਾਨ : ਤੂੰ ਆਪਣਾ ਕੰਮ ਕਰ । ਜੇ ਇਹਦਾ ਸੁਦਾਅ ਵਧ ਗਿਆ ਤਾਂ ਪਿੰਡ ਵਾਲੇ ਆਪੇ ਹਸਪਤਾਲ ਲੈ ਜਾਣਗੇ ।

ਆਮੀਨਾ : ਹਾਂ ਕੀ ਕਿਹਾ ? ਤੂੰ ਉਹਦਾ ਪਿਉ ਐਂ ! ਇਹ ਲੋਕਾਂ ਦੀ ਖੱਲ ਲਾਹ ਰਿਹੈ । ਤੂੰ ਉਤੋਂ ਲੂਣ ਛਿੜਕਦੈਂ । ਮੇਰੇ ਨੇਕ ਹਜ਼ਰਤੋ, ਮੈਂ ਕੀਹਨੂੰ ਆਖਾਂ ?

ਉਸਮਾਨ : ਆਮੀਨਾ, ਮੈਂ ਕੀ ਕਰਾਂ ? ਮੈਂ ਉਹਨੂੰ ਆਖਾਂ ਤਾਂ ਕੀ ਆਖਾਂ ? ਕਦੇ-ਕਦੇ ਤਾਂ ਉਹਦੇ ਸਾਰੇ ਕੰਮ ਗ਼ਲਤ ਲਗਦੇ ਨੇ। ਸੋਚੀਦੈ ਤਾਂ ਸਭ ਕੁਛ ਠੀਕ ਐ।

ਆਮੀਨਾ : ਤੂੰ ਸੁਣਦਾ ਨਹੀਂ, ਸਾਰਾ ਪਿੰਡ ਕੀ ਗੱਲਾਂ ਕਰਦੈ ? ਜਹਾਨ ਕਹਿੰਦੈ, ਅੰਮਾਂ ਤੇ ਪਿਉ ਦੇ ਸਾਹਮਣੇ ਪੁੱਤ ਜਵਾਨ-ਜਹਾਨ ਕੁੜੀ ਨਾਲ ਮਨਆਈਆਂ ਕਰ ਰਿਹੈ। ਬਾਹਰ ਨਿਕਲ ਕੇ ਕਿਸੇ ਨੂੰ ਮੂੰਹ ਦਿਖਾਉਣ ਜੋਗੀ ਨਹੀਂ। ਤੈਨੂੰ ਸ਼ਰਮ ਵੀ ਐ ਜਾਂ ਨਹੀਂ ? ਹੈ ਵੀ ?

ਉਸਮਾਨ : ਜਦ ਉਹ ਉਹਨੂੰ ਭੇਜਣ ਵਾਸਤੇ ਪੁੱਛਦਾ ਸੀ, ਤਾਂ ਓਦੋਂ ਨਾ ਬੋਲੀ ਤੂੰ ? ਬਲਾ ਸਿਰ ਤੋਂ ਟਲ ਜਾਂਦੀ। ਓਦੋਂ ਤੇਰੀ ਜ਼ਬਾਨ ਕਿਥੇ ਸੀ ?

ਆਮੀਨਾ : ਸਾਰਾ ਕਸੂਰ ਮੇਰੇ ਸਿਰ ਕਿਉਂ ਮੜ੍ਹਦੈਂ ? ਤੂੰ ਨਾ ਬੋਲਿਆ ਕੁਛ ?

ਉਸਮਾਨ : ਉਹੀ ਤਾਂ ਗੱਲ ਕਰਦਾਂ, ਉਹਦੇ ਵਾਰੇ ਆਉਣਾ ਸਾਡੇ ਵਾਸਤੇ ਬਹੁਤ ਮੁਸ਼ਕਲ ਐ।

ਆਮੀਨਾ ਇਕ ਪਾਸੇ ਝਾੜੂ ਰਖ ਕੇ ਵਾਪਸ ਆਉਂਦੀ ਹੈ।

ਆਮੀਨਾ : ਕੁਛ ਵੀ ਹੋਵੇ। ਮੈਂ ਹੁਣ ਕੁਝ ਨਹੀਂ ਕਹਿਣਾ। ਤੇਰੇ ਵਿਚ ਹਿੰਮਤ ਐ ਤਾਂ ਦੇਖ ਲਈਂ। ਕਿਸੇ ਸਿਆਣੇ ਨੂੰ ਸੱਦ ਕੇ ਦਿਖਾਉਣਾ ਪਏਗਾ। ਇਹਦੇ ਦਿਮਾਗ਼ ਵਿਚ ਕੋਈ ਕਸਰ ਐ। (ਹੌਲੀ ਦੇਣੀਂ) ਉਹ ਆਪਣੇ ਨਾਟਕ ਦਾ ਖੇਲ ਉਹਨੂੰ ਸਿਖਾ ਰਿਹੈ ਨਾ ? ਇਹ ਤੈਨੂੰ ਪਤਾ ਐ ਨਾ ? ਪਤੈ ?

ਹਸਨ : (ਪ੍ਰਵੇਸ਼ ਕਰਕੇ) ਚਾਚੀ ਕੀ ਘੁਸਰ ਮੁਸਰ ਕਰ ਰਹੀ ਐਂ ?

ਆਮੀਨਾ : ਆ ਗਿਆ ਹਰਾਮਜ਼ਾਦਾ।

ਹਸਨ : ਮੈਂ ਕੀ ਕਰਾਂ ? ਕਦੀਸਾ ਉਥੇ ਕਿਤੇ ਦਿਸੀ ਨਹੀਂ। ਇਥੇ ਨਹੀਂ ਤਾਂ ਹੋਰ ਕਿਥੇ ਹੋਏਗੀ ? ਕਿਥੇ ਐ ਉਹ ?

ਆਮੀਨਾ : ਅੰਦਰ ਹੋਏਗੀ।

ਉਸਮਾਨ : ਅੱਬਾ ਘਰੇ ਹੀ ਐ ?

ਹਸਨ : ਹਾਂ, ਸੱਚ ਹੈ। ਤੁਸੀਂ ਖ਼ਾਲਿਦ ਨੂੰ ਆਖੋ, ਰਤਾ ਹੁਸ਼ਿਆਰ ਰਹੇ। ਮੋਇਲਯਾਰ, ਬਾਪੂ, ਖਾਦਰਕੁੱਟੀ, ਮਾਲਿਕ ਸਾਰੇ ਮਿਲ ਕੇ ਇਕੱਠ ਕਰਨ ਲੱਗੇ ਨੇ। ਖ਼ਾਲਿਦ ਦਾ ਡਰਾਮਾ ਹੈ ਨਾ ਨਾਟਕ; ਉਹ ਈਮਾਨ ਦੇ ਖ਼ਿਲਾਫ਼ ਐ, ਉਹ ਕਹਿੰਦੇ ਨੇ ਕਿ ਡਰਾਮਾ ਨਹੀਂ ਖੇਡਣ ਦੇਣਾ। ਵਹਾਬੀ ਤੇ ਸੁੰਨੀ ਦੋਹਵਾਂ ਦੀ ਇਕੋ ਰਾਏ ਐ।

ਆਮੀਨਾ : ਇਹ ਮੁੰਡਾ ਮੁਸੀਬਤਾਂ ਪੈਦਾ ਕਰ ਰਿਹੈ। ਉਹਦਾ 'ਰਾਮਾ' ਤੇ ਉਹਦਾ ਨਾਟਕ।

ਹਸਨ : ਉਥੇ ਵਿਆਹ ਦੀ ਸਰਗਰਮੀ ਹੈ। ਔਕਰ ਦਾ ਵੀ ਵਿਆਹ ਛੇਤੀ ਕਰਨਾ ਪਏਗਾ, ਇਸ ਤਰ੍ਹਾਂ ਲਗਦੈ। ਅੱਜਕਲ ਦੀਆਂ ਕੁੜੀਆਂ ਨਾਲ ਤਾਂ ਉਹਨੂੰ ਨਫ਼ਰਤ ਐ। ਆਪਣੇ ਲੋਕਾਂ ਵਿਚ ਐਸਾ ਗੁਣ ਐ—ਜਿੰਨੇ ਦਿਲ ਕਰੇ ਵਿਆਹ ਕਰ ਲਓ।

ਆਮੀਨਾ : (ਉਸਮਾਨ ਨੂੰ) ਨਹੀਂ, ਤੇਰੇ ਆਖੇ ਬਿਨਾਂ ਉਹ ਕੁਛ ਕਰੇਗਾ ?

ਉਸਮਾਨ : ਉਸ ਕੁੜੀ ਨੂੰ ਬਾਹਰ ਕਢਣ ਲਈ ਮੈਂ ਤਾਂ ਹਾਂ ਕਰ ਦਿੱਤੀ ਸੀ। ਆਪਣੇ ਪੁੱਤ ਕੋਲੋਂ ਮੈਨੂੰ ਇਹ ਕੰਮ ਕਰਵਾਉਣਾ ਪਏਗਾ ?

ਹਸਨ : ਸੱਚ ਪੁੱਛੋ ਤਾਂ ਫ਼ਾਤਿਮਾ ਬਹੁਤ ਸਿੱਧੜ ਕੁੜੀ ਐ। ਜਾਣਨ ਵਾਲੇ ਹੀ ਉਹਨੂੰ ਜਾਣ ਸਕਦੇ ਐ।

ਆਮੀਨਾ : ਤੈਨੂੰ ਉਹਦੇ ਬਾਰੇ ਕੀ ਪਤੈ ? ਉਹਦੀ ਇਕ-ਇਕ ਅਦਾ ਤਾਂ ਦੇਖ ਤੂੰ। ਉਹਦੇ ਨਾਲ ਉਹਨੂੰ ਚੋਹਲ-ਮੋਹਲ ਕਰਦਿਆਂ ਦੇਖ ਕੇ...ਉਹ ਬਦਲਣ ਵਾਲੀ ਜਾਤ ਨਹੀਂ।

ਹਸਨ : ਇਹਦੇ ਵਿਚ ਕੀ ਗੱਲ ਐ ਚਾਚੀ ਜੇ ਫ਼ਾਤਿਮਾ ਨਾਲ ਨਿਕਾਹ ਕਰ ਲਏ।

ਆਮੀਨਾ : (ਮਾਰਨ ਲਈ ਹੱਥ ਚੁਕ ਕੇ) ਜਾ ਸ਼ੈਤਾਨ, ਇਥੇ ਆ ਕੇ ਬਕਵਾਸ ਕਿਉਂ ਕਰ ਰਿਹੈ ? ਮੇਰੇ ਪੁੱਤ ਲਈ ਉਹੋ ਜਿਹਾ ਵਕਤ ਨਹੀਂ ਆਇਆ। ਅੱਲ੍ਹਾ ਨੇ ਚਾਹਿਆ ਤਾਂ ਉਹਨੂੰ ਚੰਗੇ ਖ਼ਾਨਦਾਨ ਦੀ ਕੁੜੀ ਮਿਲੇਗੀ।

ਖ਼ਾਲਿਦ ਪ੍ਰਵੇਸ਼ ਕਰਦਾ ਹੈ।

ਹਸਨ : ਹਾਂ, ਖ਼ਾਲਿਦ, ਨਾਟਕ ਨਹੀਂ ਖੇਲਿਆ ਜਾਣਾ। ਸਾਰੇ ਇਹਦੇ ਖ਼ਿਲਾਫ਼ ਨੇ। ਵਹਾਬੀ ਤੇ ਸੁੰਨੀ ਸਨ। ਆਪਾਂ ਲਈ ਨਾਟਕ ਖੇਡਣਾ ਮਨ੍ਹਾਂ ਹੈ।

ਖ਼ਾਲਿਦ : ਨਾਟਕ ਖੇਡਣ ਨਾਲ ਇਸਲਾਮ ਢਹਿਣ ਨਹੀਂ ਲੱਗਾ। ਇਹ ਦਾੜ੍ਹੀ ਵਾਲੇ ਤੇ ਸਾਫ਼ੇ ਬੰਨ੍ਹਣ ਵਾਲੇ ਮਾਤ ਖਾਣਗੇ। ਉਨ੍ਹਾਂ ਦੇ ਮੂੰਹ ਦੀ ਖਾਣ ਨਾਲ ਹੀ ਇਹ ਮਜ਼ਹਬ ਸੁਧਰੇਗਾ। ਇਨਸਾਨ ਵੀ ਸੁਧਰਨਗੇ।

ਹਸਨ ਉਸਮਾਨ ਦੀ ਦਾੜ੍ਹੀ ਵਲ ਦੇਖ ਕੇ ਅੱਖਾਂ ਝਮਕਦਾ ਹੈ।

ਉਸਮਾਨ : ਬਈ, ਠੀਕ ਹੀ ਕਹਿੰਦੇ ਨੇ ਤੇਰੇ ਸਿਰ ਉਤੇ ਪਾਗਲਪਨ ਸਵਾਰ ਹੈ। ਹਾਂ...

ਕਦੀਸਾ ਅੰਦਰੋਂ ਆਉਂਦੀ ਹੈ।

ਕਦੀਸਾ : ਆ ਗਿਐਂ ਵੀਰ। ਤੈਨੂੰ ਕੋਈ ਹੋਰ ਕੰਮ ਨਹੀਂ ?

ਹਸਨ : ਹੋਰ ਕੋਈ ਕੰਮ ਨਹੀਂ ਤਾਂ ਮਾਰ ਖਾਣ ਦਾ ਡਰ ਤਾਂ ਨਹੀਂ ! ਤੇਰੀ ਨਿਗਰਾਨੀ ਰਖਣੀ ਵੀ ਬੜਾ ਵੱਡਾ ਕੰਮ ਐ।

ਕਦੀਸਾ : ਅੱਬਾ ਦੇ ਆਉਣ ਤਕ ਮੈਂ ਆ ਜਾਵਾਂਗਾ...(ਅੰਦਰ ਵਲ ਮੁੜ ਕੇ ਵੇਖਕੇ ਚਾਅ ਨਾਲ) ਚਾਚੀ, ਚਾਚੀ ਵੇਖਿਆ ? (ਬੁਲਾਉਂਦੀ ਹੈ) ਇਧਰ ਆ ਪੱਤੋਈ। ਸਾਰੇ ਲੋਕ ਵੇਖ ਲੈਣ।

ਆਮੀਨਾ : ਕੀ ਐ ?

ਕਦੀਸਾ : (ਅੰਦਰ ਵਲ ਹੀ ਵੇਖਦਿਆਂ) ਚਾਚੀ, ਚਾਚਾ ਜੀ ਰਤਾ ਵੇਖੋ ਤਾਂ ਸਹੀ। ਇਧਰ ਆਉ।

ਉਸਮਾਨ : ਕੀ ਗੱਲ ਐ ਖ਼ਾਲਿਦ ?

ਆਮੀਨਾ ਖ਼ਾਲਿਦ ਨੂੰ ਵੇਖਦੀ ਹੈ। ਹਸਨ ਦਰਵਾਜ਼ੇ ਵਲ ਵਧ ਕੇ ਵੇਖਦਾ ਹੈ।

ਖ਼ਾਲਿਦ : ਮੇਰੇ ਹੱਥ ਵਿਚ ਪੂਣੀ ਸੀ ਨਾ ? ਉਹ ਹੈ।

ਆਮੀਨਾ : ਉਹਦੇ ਵਿਚ ਕੀ ਸੀ ?

ਹਸਨ : (ਤਾੜੀ ਮਾਰਦਿਆਂ) ਸ਼ਾਬਾਸ਼ ! ਬੜੀ ਜਚ ਰਹੀ ਐ। ਖ਼ਾਲਿਦ, ਮੈਨੂੰ ਇਹ ਬਹੁਤ ਪਸੰਦ ਐ। ਫ਼ਾਤਿਮਾ ਰਤਾ ਇਧਰ ਆ।

ਆਮੀਨਾ ਜਾ ਕੇ ਵੇਖਦੀ ਹੈ। ਗ਼ੁੱਸਾ ਆਉਣ ਤੇ ਚੁਪਚਾਪ ਇਕ ਪਾਸੇ ਜਾ ਕੇ ਠੋਡੀ ਤੇ ਹੱਥ ਰਖ ਕੇ ਖੜੀ ਹੋ ਜਾਂਦੀ ਹੈ।

ਉਸਮਾਨ : ਪੱਤੋਈ, ਰਤਾ ਇਧਰ ਆ।

ਕਦੀਸਾ : ਉਹਦੇ ਲਈ ਘਟ ਹੈ।

ਹਸਨ : ਹੁਣ ਕੀ ਘਟ ਹੈ ? ਪਹਿਲਾਂ ਨਾਲੋਂ ਵੀ ਵਧ ਐ। (ਖ਼ਾਲਿਦ ਅੰਦਰ ਜਾ ਕੇ ਪੱਤੋਈ ਨੂੰ ਨਾਲ ਲੈ ਕੇ ਆਉਂਦਾ ਹੈ। ਉਹਨੇ ਚੰਗੀ ਸਾੜ੍ਹੀ ਪਾਈ ਹੋਈ ਹੈ। ਉਸਮਾਨ ਉਹਨੂੰ ਦੇਖ ਕੇ ਹੌਲੀ ਦੇਣੀ ਕੁਰਸੀ ਤੇ ਬੈਠਦਾ ਹੈ) ਕਦੀਸਾ, ਤੂੰ ਕਿਉਂ ਟੱਪੀ ਜਾਂਦੀ ਐਂ ? ਤੂੰ ਸੋਚ ਹੀ ਨਾ। ਇਹ ਤੇਰੀ ਕਿਸਮਤ ਵਿਚ ਹੈ ਨਹੀਂ। ਜੇ ਦਿਲ ਕਰਦੈ ਤਾਂ ਸਾਰਿਆਂ ਤੋਂ ਚੋਰੀ ਪਹਿਨ ਕੇ ਵੇਖ ਲੈ।

ਪੱਤੋਈ ਅੰਦਰ ਜਾਂਦੀ ਹੈ।

ਕਦੀਸਾ : ਵੀਰ, ਤੂੰ ਚਲ ! ਮੈਂ ਹੁਣੇ ਆਉਂਦੀ ਹਾਂ। (ਅੰਦਰ ਜਾਣ ਲਗਦੀ ਹੈ)

ਹਸਨ : ਮੈਥੋਂ ਹੁਣ ਝੂਠ ਨਹੀਂ ਬੋਲਿਆ ਜਾਣਾ। ਸਿੱਧੀ ਹੋ ਕੇ ਇਧਰ ਆ ਜਾ। (ਬਾਹਰ ਵਲ ਦੇਖ ਕੇ ਡਰ ਦਾ ਸਵਾਂਗ ਕਰਦਿਆਂ) ਦੇਖ, ਅੱਬਾ ਆ ਰਹੇ ਨੇ। ਨੱਠ ਜਾ, ਕਦੀਸਾ। (ਬਾਹਰ ਨੱਠਦਾ ਹੈ। ਪਿੱਛੇ ਪਿੱਛੇ ਕਦੀਸਾ ਵੀ)

ਆਮੀਨਾ : (ਖ਼ਾਲਿਦ ਨੂੰ) ਇਹ ਸਭ ਕੀ ਐ ? ਹੈ !

ਖ਼ਾਲਿਦ : ਪੱਤੋਈ ਵਾਸਤੇ ਮੈਂ ਸਾੜ੍ਹੀ ਖ਼ਰੀਦੀ ਸੀ।

ਆਮੀਨਾ : ਉਹ ਤੇਰੀ ਕੀ ਲਗਦੀ ਐ ?

ਖ਼ਾਲਿਦ : ਅੰਮੀ ਤੈਨੂੰ ਪਤਾ ਨਹੀਂ ? ਉਹ ਕੁੜੀ ਐ।

ਆਮੀਨਾ : ਜੇ ਤੂੰ ਇਨ੍ਹਾਂ ਕਰਤੂਤਾਂ ਤੇ ਉਤਰ ਆਇਆ ਤਾਂ ਮੈਂ ਇਥੇ ਰਹਿਣ ਨਹੀਂ ਦੇਵਾਂਗੀ। ਖਾਦਰ ਕੁੱਟੀ ਮਾਲਿਕ ਨੇ ਇਹਨੂੰ ਐਵੇਂ ਹੀ ਨਹੀਂ ਕਢਿਆ ਸੀ। ਦੇਖਿਆ, ਇਹ ਉਸ ਮੁੰਡੇ ਨੂੰ ਵਸ ਵਿਚ ਕਰਨ ਲੱਗੀ ਸੀ, ਹੁਣ ਇਹਨੇ ਤੈਨੂੰ ਵੱਸ ਵਿਚ ਕਰ ਲਿਐ। ਇਹ ਬੜੀ ਫਟੀ ਹੋਈ ਕੁੜੀ ਐ। ਤੇਰੇ ਡੇਲੇ ਫੁੱਟ ਗਏ ?

ਖ਼ਾਲਿਦ : ਡੇਲੇ ਫੁੱਟੇ ਨਹੀਂ, ਅੰਮੀ, ਆਪਣੇ ਦੇਖਣ ਵਿਚ ਬੜਾ ਫ਼ਰਕ ਐ। (ਦਰਵਾਜ਼ੇ ਕੋਲ ਜਾ ਕੇ ਪੱਤ੍ਰੇਈ ਨੂੰ ਸੱਦ ਕੇ ਲਿਆਉਂਦਾ ਹੈ। ਉਹ ਡਰ ਨਾਲ ਕੰਬ ਰਹੀ ਹੈ। ਖ਼ਾਲਿਦ ਉਹਨੂੰ ਮੱਲੋਮੱਲੀ ਲਿਆਉਂਦਾ ਹੈ।) ਉਧਰ ਚਲ (ਬਾਹਰ ਵਲ ਇਸ਼ਾਰਾ ਕਰਦਾ ਹੈ। ਪੱਤ੍ਰੇਈ ਬੱਧੀਰੁੱਧੀ ਓਵੇਂ ਹੀ ਕਰਦੀ ਹੈ। ਬਾਹਰ ਜਾਂਦੀ ਹੈ। ਉਸਮਾਨ ਜਾਣ-ਬੁਝ ਕੇ ਧਿਆਨ ਦਿੱਤੇ ਬਿਨਾਂ ਬੈਠਦਾ ਹੈ। ਆਮੀਨਾ ਗੁੱਸੇ ਵਿਚ ਅੰਨ੍ਹੀ ਹੋ ਜਾਂਦੀ ਹੈ।)

ਆਮੀਨਾ : ਵੇ ਕਿਥੇ ਚਲਿਐਂ ?

ਖ਼ਾਲਿਦ : ਅੰਮੀ, ਫ਼ਾਤਿਮਾ ਨੂੰ ਹਾਲੇ ਤਕ ਇਹ ਨਹੀਂ ਪਤਾ ਕਿ ਸਿਨੇਮਾ ਕੀ ਚੀਜ਼ ਹੁੰਦੀ ਐ ? ਅੱਜ ਔਰਤਾਂ ਦੇ ਦੇਖਣ ਲਾਇਕ ਫ਼ਿਲਮ ਆਈ ਹੈ। ਉਹ ਦਿਖਾ ਲਿਆਵਾਂ ਇਹਨੂੰ। (ਆਮੀਨਾ ਕੁਝ ਗਰਜਣ ਲਈ ਤਿਆਰ ਹੈ, ਇਹ ਉਹਦੇ ਬੁਲ੍ਹਾਂ ਤੋਂ ਤਾੜ ਕੇ) ਅੰਮੀ, ਚੁੱਪ ਰਹਿ। ਬੋਲ ਨਾ। ਮੈਂ ਹੁਣੇ ਦੱਸਾਂ ਤਾਂ ਤੇਰੇ ਦਿਮਾਗ਼ ਵਿਚ ਇਹ ਗੱਲ ਨਹੀਂ ਪੈਣੀ। (ਪਿਛਾਂਹ ਕਦਮ ਰਖ ਕੇ) ਅੰਮੀ ਕੁਝ ਆਖਣਾ ਨਹੀਂ। (ਮੁੜ ਕੇ ਚਲੇ ਜਾਂਦਾ ਹੈ।)

ਆਮੀਨਾ : (ਕੁਝ ਕਹਿਣ ਵਿਚ ਅਸਮਰਥ ਰਹਿਣ 'ਤੇ ਵੀ ਅਚਾਨਕ ਗੁੱਸਾ ਉਬਲ ਪੈਂਦਾ ਹੈ। ਉਨ੍ਹਾਂ ਨੂੰ ਬਾਹਰ ਜਾਂਦਿਆਂ ਦੇਖ ਕੇ ਕੰਬਦਿਆਂ) ਦੁਸ਼ਟਾ, ਸ਼ੈਤਾਨਾ ਦਫ਼ਾ ਹੋ ਜਾ ਹੂੰ। ਆਪਣੇ ਪਿਉ ਤੇ ਆਪਣੀ ਮਾਂ ਦੀਆਂ ਲਾਸ਼ਾਂ ਆ ਕੇ ਦੇਖੀਂ। ਵੇ ਕਾਲੇ ਮੂੰਹ ਵਾਲਿਆ ! (ਖ਼ਾਵੰਦ ਨੂੰ) ਤੂੰ ਮੂੰਹ ਅੱਡੀ ਖੜਾ ਕੀ ਕਰਦੈਂ ? ਤੇਰੇ ਸਰੀਹਣ ਹੀ ਸਭ ਕੁਝ ਕਰੀ ਜਾਂਦੇ। ਫੇਰ ਵੀ ਚੁੱਪ ਕਰਕੇ ਖੜਾ ਏਂ ? ਤੇਰੀ ਜੀਭ ਟੁੱਕੀ ਗਈ ਐ ? ਲੋਕਾਂ ਨੂੰ ਕਿਹੜਾ ਮੂੰਹ ਦਿਖਾਵਾਂਗੇ ? ਮੇਰੇ ਅੱਲ੍ਹਾ, ਹੁਣ ਕਾਹਦੇ ਲਈ ਮੈਨੂੰ ਜੀਉਂਦਾ ਰਖ ਰਿਹੈਂ, ਓ ਮੇਰੇ ਸ਼ਹਿਨਸ਼ਾਹੇ-ਅੱਲਾ ! ਮੇਰਾ ਦਿਲ ਚੂਰ-ਚੂਰ ਹੋ ਗਿਆ ਨੇਕ ਹਜ਼ਰਤੋ ! (ਉਸਮਾਨ ਉਠ ਕੇ ਟਹਿਲਦਾ ਹੈ) ਜਲਦੀ ਉਹਦੇ ਤੇ ਕੋਈ ਟੂਣਾ ਕਰ ਦੇਵੇ ਤਾਂ। ਮੈਨੂੰ ਕੁਛ ਨਹੀਂ ਅਹੁੜਦਾ, ਮੇਰੇ ਨੇਕ ਹਜ਼ਰਤੋ। ਮੈਂ ਤਾਂ ਕਹਿੰਦੀ ਆਂ, ਮੇਰੇ ਪੁੱਤ ਦੀ ਅਕਲ ਨੂੰ ਕੁਛ ਹੋ ਗਿਐ।

ਤੈਨੂੰ ਕੋਈ ਫ਼ਿਕਰ ਐ । ਦੱਸ ਹੈ ਤੈਨੂੰ ਕੋਈ ਫ਼ਿਕਰ ? ਮੈਂ ਕਦੋਂ ਦੀ ਕਹਿਣ ਲੱਗੀ ਹੋਈ ਆਂ । ਸਾਡਾ ਤਾਂ ਉਹੀ ਇਕੋ ਸਹਾਰਾ ਹੈ । ਹੇ ਰੱਬਾ, ਮੈਂ ਇਕ ਤੀਵੀਂ ਕੀ ਕਰ ਸਕਦੀ ਆਂ ?

ਹਸਨ : (ਦੌੜਦਾ ਆਉਂਦਾ ਹੈ) ਉਹ ਕਿਥੇ ਚਲੀ ਐ, ਬਿਨਾਂ ਕਿਸੇ ਗੱਲ ਦੇ ?

ਆਮੀਨਾ : ਮੇਰੇ ਬਾਬਾ, ਤੂੰ ਜ਼ਰਾ ਜਾ ਕੇ ਦੇਖ । ਜਲਦੀ ਜਾ । ਉਹਨੂੰ ਕਿਸੇ ਨੇ...

ਹਸਨ : ਅੱਬਾ ਨੇ ਉਨ੍ਹਾਂ ਨੂੰ ਜਾਂਦਿਆਂ ਦੇਖ ਲਿਐ । ਉਥੇ ਰੌਲਾ ਪਿਆ ਹੋਇਆ ਸੁਣਦੈ ।

ਆਮੀਨਾ : (ਉਸਮਾਨ ਨੂੰ) ਤੂੰ ਕੇਲੇ ਦਾ ਮੁਢ ਬਣਿਆ ਕੀ ਕਰਦੈਂ ? ਨਹੀਂ ਤਾਂ...

ਹਸਨ : ਸੱਚ ਪੁੱਛੋ ਤਾਂ ਐਂ ਹੀ ਹੋਣਾ ਚਾਹੀਦਾ । ਕੁੜੀਆਂ ਨੂੰ ਘਰ ਵਿਚ ਰਖ ਕੇ ਉਨ੍ਹਾਂ ਦਾ ਸਾਹ ਘੁਟ ਕੇ ਨਹੀਂ ਮਾਰਨਾ ਚਾਹੀਦਾ।ਉਹ ਵੀ ਰੌਸ਼ਨੀ ਦੇਖਣ । ਇਸ ਧਰਤੀ ਦਾ ਸਭ ਕੁਝ ਇਨਸਾਨਾਂ ਲਈ ਹੀ ਅੱਲ੍ਹਾ ਨੇ ਬਣਾਇਐ, ਏਦਾਂ ਸੁਣੀਦੈ । ਕੁੜੀਆਂ ਸਭ ਕੁਛ ਕਿਉਂ ਨਾ ਜਾਣਨ ।

ਆਮੀਨਾ : ਤੂੰ ਕੀ ਆਖੀ ਜਾਂਦੈ ?

ਹਸਨ : ਹਾਲੇ ਅਸੀਂ ਜੋ ਕੁਝ ਕਰ ਰਹੇ ਆਂ । ਉਹਦੇ ਵਿਚ ਬੜਾ ਕੁਝ ਬਦਲਣਾ ਹੈ ।

ਮਾਲਿਕ ਰੌਲਾ ਪਾਉਂਦਾ ਡੰਡਾ ਲੈ ਕੇ ਪ੍ਰਵੇਸ਼ ਕਰਦਾ ਹੈ । ਹਸਨ ਅੰਦਰ ਵਲ ਨੱਠਦਾ ਹੈ ।

ਮਾਲਿਕ : (ਗ਼ੁੱਸੇ ਵਿਚ ਕੰਬਦਿਆਂ) ਦੇਖਿਆ,. ਆਦਮੀ ਦੀ ਇੱਜ਼ਤ ਰੋਲਣ ਲਈ ਕਮਰ ਕੱਸ ਕੇ ਨਿਕਲਿਐ । ਦੱਸ, ਮੈਂ ਆਪਣਾ ਕੰਮ ਨਿਪਟਾ ਹੀ ਲਵਾਂ । (ਆਮੀਨਾ ਨੂੰ) ਆਮੀਨਾ, ਤੂੰ ਹੁਣ ਕੀ ਕਹਿੰਦੀ ਐਂ ? ਮੈਂ ਹੁਣ ਤਕ ਬਥੇਰਾ ਸਬਰ ਕੀਤਾ । ਤੈਨੂੰ ਕੋਈ ਲੱਥੀ-ਚੜ੍ਹੀ ਦੀ ਨਹੀਂ । ਪਰ ਮੈਨੂੰ ਤਾਂ ਹੈ ਅੱਲ੍ਹਾ ਦੇ ਫ਼ਜ਼ਲ ਨਾਲ । ਨਹੀਂ ਤਾਂ ਤੁਸੀਂ ਸਾਰਿਆਂ ਨੇ ਰਲ ਕੇ ਮੇਰੇ ਖ਼ਾਨਦਾਨ ਨੂੰ ਅੱਗ ਕਿਉਂ ਲਾ ਦਿੱਤੀ ਐ, ਲੋਕਾਂ ਦੀਆਂ ਗੱਲਾਂ ਸੁਣਨ ਲਈ । ਬਦਮਾਸ਼ ਛਟੀ ਹੋਈ ਕੁੜੀ ਨੂੰ ਘਰ ਲਿਆ ਕੇ ਕੋਈ ਕਸਰ ਰਹਿ ਗਈ ਸੀ । ਹੁਣ ਸੜਕ ਤੇ ਘੁੰਮਦਾ ਫਿਰਦੈਂ । ਮੇਰੇ ਬੱਚਿਆਂ ਨੂੰ ਵਿਗਾੜਨ ਦੀ ਸਹੁੰ ਖਾਧੀ ਹੋਈ ਐ ਤੁਸੀਂ ?

ਆਮੀਨਾ : (ਨਿਮਰਤਾ ਨਾਲ) ਅਸੀਂ ਤਾਂ ਬਥੇਰਾ ਸਮਝਾਇਆ ਉਹਨੂੰ । ਕੀ ਕਰੀਏ, ਉਹਦੀ ਕਮਾਈ 'ਤੇ ਜੁ ਪਲਦੇ ਹਾਂ ਅਸੀਂ ।

ਮਾਲਿਕ : ਇਹਦਾ ਮਤਲਬ ਐ ਦੀਨ-ਈਮਾਨ ਛਡ ਦਿਉ । ਇਸਲਾਮ ਨਾਲ ਜੋ ਜੀ ਆਵੇ, ਉਹ ਕਰੋ । ਇਹ ਗੱਲਾਂ ਮੈਨੂੰ ਦੱਸਣ ਦੀ ਲੋੜ ਨਹੀਂ । (ਉਸਮਾਨ ਨੂੰ) ਤੂੰ ਮੇਰਾ ਛੋਟਾ ਭਰਾ ਹੈਂ ਨਾ...ਨਹੀਂ ਤਾਂ ਤੈਨੂੰ ਮੇਰਾ ਛੋਟਾ

ਮੁੰਡਾ ਹੀ ਸੂਤ ਕਰ ਦਿੰਦਾ। ਮੈਂ ਤੈਥੋਂ ਹੁਣ ਇਹ ਪੁੱਛਦਾਂ ਕਿ ਜੇ ਤੁਹਾਡੇ ਵਿਚ ਉਹਨੂੰ ਮਨਆਈਆਂ ਕਰਨ ਤੋਂ ਰੋਕਣ ਦੀ ਤਾਕਤ ਨਹੀਂ ਤਾਂ ਅੱਲ੍ਹਾ ਦੇ ਕਰਮ ਨਾਲ ਮੈਂ ਉਹਨੂੰ ਰੋਕ ਲਵਾਂਗਾ।

ਉਸਮਾਨ : (ਦ੍ਰਿੜ੍ਹਤਾ ਨਾਲ) ਤੁਸੀਂ ਮੇਰੇ ਵੱਡੇ ਭਾਈ ਹੋ। ਤੁਸੀਂ ਮੇਰੇ ਮੁੰਡੇ ਦੀਆਂ ਗੱਲਾਂ ਵਿਚ ਦਖ਼ਲ ਨਾ ਦਿਉ। ਉਹਨੂੰ ਮੈਂ ਆਪੇ ਹੀ ਸਾਂਭ ਲਵਾਂਗਾ।

ਮਾਲਿਕ : (ਕੰਬਦਿਆਂ) ਹੈਂ ?

ਉਸਮਾਨ : ਹਾਂ !

ਮਾਲਿਕ ਦੰਦ ਪੀਂਹਦਾ ਜਾਂਦਾ ਹੈ। ਆਮੀਨਾ ਉਸਮਾਨ ਨੂੰ ਘੂਰ ਕੇ ਦੇਖਦੀ ਹੈ।

## ਅੱਠਵਾਂ ਦ੍ਰਿਸ਼

ਸਥਾਨ : ਉਸਮਾਨ ਦਾ ਘਰ। ਪੱਤੋਈ ਸਾੜ੍ਹੀ ਪਹਿਨੀ ਕਿਤਾਬ ਪੜ੍ਹਦੀ ਟਹਿਲ ਰਹੀ ਹੈ। ਪਰਦਾ ਹਟਦਿਆਂ ਇਕ ਪਾਸਿਉਂ ਖ਼ਾਲਿਦ ਗ਼ੁੱਸੇ ਨਾਲ ਉਹਨੂੰ ਦੇਖ ਰਿਹਾ ਹੈ। ਪਰ ਉਹ ਉਹਨੂੰ ਨਹੀਂ ਦੇਖ ਰਹੀ। ਅਚਾਨਕ ਖ਼ਾਲਿਦ ਅੱਗੇ ਵਧ ਕੇ ਉਹਦੇ ਹੱਥੋਂ ਕਿਤਾਬ ਖੋਹ ਕੇ ਮੇਜ਼ ਉਤੇ ਸੁੱਟ ਦਿੰਦਾ ਹੈ। ਮੇਜ਼ ਉਤੇ ਜਿਲਦ ਵਾਲੀ ਕਾਪੀ ਪਈ ਹੈ।

ਖ਼ਾਲਿਦ : ਤੂੰ ਇਹਨੂੰ ਬੰਦ ਨਹੀਂ ਕਰੇਂਗੀ ? ਮੇਰਾ ਕਿਹਾ ਨਹੀਂ ਮੰਨੇਂਗੀ ?

ਪੱਤੋਈ : ਨਹੀਂ ਮੈਂ ਕੀ ਕਹਿ ਦਿੱਤਾ ?

ਖ਼ਾਲਿਦ : ਕਿਹਾ ਨਹੀਂ, ਪਰ ਕਰ ਤਾਂ ਉਹੋ ਰਹੀ ਐਂ।

ਪੱਤੋਈ : ਮੈਂ ਕਿਹੜੀ ਗ਼ਲਤੀ ਕਰ ਲਈ ? ਤੁਹਾਡੀ ਗੱਲ ਮੇਰੀ ਸਮਝ ਵਿਚ ਨਹੀਂ ਆ ਰਹੀ।

ਖ਼ਾਲਿਦ : ਸਮਝ ਵਾਸਤੇ ਪੜ੍ਹਨਾ ਬਹੁਤ ਨਹੀਂ ਹੁੰਦਾ। ਅਕਲ ਚਾਹੀਦੀ ਐ, ਅਕਲ। ਜਦੋਂ ਦੇਖੋ, ਕਿਤਾਬ ਅੱਖਾਂ ਦੇ ਸਾਹਮਣੇ ਲੱਗੀ ਰਹਿੰਦੀ ਐ। ਪੜ੍ਹਾਈ ਦੀ ਕੋਈ ਹੱਦ ਨਹੀਂ ?

ਪੱਤੋਈ : ਮੈਂ ਆਪਣਾ ਸਾਰਾ ਕੰਮ ਮੁਕਾ ਕੇ ਹੀ ਪੜ੍ਹਨ ਬੈਠੀ ਆਂ।

ਖ਼ਾਲਿਦ : ਏਦਾਂ ਪੜ੍ਹਨਾ ਨਹੀਂ ਚਾਹੀਦਾ। ਮੇਰੇ ਤੇ ਮੇਰੇ ਮਾਂ-ਬਾਪ ਦਾ ਕਹਿਣਾ ਤੈਨੂੰ ਮੰਨਣਾ ਚਾਹੀਦੈ।

ਪੱਤੋਈ : ਮੈਂ ਅੱਜ ਤਕ ਕਿਹੜੀ ਗੱਲ ਨਹੀਂ ਮੰਨੀ ? ਮੇਰੀ ਸਮਝ ਵਿਚ ਨਹੀਂ ਆਉਂਦਾ।

ਖ਼ਾਲਿਦ : ਤੇਰੀ ਸਮਝ ਵਿਚ ਨਾ ਆਉਣ ਦੀ ਗ਼ਲਤੀ ਮੇਰੀ ਐ। ਮੈਂ ਸੋਚਿਆ ਸੀ, ਤੀਵੀਆਂ ਨੂੰ ਪੜ੍ਹਨਾ ਚਾਹੀਦੈ। ਏਸ ਲਈ ਮੈਂ ਤੇਰੇ ਨਾਲ ਵਿਆਹ ਕੀਤਾ। ਇਹ ਮੇਰੀ ਬੇਵਕੂਫ਼ੀ ਸੀ। ਮੇਰੀ ਸਮਝ ਵਿਚ ਤਾਂ ਹੁਣ ਆਇਆ।

ਪਾਤੇਈ : ਤੇ ਕਿਸੇ ਵੀ ਵੇਲੇ ਤੁਹਾਨੂੰ ਤਲਾਕ ਦੇਣ ਦਾ ਹੱਕ ਹੈ ਨਾ ? ਝਿਜਕ ਕਿਉਂ ਰਹੇ ਹੋ ?

ਖ਼ਾਲਿਦ : ਮੈਨੂੰ ਕੋਈ ਝਿਜਕ ਨਹੀਂ । ਕਿਸੇ ਦਾ ਡਰ ਵੀ ਨਹੀਂ ।

ਪਾਤੇਈ : ਤੇ ਮੈਂ ਫੇਰ ਕੀ ਆਖਾਂ ?

ਖ਼ਾਲਿਦ : ਤੂੰ ਮੇਰੀ ਬੀਵੀ ਏਂ, ਇਹ ਯਾਦ ਰਖਣਾ ਕਾਫ਼ੀ ਹੈ ।

ਪਾਤੇਈ : ਮੈਂ ਯਾਦ ਨਹੀਂ ਕਰ ਰਹੀ, ਜੀਉ ਰਹੀ ਆਂ ।

ਖ਼ਾਲਿਦ : (ਹੋਰ ਵੀ ਗ਼ੁੱਸੇ ਨਾਲ) ਮੈਥੋਂ ਐਵੇਂ ਜ਼ਿਆਦਾ ਨਾ ਅਖਵਾ । ਤੇਰੇ ਚੌਂਕੇ-ਚੁਲ੍ਹੇ ਦਾ ਕੰਮ ਮੈਥੋਂ ਨਹੀਂ ਹੋਣਾ ।

ਪਾਤੇਈ : ਤੁਸੀਂ ਨਾਰਾਜ਼ ਕਿਉਂ ਹੋ ਰਹੇ ਹੋ ? ਲਾਇਬ੍ਰੇਰੀ ਤੋਂ ਕਿਤਾਬਾਂ ਲਿਆਉਣ ਲਈ ਮੈਂ ਤੁਹਾਨੂੰ ਕਿਹਾ । ਮੈਂ ਗਈ ਤਾਂ ਤੁਹਾਡੀ ਬਦਨਾਮੀ ਹੋਊਗੀ, ਇਹ ਸੋਚ ਕੇ ਕਿਹਾ ਸੀ ।

ਖ਼ਾਲਿਦ : ਮੈਥੋਂ ਨਹੀਂ ਜਾਇਆ ਜਾਂਦਾ ।

ਪਾਤੇਈ : (ਬਿਨਾਂ ਕਿਸੇ ਸੰਕੋਚ ਦੇ) ਤਾਂ ਮੈਂ ਚਲੇ ਜਾਵਾਂਗੀ ।

ਖ਼ਾਲਿਦ : (ਗ਼ੁੱਸਾ ਵਧ ਰਿਹਾ ਹੈ) ਤਾਂ ਮੈਂ ਦੇਖ ਲਵਾਂਗਾ ।

ਪਾਤੇਈ : ਜ਼ਬਰਦਸਤੀ ਕਰੋਗੇ ਤਾਂ ਦੇਖਣਾ ਹੀ ਪਏਗਾ । ਮੈਂ ਕੋਈ ਮੰਦਾ ਬੋਲ ਨਹੀਂ ਬੋਲ ਰਹੀ । ਜ਼ਿੰਦਗੀ ਵਿਚ ਔਰਤਾਂ ਦਾ ਬਹੁਤ ਸਾਰਾ ਹਿੱਸਾ ਹੈ । ਇਹ ਦੁਨੀਆ ਉਨ੍ਹਾਂ ਦੀ ਵੀ ਹੈ ।

ਖ਼ਾਲਿਦ : ਔਰਤਾਂ ਨੂੰ ਮਰਦਾਂ ਉਤੇ ਹਕੂਮਤ ਕਰਨ ਦਾ ਹੱਕ ਚਾਹੀਦੈ ? ਇਹੀ ਤੂੰ ਪੜ੍ਹਿਐ । ਉਹੀ ਤੂੰ ਕਰ ਰਹੀ ਐਂ ।

ਪਾਤੇਈ : (ਹੌਸਲੇ ਨਾਲ ਗੱਲ ਕਰਦੀ ਹੈ) ਹੱਕ ਚਾਹੀਦੈ, ਇਹ ਗੱਲ ਨਹੀਂ ਐ । ਔਰਤਾਂ ਨੂੰ ਤੁਸੀਂ ਆਪਣੀਆਂ ਗੋਲੀਆਂ ਨਾ ਬਣਾਓ ।

ਖ਼ਾਲਿਦ : ਜੇ ਕਿਸੇ ਹੱਦ ਤਕ ਉਨ੍ਹਾਂ ਨੂੰ ਥੱਲੇ ਨਾ ਰਖਿਆ ਜਾਏ ਤਾਂ ਉਹ ਇਸ ਦੁਨੀਆ ਨੂੰ ਤਬਾਹ ਕਰ ਦੇਣ ।

ਪਾਤੇਈ : ਮਰਦਾਂ ਦੀ ਦੁਨੀਆ ਤਬਾਹ ਕਰ ਦੇਣਗੀਆਂ, ਇੰਨਾ ਹੀ ਕਹਿਣਾ ਕਾਫ਼ੀ ਐ ।

ਖ਼ਾਲਿਦ : (ਜ਼ੋਰ ਨਾਲ) ਜੇ ਐਂ ਤਾਂ ਐਂ ਹੀ ਸਹੀ । ਤੂੰ ਰਤਾ ਚੁੱਪ ਰਹੇਂ, ਤਾਂ ਚੰਗੈ ।

ਪਾਤੇਈ : ਖ਼ਾਵੰਦ ਦੇ ਰੂਪ ਵਿਚ ਮੈਂ ਹਮੇਸ਼ਾ ਤੁਹਾਡਾ ਆਦਰ ਕਰ ਸਕਦੀ ਆਂ । ਪਿਆਰ ਕਰਨ ਦੀ ਕੋਸ਼ਿਸ਼ ਵੀ ਕਰਾਂਗੀ । (ਖ਼ਾਲਿਦ ਉਹਨੂੰ

ਬਾਰੀਕ-ਬੀਨੀ ਨਾਲ ਦੇਖਦਾ ਹੈ।) ਇਹ ਪਤਾ ਲਗਣ ਵੇਲੇ ਮੈਨੂੰ ਖ਼ੁਸ਼ੀ ਹੋਈ ਸੀ।

ਖ਼ਾਲਿਦ : ਤੇ ਫੇਰ ਹੁਣ ਕੀ ਹੋ ਗਿਆ ? ਮਨਮਰਜ਼ੀ ਕਰਨ ਦੀ ਮੈਂ ਤੈਨੂੰ ਖੁਲ੍ਹ ਨਹੀਂ ਦਿਤੀ।

ਪਾਤੇਈ : ਏਦੂੰ ਵਧ ਹੋਰ ਕੀ ਹੋਣੈ ?

ਖ਼ਾਲਿਦ : (ਮੇਜ਼ ਕੋਲ ਜਾ ਕੇ ਸਜਿਲਦ ਕਾਪੀ ਚੁਕਦਾ ਹੈ) ਤੈਨੂੰ ਮੇਰੇ ਈਮਾਨ ਬਾਰੇ ਕੋਈ ਖ਼ਿਆਲ ਹੈ ? ਇਹ ਤੈਨੂੰ ਏਨੀ ਖੁਲ੍ਹ ਦਿੰਦੈ ?

ਪਾਤੇਈ : ਮੈਂ ਸਾਰੇ ਈਮਾਨਾਂ ਦਾ ਆਦਰ ਕਰਦੀ ਆਂ। ਇਸਲਾਮ 'ਤੇ ਮੈਨੂੰ ਮਾਣ ਹੈ। ਮੇਰਾ ਇਹਦੇ ਵਿਚ ਯਕੀਨ ਹੈ। ਕੋਈ ਵੀ ਮਜ਼ਹਬ ਇਨਸਾਨ ਦੀ ਬੁਰਾਈ ਲਈ ਨਹੀਂ ਹੈ।

ਖ਼ਾਲਿਦ : (ਕਾਪੀ ਖੋਲ੍ਹ ਕੇ ਇਕ ਥਾਂ ਧਿਆਨ ਦਿੰਦਿਆਂ) ਤੇ ਤੂੰ ਇਸਲਾਮ ਤੋਂ ਰਤੀ ਭਰ ਵੀ ਹਟੇ ਬਗ਼ੈਰ ਜੀਉ ਰਹੀ ਐ !

ਪਾਤੇਈ : ਹਾਂ, ਇਸਲਾਮ ਵਿਚ ਔਰਤਾਂ ਮਰਦਾਂ ਦੀਆਂ ਗ਼ੁਲਾਮ ਨਹੀਂ ਹਨ। ਔਰਤਾਂ ਨੂੰ ਤਾਲੀਮ ਨਹੀਂ ਦੇਣੀ ਚਾਹੀਦੀ—ਇਹ ਗੱਲ ਇਸਲਾਮ ਵਿਚ ਕਿਤੇ ਨਹੀਂ ਆਖੀ ਗਈ। ਮੈਂ ਪੜ੍ਹਾਈ ਕੀਤੀ, ਆਪਣੀ ਤੇ ਆਪਣੇ ਰਿਸ਼ਤੇਦਾਰਾਂ ਦੀ ਜ਼ਿੰਦਗੀ ਸੁਧਾਰਨ ਲਈ ਮੈਂ ਇਸਰਾਰ ਕੀਤਾ। ਜਦ ਤੁਸੀਂ ਮੇਰੇ ਨਾਲ ਨਿਕਾਹ ਕੀਤਾ, ਤਾਂ ਮੈਂ ਤੁਹਾਡੀ ਚੰਗੀ ਬੀਵੀ ਬਣਨ ਦੀ ਕੋਸ਼ਿਸ਼ ਕਰ ਰਹੀ ਆਂ। ਮੈਂ ਨਮਾਜ਼ ਪੜ੍ਹਦੀ ਹਾਂ। ਰੋਜ਼ੇ ਰਖਦੀ ਆਂ। ਇਹ ਸਭ ਕੁਝ ਇਸਲਾਮ ਦੇ ਖ਼ਿਲਾਫ਼ ਐ, ਮੈਂ ਤਾਂ ਨਹੀਂ ਸਮਝਿਆ ਸੀ। (ਖ਼ਾਲਿਦ ਬਿਨਾਂ ਕੁਝ ਆਖਿਆਂ ਖੜਾ ਹੁੰਦਾ ਹੈ।) ਤੁਸੀਂ ਚੁੱਪ ਕਿਉਂ ਹੋ ? ਔਰਤਾਂ ਚਾਹੁੰਣ ਤਾਂ ਮਰਦਾਂ ਨੂੰ ਉਪਦੇਸ਼ ਦੇ ਸਕਦੀਆਂ ਹਨ। ਇਹ ਮੈਂ ਪੜ੍ਹਿਆ ਸੀ।

ਖ਼ਾਲਿਦ : ਮੈਨੂੰ ਉਪਦੇਸ਼ ਦੇਣ ਦੀ ਲੋੜ ਨਹੀਂ।

ਪਾਤੇਈ : ਹੈ। ਤੁਸੀਂ ਮੇਰੇ ਖ਼ਾਵੰਦ ਹੋ। ਤੁਹਾਡਾ ਸੁਧਾਰ ਕਰਨਾ ਮੇਰੀ ਜ਼ਰੂਰਤ ਹੈ।

ਖ਼ਾਲਿਦ : (ਜ਼ੋਰ ਨਾਲ) ਮੈਨੂੰ ਸੁਧਾਰਨ ਲਈ ਤੂੰ ਖ਼ਾਹਮਖ਼ਾਹ ਪਰੇਸ਼ਾਨ ਨਾ ਹੋ।

ਪਾਤੇਈ : ਤੁਹਾਡੇ ਲਈ ਬੁਰਾ ਬਣਨਾ ਮੈਨੂੰ ਪਸੰਦ ਨਹੀਂ।

ਖ਼ਾਲਿਦ : (ਗ਼ੁੱਸਾ ਵਧਦਾ ਹੈ) ਉਹਦੇ ਵਾਸਤੇ ਤੂੰ ਆਪਣੇ ਘਰ ਚਲੇ ਜਾ। ਇਥੇ ਇਹ ਸੁਧਾਰ ਨਹੀਂ ਹੋ ਸਕਦੇ !

ਪਾਤੇਈ : (ਬਿਨਾਂ ਕਿਸੇ ਚੰਚਲਤਾ ਦੇ) ਜਾਣ ਲਈ ਮੈਨੂੰ ਕਿਸੇ ਦੀ ਇਜਾਜ਼ਤ ਨਹੀਂ ਚਾਹੀਦੀ।

ਖ਼ਾਲਿਦ : (ਬਹੁਤ ਜ਼ਿਆਦਾ ਗ਼ੁੱਸੇ ਵਿਚ) ਮੇਰੀ ਇਜਾਜ਼ਤ ਬਿਨਾਂ ਤੂੰ ਏਸ ਘਰ ਦੀ ਡਿਉੜੀ ਲੰਘ ਸਕਦੀ ਏਂ ? (ਕੰਬਦਾ ਹੈ। ਕਾਪੀ ਖੋਲ੍ਹ ਕੇ ਦੇਖਦਾ ਹੈ।)

ਪਾਤੇਈ : ਇਹ ਖ਼ਿਆਲ ਫ਼ਜ਼ੂਲ ਹੈ। ਗ਼ਲਤੀ ਮਰਦ ਕਰ ਸਕਦਾ ਹੈ ਤਾਂ ਔਰਤ ਵੀ ਕਰ ਸਕਦੀ ਹੈ। ਚਾਰਦੀਵਾਰੀ ਦੇ ਅੰਦਰ ਕੈਦ ਹੋ ਕੇ ਬੱਚੇ ਜਣਨ ਦਾ ਕੰਮ ਕਰਨ ਲਈ ਹੁਣ ਤੁਹਾਨੂੰ ਬਾਹਲਾ ਚਿਰ ਔਰਤਾਂ ਨਹੀਂ ਮਿਲਣਗੀਆਂ। ਤੁਸੀਂ ਔਰਤਾਂ ਦੀ ਅਕਲ ਕੂੰਦ ਰਹੇ ਹੋ। ਉਨ੍ਹਾਂ ਨੂੰ ਰੌਸ਼ਨੀ ਦਿਖਾਏ ਬਗ਼ੈਰ, ਤਾਲੀਮ ਦਿੱਤੇ ਬਗ਼ੈਰ ਉਨ੍ਹਾਂ ਦਾ ਨਾਸ ਕਰ ਰਹੇ ਹੋ। ਇਹਦੇ ਨਾਲ ਔਰਤਾਂ ਹੀ ਬਰਬਾਦ ਨਹੀਂ ਹੋ ਰਹੀਆਂ, ਸਗੋਂ ਮਰਦ ਤੇ ਸਾਡਾ ਸਾਰਾ ਸਮਾਜ ਵੀ ਤਬਾਹ ਹੋ ਰਿਹਾ ਹੈ।

ਖ਼ਾਲਿਦ : ਮੈਂ ਰੁਕਣ ਲਈ ਕਿਹੈ।

ਪਾਤੇਈ : ਰੁਕਣ ਨਾਲ ਤੁਹਾਡੀ ਸਮਝ ਵਿਚ ਨਹੀਂ ਆਉਣਾ। ਸਾਡੀ ਜ਼ਿੰਦਗੀ ਸ਼ੁਰੂ ਹੀ ਹੋਈ ਹੈ। ਨਵੀਂ ਰੌਸ਼ਨੀ ਵਿਚ ਯਕੀਨ ਤੇ ਪਿਆਰ ਨਾਲ ਜਿਉਣ ਲਈ ਆਪਾਂ ਕੋਸ਼ਿਸ਼ ਕਰ ਸਕਦੇ ਹਾਂ ਨਾ ?

ਖ਼ਾਲਿਦ : ਤਾਂ ਹੁਣ ਤਕ ਦਾ ਸਭ ਕੁਝ ਗ਼ਲਤ ਐ। ਇਸਲਾਮ ਮਜ਼ਹਬ ਬਹੁਤ ਖ਼ਤਰਨਾਕ ਹੈ, ਹੈ ਨਾ ?

ਪਾਤੇਈ : ਨਹੀਂ ਮੇਰਾ ਇਹ ਖ਼ਿਆਲ ਨਹੀਂ।

ਹਸਨ : (ਤੁਰੰਤ ਆਉਣ 'ਤੇ ਗੱਲਾਂ ਨਾ ਸਮਝਣ ਮਗਰੋਂ) ਮੇਰਾ ਇਹ ਖ਼ਿਆਲ ਐ ਪਈ ਮਜ਼ਹਬ-ਏ-ਇਸਲਾਮ ਬਹੁਤ ਖ਼ਤਰਨਾਕ ਹੈ। (ਖ਼ਾਲਿਦ ਤੇ ਪੱਤੇਈ ਉਸ ਬਹਿਸ ਤੋਂ ਹਟ ਕੇ ਹੱਸਣ ਲੱਗਦੇ ਹਨ। ਖ਼ਾਲਿਦ ਚੁੱਪ ਰਹਿਣ ਦਾ ਇਸ਼ਾਰਾ ਵੀ ਕਰਦਾ ਹੈ) ਤੁਸੀਂ ਹੱਸਦੇ ਕਿਉਂ ਹੋ ?

ਖ਼ਾਲਿਦ : ਤੇਰੀ ਗੱਲ ਸੁਣ ਕੇ ਹਾਸਾ ਆ ਗਿਆ। ਹਾਂ, ਆਖ।

ਹਸਨ : (ਕੁਰਸੀ ਉਤੇ ਬੈਠਦਾ ਹੈ) ਕਹਿਣ ਦਾ ਮਤਲਬ ਇਹ ਪਈ ਸਾਡੀਆਂ ਮਸੀਤਾਂ ਵਿਚ ਕੁੱਟਮਾਰ ਹੁੰਦੀ ਐ। ਮਸੀਤਾਂ ਬੰਦ ਹੋ ਰਹੀਆਂ ਨੇ। ਦਫ਼ਾ ਚੁਤਾਲੀ ਲਾਗੂ ਕਰਨਾ, ਸਿਪਾਹੀਆਂ ਨੂੰ ਜ਼ਬਰਦਸਤੀ ਨਮਾਜ਼ ਪੜ੍ਹਾਉਣੀ, ਲੋਥਾਂ ਤਕ ਨੂੰ ਸੜਕਾਂ ਤੇ ਘਸੀਟਿਆ ਜਾ ਰਿਹੈ। ਵਿਆਹ ਹੋ ਨਹੀਂ ਰਹੇ। ਇਹ ਸਭ ਕੁਝ ਸਾਡੇ ਮਜ਼ਹਬ ਦੇ ਨਾਂ ਤੇ ਹੋ ਰਿਹੈ। ਸਭ ਲੋਕ ਕੁਰਾਨ ਦੇ ਪਿੱਛਲੱਗੂ ਨੇ। ਅਸੀਂ ਹਮੇਸ਼ਾ ਆਖਦੇ ਰਹਿੰਦੇ ਆਂ ਪਈ ਹਿੰਦੂਆਂ ਵਿਚ ਸੈਂਕੜੇ ਜ਼ਾਤਾਂ ਹਨ। ਹੁਣ ਤਾਂ ਲਗਦੈ ਅਸੀਂ ਮੁਸਲਮਾਨ ਵੀ ਏਧਰ ਹੀ ਵਧ ਰਹੇ ਆਂ।

ਖ਼ਾਲਿਦ : ਫੇਰ ਹਸਨ ਤਾਂ ਤੂੰ ਨਮਾਜ਼ ਦੇ ਖ਼ਿਲਾਫ਼ ਐਂ।

ਹਸਨ : ਤੂੰ ਖ਼ਾਹਮਖ਼ਾਹ ਦੀਆਂ ਗੱਲਾਂ ਮੇਰੇ ਮੂੰਹ ਵਿਚ ਨਾ ਪਾਈ ਜਾ। ਸਾਡੇ ਲਈ ਕੁੱਟ ਖਾਣ ਦੀ ਹਾਲਤ ਪੈਦਾ ਨਾ ਕਰ। ਮੈਂ ਇਹੋ ਜਿਹੀ ਕੋਈ ਗੱਲ ਨਹੀਂ ਆਖੀ। ਪਰ ਇਕ ਗੱਲ ਸੁਣ ਲੈ। ਇਹ ਨਮਾਜ਼ ਪੜ੍ਹਨ ਵਾਲੇ ਤੇ ਰੋਜ਼ੇ ਰਖਣ ਵਾਲੇ ਸਾਰੇ ਲੋਕ ਨੇਕ ਨਹੀਂ ਹਨ। ਜ਼ਿਆਦਾਤਰ ਲੋਕ ਤਾਂ ਗਲ ਪਿਆ ਕਰਜ਼ਾ ਉਤਾਰਨ ਵਾਂਗ ਇਹ ਸਭ ਕੁਝ ਕਰੀ ਜਾਂਦੇ ਨੇ।

ਪਾਤੇਈ : ਹਸਨ ਹੁਰਾਂ ਦੀ ਗੱਲ ਮੈਨੂੰ ਸਮਝ ਨਹੀਂ ਆਈ।

ਖ਼ਾਲਿਦ : ਹਸਨ ਦੀ ਗੱਲ ਵਿਚ ਵੀ ਸੱਚਾਈ ਹੈ, ਫ਼ਾਤਿਮਾ। ਇਸਲਾਮ ਵਿਚ ਦੱਸੇ ਗਏ ਕੰਮ ਨੇ ਨਾ ? ਰੋਜ਼ਾ, ਨਮਾਜ਼, ਹੱਜ ਆਦਿ ਸਭ ਇਨਸਾਨ ਦੀ ਜ਼ਿੰਦਗੀ ਸੁਧਾਰਨ ਲਈ ਹਨ। ਇਸਲਾਮ ਜਹੱਨੁਮ ਤੇ ਬਹਿਸ਼ਤ ਦੇ ਕਿੱਸੇ ਸੁਣਾਉਣ ਲਈ ਨਹੀਂ। ਇਨਸਾਨ ਨੂੰ ਤੇ ਉਹਦੇ ਰਾਹੀਂ ਇਸ ਧਰਤੀ ਨੂੰ ਸੋਧਣ ਆਇਆ ਹੈ। ਆਪਣੇ ਈਮਾਨ ਵਾਲਿਆਂ ਬਾਰੇ ਆਖੀਏ ਤਾਂ ਉਹ ਈਮਾਨ ਦੇ ਨਾਂ 'ਤੇ ਧਰਤੀ ਨੂੰ ਵੀ ਭੁੱਲ ਰਹੇ ਹਨ।

ਹਸਨ : ਗੱਲ ਤਾਂ ਉਹੋ ਹੀ ਐ। ਪਰ ਮੈਨੂੰ ਖ਼ਾਲਿਦ ਵਾਂਗ ਆਖਣਾ ਨਹੀਂ ਆਉਂਦਾ।

ਖ਼ਾਲਿਦ : ਬੱਸ ਕਰ, ਹਸਨ। ਤੂੰ ਸਾਨੂੰ ਬਥੇਰਾ ਪਰੇਸ਼ਾਨ ਕੀਤੈ। ਅਸੀਂ ਨਾਟਕ ਦੀ ਰੀਹਰਸਲ ਕਰ ਰਹੇ ਸੀ। ਫੇਰ ਤੂੰ ਆ ਕੇ ਆਪਣੀ ਗੱਲ ਵਿੱਢ ਲਈ।

ਹਸਨ : ਤੁਸੀਂ ਨਾਟਕ ਪੜ੍ਹ ਰਹੇ ਸੀ ? ਤਾਂ ਪਹਿਲਾਂ ਕਿਉਂ ਨਾ ਦੱਸਿਆ ?

ਖ਼ਾਲਿਦ : ਤੇਰੇ ਮਨ ਦੀ ਗੱਲ ਵੀ ਬੁੱਝੀ ਗਈ। (ਕਾਪੀ ਖੋਲ੍ਹ ਕੇ ਹਸਨ ਦੇ ਅੱਗੇ ਕਰਕੇ) ਇਹਨੂੰ ਫੜ। (ਹਸਨ ਫੜਦਾ ਹੈ) ਇਹ ਲੈ, ਇਥੋਂ ਹੈ। ਜਿਥੇ ਅਸੀਂ ਭੁੱਲ ਜਾਈਏ ਦੱਸ ਦੇਈਂ।

ਹਸਨ : ਖ਼ੁਦਾਯਾ, ਬੜੀ ਆਫ਼ਤ ਵਿਚ ਫਸ ਗਿਆ ਮੈਂ ਤਾਂ।

ਖ਼ਾਲਿਦ : ਸ਼ੁਰੂ ਕਰੋ। (ਪਾਤੇਈ ਨੂੰ ਦੇਖ ਕੇ ਗ਼ੁੱਸੇ ਨਾਲ) ਮਜ਼ਹਬ-ਏ-ਇਸਲਾਮ ਬਹੁਤ ਖ਼ਤਰਨਾਕ ਹੈ, ਹੈ ਨਾ ?

ਹਸਨ : ਰੁਕੋ, ਰੁਕੋ। ਜਲਦੀ ਨਾ ਕਰੋ। ਮੈਨੂੰ ਵੀ ਪਤਾ ਲੱਗੇ...ਫ਼ਾਤਿਮਾ ਨਾਟਕ ਵਿਚ ਬਣੀ ਕੀ ਐ ?

ਖ਼ਾਲਿਦ : ਕਹਾਣੀ ਆਪਣੀਆਂ ਔਰਤਾਂ ਦੀ ਐ। ਫ਼ਾਤਿਮਾ ਹੁਣ ਤਾਂ ਕੁਝ ਪੜ੍ਹ-ਲਿਖ ਕੇ ਚੰਗੀ ਹੋ ਗਈ ਐ ਨਾ ? ਤਾਂ ਇਹੋ ਐਕਟਿੰਗ ਕਰੇ। ਮੈਂ ਇਥੋਂ ਹੀ ਪੜ੍ਹਾ ਕੇ ਦੇਖ ਰਿਹਾਂ।

ਹਸਨ : (ਕਾਪੀ ਬੰਦ ਕਰਕੇ ਕੁਰਸੀ ਉਤੇ ਰਖ ਕੇ ਉਠ ਖੜਾ ਹੁੰਦਾ ਹੈ) ਮੈਂ ਨਹੀਂ । ਮੈਂ ਤਾਂ ਲੁਕ ਕੇ ਨਾਟਕ ਦੇਖਣਾ ਸੀ, ਐਦਾਂ ਤਾਂ ਮੈਂ ਸਾਬਤ ਨਹੀਂ ਬਚਣ ਲੱਗਾ ।

ਖ਼ਾਲਿਦ : ਉਹ ਤਾਂ ਪੁਰਾਣੀ ਗੱਲ ਐ । ਰੌਲਾ ਪਾਉਣ ਤੋਂ ਛੁਟ ਉਨ੍ਹਾਂ ਤੋਂ ਕੁਛ ਵੀ ਨਹੀਂ ਹੋਣਾ । ਮਜ਼ਹਬ ਦੇ ਨਾਂ 'ਤੇ ਉਹ ਆਉਣਗੇ । ਮਜ਼ਹਬ ਉਨ੍ਹਾਂ ਦੇ ਨਾਲ ਨਹੀਂ ਹੋਏਗਾ । ਮੈਥੋਂ ਕੋਈ ਪੁੱਛੇ ਤਾਂ ਮੈਨੂੰ ਕਾਹਦਾ ਡਰ ਐ ? ਬੰਦ ਅੱਖਾਂ ਵਾਲੇ ਹੀ ਪੱਥਰ ਮਾਰਨ ਆਉਣਗੇ । ਆ ਲੈਣ ਦਿਉ । ਬਾਕੀ ਉਦੋਂ ਦੇਖ ਲਵਾਂਗੇ ।

ਪਾਤੇਈ : ਮੇਰੇ ਕਮਰੇ ਵਿਚ ਕੌਣ ਐ ? (ਜਾਂਦੀ ਹੈ)

ਖ਼ਾਲਿਦ : ਤੂੰ ਨਾਟਕ ਵਿਚ ਐਕਟਿੰਗ ਕਰਨੀ ਹੈ ਤਾਂ ਦੱਸ । ਇਕ ਰੋਲ ਲੈ ਲੈ । ਕਿਉਂ ?

ਹਸਨ : ਤੁਸੀਂ ਬੰਦੇ ਨੂੰ ਮਾਰਨਾ ਚਾਹੁੰਦੇ ਹੋ । ਸਾਨੂੰ ਤਾਂ ਓਦਾਂ ਹੀ ਗਾਲ੍ਹਾਂ ਖਾਣੀਆਂ ਪੈਂਦੀਆਂ ਨੇ ।

ਅੰਦਰੋਂ ਹਾਸਾ ਸੁਣੀਦਾ ਹੈ । ਖ਼ਾਲਿਦ ਤੇ ਹਸਨ ਮੁੜ ਕੇ ਦੇਖਦੇ ਹਨ । ਪਾਤੇਈ, ਕਦੀਸਾ ਨੂੰ ਫੜ ਕੇ ਖਿੱਚ ਰਹੀ ਹੈ । ਉਹਨੇ ਆਪਣੇ ਕੱਪੜਿਆਂ ਦੇ ਉਪਰ ਪਾਤੇਈ ਦੀ ਸਾੜ੍ਹੀ ਲਪੇਟੀ ਹੋਈ ਹੈ । ਸਿਰ ਉਤੇ ਦੁਪੱਟਾ ਵੀ ਹੈ ।

ਹਸਨ : ਬੜੀ ਜਚ ਰਹੀ ਹੈਂ ।

ਕਦੀਸਾ ਸ਼ਰਮਾ ਕੇ ਪਿਛਾਂਹ ਜਾਂਦੀ ਹੈ ।

ਪਾਤੇਈ : ਰੁਕ ਜਾ ਕਦੀਸਾ । ਸਾਰੇ ਦੇਖ ਲੈਣ ।

ਬਾਹਰੋਂ ਆਮੀਨਾ ਪ੍ਰਵੇਸ਼ ਕਰਦੀ ਹੈ, ਉਹਨੇ ਬੁਰਕਾ ਪਾਇਆ ਹੋਇਆ ਹੈ । ਹੱਥ ਵਿਚ ਬੰਦ ਕੀਤੀ ਛਤਰੀ ਹੈ ।

ਆਮੀਨਾ : ਸਾਰੇ ਰਲ ਕੇ ਕੀ ਕਰ ਰਹੇ ਹੋ ? (ਕਦੀਸਾ ਤੇ ਪਾਤੇਈ ਅੰਦਰ ਵਲ ਨਠਦੀਆਂ ਹਨ) ਕੀ-ਕੀ ਆਫ਼ਤਾਂ ਆਉਣ ਵਾਲੀਆਂ ਨੇ, ਖ਼ੁਦਾ ਹੀ ਜਾਣਦੈ !

ਹਸਨ : ਕੋਈ ਵੀ ਆਫ਼ਤ ਨਹੀਂ । ਜੋ ਹੋਣੈ, ਹੋਵੇ । ਮੌਕਾ ਆਇਆ ਤਾਂ ਕਹਿ ਦੇਵਾਂਗਾ ।

ਆਮੀਨਾ : (ਖ਼ਾਲਿਦ ਨੂੰ) ਕਿਉਂ ਬਈ, ਤੂੰ ਇਕ ਖੂੰਜੇ ਵਿਚ ਚੁਪ ਕਰਕੇ ਕਿਉਂ ਨਹੀਂ ਬਹਿ ਜਾਂਦਾ ? ਮੇਰੇ ਤੇ ਤੇਰੇ ਬਾਪੂ ਦੀਆਂ ਲਾਸ਼ਾਂ ਉਠਣ ਮਗਰੋਂ ਤੂੰ ਜੋ ਦਿਲ ਵਿਚ ਆਇਆ ਕਰੀ ਜਾਈਂ ।

ਖ਼ਾਲਿਦ : ਤੁਹਾਡੀ ਗੱਲ ਹਾਲੇ ਮੁੱਕਣੀ ਨਹੀਂ । ਤੁਸੀਂ ਅੰਦਰ ਜਾ ਕੇ ਇਹ ਬਦਲ ਕੇ ਆਉ । (ਕੱਪੜਿਆਂ ਵਲ ਇਸ਼ਾਰਾ ਕਰਦਾ ਹੈ)

ਆਮੀਨਾ : ਮੈਨੂੰ ਲੱਗਦੇ, ਤੇਰੀ ਗੱਲ ਹਾਲੇ ਮੁੱਕਣੀ ਨਹੀਂ । (ਉਸਮਾਨ ਪ੍ਰਵੇਸ਼ ਕਰਦਾ ਹੈ। ਕੁਝ ਬੋਲ ਨਹੀਂ ਰਿਹਾ । ਸਾਰੇ ਲੋਕ ਧਿਆਨ ਦਿੰਦੇ ਹਨ ।) ਕੀ ਗੱਲ ਐ ? ਤੁਹਾਡਾ ਮੂੰਹ ਸੀਤਾ ਗਿਐ ? ਬੜੇ ਦਿਨ ਹੋ ਗਏ ।

ਉਸਮਾਨ : ਹੁਣ ਤਾਂ ਨਾ ਬੋਲਣਾ ਹੀ ਚੰਗਾ । ਗੱਲ ਬਹੁਤ ਅੱਗੇ ਨਿਕਲ ਚੁੱਕੀ ਐ ।

## ਨੌਵਾਂ ਦ੍ਰਿਸ਼

ਸਥਾਨ : ਮਾਲਿਕ ਦਾ ਘਰ। ਉਹ ਅਤਿਅੰਤ ਗ਼ੁੱਸੇ ਵਿਚ ਟਹਿਲ ਰਿਹਾ ਹੈ। ਹੱਥ ਵਿਚ ਖੁਲ੍ਹੀ ਹੋਈ ਚਿੱਠੀ ਹੈ। ਕਦੀਸਾ ਡੌਰ ਭੌਰ ਚੁਪਚਾਪ ਇਕ ਪਾਸੇ ਖੜੀ ਹੈ। ਮਾਲਿਕ ਅਚਾਨਕ ਅੰਦਰ ਵਲ ਜਾਂਦਾ ਹੈ ਤੇ ਕੁਝ ਪਲਾਂ ਬਾਅਦ ਵਾਪਸ ਆਉਂਦਾ ਹੈ।

ਮਾਲਿਕ : (ਵਾਪਿਸ ਆ ਕੇ) ਆਖ ਜਲਦੀ ਆਵੇ। ਮੈਂ ਕੌਣ ਹਾਂ ਹਾਲੇ ਤਕ ਕਿਸੇ ਨੂੰ ਪਤਾ ਨਹੀਂ ਲੱਗਾ। (ਕਦੀਸਾ ਵਲ ਮੁੜ ਕੇ) ਕੁੜੇ, ਠੰਢ ਪੈ ਗਈ ਤੇਰੇ ਕਾਲਜੇ ਨੂੰ ? ਕਰ ਮਨ ਆਈਆਂ। ਇਸ ਖ਼ਤ ਵਿਚ ਕੀ ਲਿਖਿਐ, ਪਤੈ ਤੈਨੂੰ...ਪਤੈ ?

ਕਦੀਸਾ : ਤੈਨੂੰ ਸਭ ਪਤੈ। ਹਾਂ ਤੈਨੂੰ ਸਭ ਪਤੈ। ਜਾ ਕੇ ਕਿਸੇ ਖੂੰਜੇ ਵਿਚ ਬੈਠ। ਇਕੋ ਹੂਰੇ ਨਾਲ ਤੇਰੀ ਜਾਨ ਕਢ ਦਊਂ। ਯਾ ਪਰਵਰਦਗਾਰ ! (ਕਦੀਸਾ ਅੰਦਰ ਜਾਣ ਲਗਦੀ ਹੈ) ਤੂੰ ਚਲੀ ਕਿਥੇ ਐ ? ਇਧਰ ਆ। ਇਹਦੇ ਵਿਚ ਕੀ ਲਿਖਿਐ, ਪਤੈ ਤੈਨੂੰ ?

ਕਦੀਸਾ : ਮੈਨੂੰ ਜਾਣਨ ਦੀ ਲੋੜ ਨਹੀਂ, ਅੱਬਾ।

ਮਾਲਿਕ : ਤੈਨੂੰ ਜਾਣਨਾ ਪਏਗਾ। ਇਹ ਬਲਾ ਤੂੰ ਪੈਦਾ ਕੀਤੀ ਐ।

ਕਦੀਸਾ : ਮੈਂ ਕੋਈ ਬਲਾ ਪੈਦਾ ਨਹੀਂ ਕੀਤੀ।

ਮਾਲਿਕ : ਫੇਰ ਮੈਂ ਕੀਤੀ ਐ ? (ਹੋਰ ਗ਼ੁੱਸੇ ਵਿਚ) ਯਾ ਖ਼ੁਦਾ ! (ਬਾਹਰ ਵਲ ਦੇਖ ਕੇ) ਇਧਰ ਆ, ਕੁੜੇ ਇਧਰ ਆ। (ਹਸਨ ਡਰ ਨਾਲ ਕੰਬਦਾ ਪ੍ਰਵੇਸ਼ ਕਰਦਾ ਹੈ।) ਇੰਨੀ ਦੇਰ ਕਿਥੇ ਲਾ ਕੇ ਆਇਐ ? ਕਿਥੇ ਸੀ ? ਓਥੇ ਹੀ ! (ਧੌਣ ਫੜ ਕੇ ਅੰਦਰ ਵਲ ਧੱਕਾ ਦਿੰਦਾ ਹੈ। ਆਪ ਵੀ ਜਾਂਦਾ ਹੈ।)

ਮਾਰਨ ਦੀ ਆਵਾਜ਼ ਤੇ ਹਸਨ ਦੀ ਹਾਲ-ਦੁਹਾਈ।

ਕਦੀਸਾ : ਵੀਰ ਨੂੰ ਨਾ ਮਾਰੋ, ਅੱਬਾ। (ਅੰਦਰ ਜਾਂਦੀ ਹੈ। ਨਾਲ ਉਹਦੇ ਰੋਣ ਦੀ ਆਵਾਜ਼ ਵੀ ਸੁਣੀਂਦੀ ਹੈ।)

ਮਾਲਿਕ : (ਅੰਦਰੋਂ) ਉਹਨੇ ਹੀ ਨਹੀਂ, ਤੂੰ ਵੀ ਪੜ੍ਹਨੈ। (ਕੁੱਟਮਾਰ ਦੀ ਆਵਾਜ਼ ਤੇ ਹਾਲਦੁਹਾਈ ਸੁਣੀਂਦੀ ਹੈ। ਆਪ ਪ੍ਰਵੇਸ਼ ਕਰਦਾ ਹੈ) ਅੱਜ ਜਾਂ ਤੂੰ ਐਂ, ਜਾਂ ਮੈਂ ਆਂ। ਅੱਲਾ ਦੀ ਮਿਹਰ ਨਾਲ ਮੈਂ ਤੈਨੂੰ ਸਹੀ ਰਾਹ 'ਤੇ ਲਿਆ ਦੇਵਾਂਗਾ। ਏਨੀ ਅੱਤ ਚੁੱਕ ਲਈ ਤੁਸੀਂ ? ਜੰਗਲੀ ਹਾਥੀ ਵੀ ਆਦਮੀ ਦੇ ਵਸ ਵਿਚ ਆ ਜਾਂਦੈ। ਫੇਰ ਤੂੰ ਕੀ ਚੀਜ਼ ਏਂ ? (ਖ਼ਤ ਦੇਖ ਕੇ) ਸ਼ਹਿਨਸ਼ਾਹੇ-ਅੱਲ੍ਹਾ ! ਮੈਂ ਕੀ-ਕੀ ਸੁਪਨੇ ਲਏ ਸੀ !

ਔਕਰ ਭਾਰੀ ਵਹੀ ਚੁੱਕੀ ਪ੍ਰਵੇਸ਼ ਕਰਦਾ ਹੈ।

ਔਕਰ : ਸਭ ਤੁਹਾਡੀ ਲਾਪਰਵਾਹੀ ਕਰਕੇ ਹੋਇਐ। ਬੱਚਿਆਂ ਨੂੰ ਵੱਸ ਵਿਚ ਨਾ ਰਖਣ ਕਰਕੇ ਹੋਇਐ। ਲਾਡ-ਪਿਆਰ ਕਰਕੇ ਸਿਰ ਚੜ੍ਹਾ ਲਏ ਬੱਚੇ।

ਮਾਲਿਕ : ਉਹਨੂੰ ਖ਼ਤ ਵਿਚ ਸਾਰੀਆਂ ਗੱਲਾਂ ਲਿਖ ਕੇ ਕੀਹਨੇ ਘੱਲੀਆਂ ?

ਔਕਰ : ਇਹਦੇ ਲਈ ਕਿਸੇ ਹੋਰ ਦੀ ਕੀ ਲੋੜ ਹੈ ? ਏਸ ਘਰ ਵਿਚ ਜੋ ਕੁਝ ਹੋ ਰਿਹੈ ਓਹਦਾ ਸਾਰੇ ਜੱਗ ਨੂੰ ਪਤੈ। ਜੋ ਵੀ ਐ, ਇਹ ਚੰਗਾ ਹੀ ਹੋਇਆ, ਮੈਂ ਤਾਂ ਇਹੀ ਕਹਿੰਦਾਂ। (ਵਹੀ ਮੇਜ਼ ਉਤੇ ਰਖਦਾ ਹੈ)

ਮਾਲਿਕ : ਤੂੰ ਕੀ ਕਹਿੰਦੈਂ ?

ਔਕਰ : ਉਥੇ ਮੈਸੂਰ ਵਿਚ ਉਹਦੀ ਵਹੁਟੀ ਤੇ ਇਕ-ਦੋ ਨਿਆਣੇ ਵੀ ਨੇ। ਇਹ ਗੱਲ ਮੈਨੂੰ ਕਿਸੇ ਬੰਦੇ ਨੇ ਦੱਸੀ ਸੀ। ਮੈਂ ਇਹ ਗੱਲ ਤੁਹਾਨੂੰ ਜਾਣ ਕੇ ਨਹੀਂ ਦੱਸੀ ਸੀ।

ਮਾਲਿਕ : (ਕੁਝ ਧੀਮੀ ਆਵਾਜ਼ ਵਿਚ) ਮੈਨੂੰ ਵੀ ਪਤੈ। ਕਿਸੇ ਨਾ ਕਿਸੇ ਤਰ੍ਹਾਂ ਇਹ ਕੰਮ ਸਿਰੇ ਲਗ ਜਾਏ, ਇਹੀ ਸੋਚਿਆ ਸੀ। ਕਿਤੇ ਵੀ ਸਹੀ, ਇਕ ਵਾਰੀ ਖਾਂਦੇ-ਪੀਂਦੇ ਥਾਂ ਭੇਜਣ ਦੀ ਖ਼ਾਹਸ਼ ਸੀ ਮੇਰੀ।

ਔਕਰ : ਇਹ ਤਾਂ ਅਕਸਰ ਹੁੰਦਾ ਹੀ ਐ !

ਮਾਲਿਕ : ਅਕਸਰ ? ਹੁਣ ਤੂੰ ਕੰਡਿਆਂ ਵਿਚ ਫਸ ਗਿਐਂ। ਤੂੰ ਉਹਨੂੰ ਤਲਾਕ ਦੇ ਦਏਂਗਾ ?

ਔਕਰ : ਜਿੱਦਾਂ ਹੋਰ ਲੋਕ ਕਰਦੇ ਐ।

ਮਾਲਿਕ : ਉਹ ਹਾਮਲਾ ਐ। ਤੇਰੇ ਭਰਾ ਅੱਮੋਸ਼ਾਨ ਨੇ ਦੱਸਿਆ ਸੀ। ਤੈਨੂੰ ਪਤੈ ਇਸ ਗੱਲ ਦਾ ?

ਔਕਰ : ਪਤੈ।

ਮਾਲਿਕ : ਹਾਮਲਾ ਨੂੰ ਤਲਾਕ ਨਹੀਂ ਦਿੱਤਾ ਜਾ ਸਕਦਾ। ਪਤੈ ?

ਔਕਰ : ਨਹੀਂ ਦਿੱਤਾ ਜਾ ਸਕਦਾ, ਤਾਂ ਉਹ ਮੁਕੱਦਮਾ ਦਾਇਰ ਕਰ ਦਏ। ਇਹ ਤਾਂ ਮਾਮੂਲੀ ਗੱਲ ਐ। ਸ਼ਾਦੀ ਹੋਣੀ, ਤਲਾਕ ਦੇਣਾ, ਮੁਕੱਦਮਾ ਚਲਣਾ, ਸਭ ਕੁਛ।

ਮਾਲਿਕ : ਤੇਰੀ ਮਾਮੂਲੀ ਗੱਲ ਸੁਣ ਕੇ ਮੇਰਾ ਸਿਰ ਭਉਂ ਰਿਹੈ। ਜਿਧਰ ਵੀ ਦੇਖੋ, ਸਕੂਨ ਨਜ਼ਰ ਨਹੀਂ ਆਉਂਦਾ। ਅੰਦਰ ਵੀ ਨਹੀਂ, ਬਾਹਰ ਵੀ ਨਹੀਂ। ਦੁਨੀਆ ਬੁੜ੍ਹੀ ਹੋ ਗਈ, ਬੁੜ੍ਹੀ। (ਜਾ ਕੇ ਕੁਰਸੀ ਉਤੇ ਬੈਠਦਾ ਹੈ।)

ਔਕਰ : ਤੁਹਾਡੀ ਗ਼ਲਤੀ ਨਾਲ ਹੀ ਹੋਇਐ। ਤੁਸੀਂ ਆਪਣੇ ਨੇੜੇ ਦੇ ਸਾਕਾਂ ਨੂੰ ਵੱਸ ਵਿਚ ਨਹੀਂ ਰਖ ਸਕੇ।

ਮਾਲਿਕ : ਮੈਂ ਮੁਆਫ਼ ਕਰਨ ਦੀ ਕੋਸ਼ਿਸ਼ ਕੀਤੀ ਸੀ। ਹੁਣ ਮੁਮਕਿਨ ਨਹੀਂ। ਹੁਣ ਮੈਂ ਆਪਣੇ ਹੱਥ ਦਿਖਾ ਦੇਵਾਂਗਾ। ਹਾਂ!

ਔਕਰ : ਮੈਂ ਜੋ ਕੁਝ ਕਰਦਾਂ, ਉਹਦੇ ਨਾਲ ਕੋਈ ਮਤਲਬ ਨਹੀਂ? ਖ਼ਾਲਿਦ ਕੀ-ਕੀ ਕਰ ਰਿਹੈ, ਤੁਹਾਨੂੰ ਪਤੈ? ਉਹ ਉਹਨੂੰ ਮਲਿਆਲਮ ਤੇ ਅੰਗਰੇਜ਼ੀ ਪੜ੍ਹਾ ਰਿਹੈ?

ਮਾਲਿਕ : (ਉਹਦੀ ਸੁਰ ਨਾਲ ਸੁਰ ਰਲਾ ਕੇ) ਬਿਨਾਂ ਕਿਸੇ ਅਦਬ ਦੇ ਸੜਕਾਂ ਤੇ ਘੁੰਮਦੀ ਫਿਰਦੀ ਐ।

ਔਕਰ : (ਉਸੇ ਅੰਦਾਜ਼ ਵਿਚ) ਸਿਨੇਮੇ ਜਾਂਦੀ ਐ। ਲਾਇਬ੍ਰੇਰੀ ਜਾਂਦੀ ਐ। ਸਭ ਕੁਝ ਸ਼ੁਰੂ ਹੋ ਚੁੱਕੈ। ਲੋਕਾਂ ਦੇ ਤਾਹਨਿਆਂ ਤੇ ਮਜ਼ਾਕਾਂ ਦਾ ਉਹਦੇ ਤੇ ਕੋਈ ਅਸਰ ਹੀ ਨਹੀਂ। ਹੁਣ ਨਾਟਕ ਵੀ ਖੇਡਣ ਲੱਗੀ ਐ।

ਮਾਲਿਕ : ਲਾ ਹੌਲ ਵਲਾ ਕੁੱਵਤ ਇੱਲਾ ਬਿੱਲਾ!

ਔਕਰ : ਇਹ ਕਾਫ਼ਰ ਨੇ। ਹੁਣ ਇਨ੍ਹਾਂ ਦੇ ਮੂੰਹ ਵੀ ਨਹੀਂ ਦੇਖ ਸਕਦੇ। ਲੋਕ ਉਨ੍ਹਾਂ ਨੂੰ ਧਿਆਨ ਵਿਚ ਰਖ ਕੇ ਹੀ ਸਾਡੇ ਨਾਲ ਗੱਲਾਂ ਕਰਦੇ ਨੇ। ਉਹ ਪੁੱਛਦੇ ਐ ਪਈ ਤੁਸੀਂ ਇਸ ਪਿੰਡ ਵਿਚ ਨਹੀਂ ਰਹਿੰਦੇ?

ਮਾਲਿਕ : ਅੱਜ ਨਮਾਜ਼ ਮਗਰੋਂ ਗੱਲ ਤੈਅ ਕਰਨੀ ਐ। ਅੱਲ੍ਹਾ ਨੇ ਚਾਹਿਆ ਤਾਂ ਮੈਂ ਬੰਦ ਕਰਾ ਕੇ ਛੱਡਾਂਗਾ। ਇਸਲਾਮ ਦੇ ਨਾਂ ਤੇ ਦਾੜ੍ਹੀ ਤੇ ਪੱਗ ਰਖਣੀ ਹੈ। ਪਰੂੰ ਮੈਂ ਕਿਉਂ ਕਿਹਾ ਸੀ ਪਈ ਹੱਜ ਕਰਨ ਨਹੀਂ ਜਾਊਂਗਾ? ਮੈਂ ਕਿਸੇ ਗੱਲ ਵਿਚ ਸੰਕੋਚ ਨਹੀਂ ਕਰਦਾ।

ਔਕਰ : ਤੁਸੀਂ ਹੱਜ ਕਰਨ ਚਲੇ ਜਾਂਦੇ ਤਾਂ ਤੁਹਾਡੇ ਨਿਆਣੇ ਪੂਰੇ ਉਡਾਰ ਹੋ ਗਏ ਹੁੰਦੇ। ਇਥੇ ਰਹਿਣ ਨਾਲ ਹੀ ਇਹ ਹਾਲ ਹੋਇਆ ਪਿਐ।

ਮਾਲਿਕ : ਇਨ੍ਹਾਂ ਨੂੰ ਕਮਰੇ ਵਿਚ ਵਾੜ ਦੇ। ਖਾਣ ਨੂੰ ਦਈ ਜਾਊ ਤੇ ਬੱਸ।

ਔਕਰ : ਕੁਝ ਹੋਰ ਵੀ ਕਰਨਾ ਪਊ, ਐਂ ਲਗਦੈ।

ਮਾਲਿਕ : ਯਾ ਖ਼ੁਦਾ (ਉਠ ਕੇ ਖੜਾ ਹੁੰਦਾ ਹੈ) ਤੂੰ ਉਹਨੂੰ ਸੱਦ ਲਿਆ। ਦੇਖ ਉਹ ਕੋਨੇ ਵਿਚ ਬੈਠੀ ਐ। (ਔਕਰ ਜਾਂਦਾ ਹੈ) ਮੈਂ ਦੱਸ ਦਊਂ ਸਾਰਿਆਂ ਨੂੰ। ਨਹੀਂ, ਇਸੇ ਕਰਕੇ ਔਲਾਦ ਸਿਰ ਚੜ੍ਹ ਗਈ ਐ। (ਹਸਨ ਤੇ ਔਕਰ ਦੇ ਪਿੱਛੇ-ਪਿੱਛੇ ਕਦੀਸਾ ਵੀ ਪ੍ਰਵੇਸ਼ ਕਰਦੀ ਹੈ। ਹਸਨ ਤੇ ਕਦੀਸਾ ਰੋ ਰਹੇ ਹਨ। ਮਾਰ-ਖਾਧੀ ਥਾਂ ਨੂੰ ਮਲ ਰਹੇ ਹਨ। (ਹਸਨ ਨੂੰ) ਉਏ, ਭਰ ਗਿਆ ਤੇਰਾ ਮਨ ? (ਕੋਲ ਜਾ ਕੇ ਖ਼ਤ ਦਿਖਾਉਂਦਿਆਂ) ਇਹ ਕੀ ਐ, ਜਾਣਦੈਂ ਹਰਾਮਜ਼ਾਦਿਆ ? ਤੂੰ ਨਿਰੀ ਮੁਸੀਬਤ ਏਂ। ਤੂੰਹੀਓਂ ਕਦੀਸਾ ਨੂੰ ਹਰ ਲਿਹਾਜ਼ ਨਾਲ ਵਿਗਾੜਿਐ। ਉਸ ਘਰ ਦੇ ਬਦਮਾਸ਼ਾਂ ਨੇ ਵੀ। ਸੁਣ ਲੈ, ਕੰਨ ਖੋਲ੍ਹ ਕੇ। ਕਦੀਸਾ ਦੇ ਪ੍ਰਾਹੁਣੇ ਨੂੰ ਸ਼ਾਦੀ ਮਨਜ਼ੂਰ ਨਹੀਂ ਐ। ਕੁੜੀਆਂ ਦਾ ਇੱਜ਼ਤ-ਆਬਰੂ ਸ਼ਰਮ-ਹਯਾ ਨਾਲ ਰਹਿਣਾ ਜ਼ਰੂਰੀ ਐ। ਉਸ ਬਦਮਾਸ਼ ਬਦਚਲਨ ਸੂਰਨੀ ਨੇ ਏਸ ਖ਼ਾਨਦਾਨ ਦੀ ਇਜ਼ਤ ਨੂੰ ਮਿੱਟੀ ਵਿਚ ਰੋਲ ਦਿਤਾ। (ਕਦੀਸਾ ਨੂੰ ਰੁੱਖੇਪਨ ਨਾਲ ਦੇਖਦਿਆਂ) ਦੇਖੋ ਕਿਦਾਂ ਖੜੀ ਐ, ਚੁੜੇਲ ! ਇਕੋ ਹੂਰੇ ਨਾਲ...ਹੁਣ ਤਾਂ ਅੰਦਰ ਜਾ ਕੇ ਬੈਠ। (ਫੇਰ ਚਲਦਾ ਹੈ। ਅਚਾਨਕ ਅੰਦਰ ਜਾ ਕੇ ਆਪਣੀ ਸੋਟੀ ਲਿਆ ਕੇ ਦੋਹਵਾਂ ਵਲ ਸੰਕੇਤ ਕਰਦਿਆਂ ਸੋਟੀ ਤਾਣ ਕੇ) ਐਂ ਤੁਹਾਥੋਂ ਦੋਹਵਾਂ ਤੋਂ ਪੁੱਛਦਾਂ ਕਿ ਤੁਸੀਂ ਸੁਧਰਨੈ ਜਾਂ ਨਹੀਂ ? ਤੁਸੀਂ ਸੁਧਰਨੈ ਜਾਂ ਨਹੀਂ, ਮੈਂ ਇਹੀ ਪੁੱਛ ਰਿਹਾਂ। ਬੋਲੋ !

ਹਸਨ : ਅਸੀਂ ਕਿੱਦਾਂ ਸੁਧਰਾਂਗੇ, ਅੱਬਾ ?

ਮਾਲਿਕ : ਦੇਖੋ, ਕਿੱਦਾਂ ਪੁੱਛਦੈ ਹਰਾਮੀ ? ਚੁੱਪ ਰਹੁ, ਮੇਰੇ ਹੱਥ ਵਿਚ ਸੋਟੀ ਐ। ਮੈਂ ਪੁੱਛ ਰਿਹਾਂ। ਨਮਾਜ਼ ਵਗ਼ੈਰਾ ਪੜ੍ਹੋ, ਪਿਉ ਦੇ ਆਖੇ ਲੱਗੋ।

ਹਸਨ : ਉਹਦੇ ਨਾਲ ਅਸੀਂ ਸੁਧਰ ਜਾਵਾਂਗੇ ?

ਮਾਲਿਕ : (ਗਰਜਦਾ ਹੈ) ਜਾ ਦਫ਼ਾ ਹੋ ਜਾ ਇਥੋਂ। (ਫੜ ਕੇ ਜ਼ੋਰ ਨਾਲ ਧੱਕਾ ਦਿੰਦਾ ਹੈ) ਦੂਰ ਹੋ ਜਾ ਮੇਰੀਆਂ ਅੱਖਾਂ ਅੱਗੋਂ। (ਹਸਨ ਅੰਦਰ ਵਲ ਨਠਦਾ ਹੈ ਤੇ ਕਦੀਸਾ ਵੀ। ਗ਼ੁੱਸੇ ਨਾਲ ਕੰਬਦਿਆਂ) ਚਲੇ ਜਾਉ ਕੁੱਤਿਆਂ ਦੀ ਔਲਾਦ, ਮੈਂ ਤੁਹਾਨੂੰ ਦੋਹਵਾਂ ਨੂੰ ਮਿੱਟੀ ਵਿਚ ਰੋਲ ਦਊਂ। ਮੇਰੇ ਹੱਥ ਵਿਚ ਸੋਟੀ ਐਵੇਂ ਹੀ ਨਹੀਂ ਫੜੀ ਹੋਈ। (ਔਕਰ ਨੂੰ ਖੜਾ ਦੇਖ ਕੇ) ਤੂੰ ਜਾ ਕੇ ਆਪਣਾ ਕੰਮ ਕਰ। (ਔਕਰ ਜਾਂਦਾ ਹੈ। ਉਹ ਇਧਰ-ਉਧਰ ਘੁੰਮਦਾ ਹੈ। ਅਚਾਨਕ ਬਾਹਰ ਵਲ ਦੇਖ ਕੇ) ਹਾਂ, ਤੈਨੂੰ ਸੱਦਿਆ ਸੀ। ਏਧਰ ਆ। ਏਧਰ ਅੰਦਰ ਆ। (ਚੰਗੀ ਤਰ੍ਹਾਂ ਸਾੜ੍ਹੀ ਪਾਈ ਪਾਤੇਈ ਪ੍ਰਵੇਸ਼ ਕਰਦੀ ਹੈ) ਕਿਹੋ ਜਿਹਾ ਵੇਸ ਹੈ ਤੇਰਾ ! ਤੇ

ਖ਼ਾਨਦਾਨ ਵਿਚ ਕਿਸੇ ਨੇ ਪਾਇਆ ਕਦੇ ? (ਰੰਗਮੰਚ ਦੇ ਵਿਚਕਾਰ ਵਲ ਸੰਕੇਤ ਕਰਦਿਆਂ) ਏਧਰ ਖੜੀ ਹੋ। (ਖੜੀ ਹੁੰਦੀ ਹੈ) ਤੇਰੇ ਨਾਲ ਮੈਂ ਪਹਿਲੀ ਵਾਰ ਗੱਲ ਕਰ ਰਿਹਾਂ। ਮੈਂ ਸੋਚਿਆ ਸੀ, ਮੇਰੇ ਸਾਹਮਣੇ ਆਉਣ ਦੀ ਤੈਨੂੰ ਹਿੰਮਤ ਨਹੀਂ ਪਏਗੀ।

ਪਾਤੇਈ : (ਧੀਰਜ ਨਾਲ) ਤੁਹਾਥੋਂ ਡਰ ਕੇ ਮੈਂ ਇਥੇ ਨਹੀਂ ਆਈ। ਤੁਹਾਡੇ ਕੋਲੋਂ ਡਰਨ ਦੀ ਮੈਨੂੰ ਕੋਈ ਲੋੜ ਵੀ ਨਹੀਂ।

ਮਾਲਿਕ : ਹੈ ! ਜ਼ਬਾਨ ਕੱਟ ਕੇ ਸੁੱਟ ਦਊਂ ਤੇਰੀ। ਤੂੰ ਵਧਦੀ ਹੀ ਜਾਂਦੀ ਐਂ। ਤੈਨੂੰ ਪਤੈ, ਮੈਂ ਤੈਨੂੰ ਕਿਉਂ ਸੱਦਿਐ ?

ਪਾਤੇਈ : ਨਹੀਂ।

ਮਾਲਿਕ : ਤੈਨੂੰ ਓਸ ਘਰ ਵਿਚ ਜਲਦੀ ਹੀ ਬਾਹਰ ਕਢਣਾ ਹੈ। ਤੇਰੇ ਆਉਣ ਨਾਲ ਮੇਰਾ ਖ਼ਾਨਦਾਨ ਬਦਨਾਮ ਹੋ ਗਿਆ। ਮੇਰੇ ਬੱਚੇ ਵਿਗੜ ਗਏ। ਤੂੰ ਉਥੋਂ ਜਾਂਦੀ ਏਂ ਜਾਂ ਨਹੀਂ ?

ਪਾਤੇਈ : ਤੁਹਾਡੇ ਕਹਿਣ ਤੇ ਤਾਂ ਮੈਂ ਨਹੀਂ ਜਾਂਦੀ।

ਮਾਲਿਕ : ਫੇਰ ਕੀਹਦੇ ਕਹਿਣ 'ਤੇ ਜਾਏਂਗੀ ? ਉਸਮਾਨ ਮੇਰਾ ਛੋਟਾ ਭਰਾ ਲਗਦੈ। ਖ਼ਾਲਿਦ ਉਹਦਾ ਪੁੱਤ ਐ। ਘਸੀਟ ਕੇ ਕਢਣ ਤੋਂ ਪਹਿਲਾਂ ਹੀ ਤੂੰ ਚਲੀ ਜਾ। ਕੁੜੇ, ਤੂੰ ਨਾਟਕ ਖੇਡ ਰਹੀ ਐਂ ? ਤੇਰੀ ਇਹ ਹਿਮਾਕਤ ? ਤੇਰੀ ਲੋਥ ਉਥੋਂ ਉਠੂ ਸਮਝੀ ?

ਪਾਤੇਈ : ਇਹ ਤੁਸੀਂ ਰੋਕ ਨਹੀਂ ਸਕਦੇ। ਮੈਨੂੰ ਖ਼ਾਲਿਦ ਲੈ ਕੇ ਆਇਆ ਸੀ। ਜਦ ਉਹ ਆਖੂ, ਤਾਂ ਮੈਂ ਚਲੇ ਜਾਵਾਂਗੀ। ਤੁਸੀਂ ਮੇਰੀ ਬਰਬਾਦੀ ਚਾਹੁੰਦੇ ਹੋ, ਪਰ ਖ਼ਾਲਿਦ ਮੇਰੀ ਜ਼ਿੰਦਗੀ ਚਾਹੁੰਦੈ।

ਮਾਲਿਕ : ਤੂੰ ਮੇਰੇ ਸਾਹਮਣੇ ਲੈਕਚਰ ਨਾ ਝਾੜ। (ਕੰਬਦਾ ਹੈ) ਨਹੀਂ। (ਸੋਟੀ ਤਾਣ ਕੇ ਮਾਰਨਾ ਚਾਹੁੰਦਾ ਹੈ, ਖ਼ਾਲਿਦ ਇਕਦਮ ਪਹੁੰਚਦਾ ਹੈ)

ਖ਼ਾਲਿਦ : ਤਾਊ ! (ਵਿਚਕਾਰ ਆ ਕੇ) ਇਹਨੂੰ ਹੱਥ ਨਹੀਂ ਲਾਉਣਾ। ਮੈਂ ਇਹਨੂੰ ਇਥੇ ਘੱਲਿਆ ਸੀ। ਤੁਸੀਂ ਕਾਹਦੇ ਲਈ ਸੱਦ ਰਹੇ ਹੋ, ਇਹ ਜਾਣਨ ਲਈ।

ਮਾਲਿਕ : ਤੂੰ ਮੈਨੂੰ ਪੁੱਛਣ ਆਇਐਂ ?

ਖ਼ਾਲਿਦ : ਇਹਨੂੰ ਬੁਲਾ ਕੇ ਪੁੱਛਣ ਦੀ ਤੁਹਾਨੂੰ ਕੋਈ ਲੋੜ ਨਹੀਂ। (ਪੱਤੇਈ ਨੂੰ) ਤੂੰ ਹੁਣ ਜਾ। (ਉਸਮਾਨ ਤੇ ਆਮੀਨਾ ਦੁਖੀ-ਦੁਖੀ ਪ੍ਰਵੇਸ਼ ਕਰਦੇ ਹਨ)

ਖ਼ਾਲਿਦ : (ਪੱਤੇਈ ਨੂੰ) ਤੂੰ ਇਥੇ ਨਾ ਰੁਕ। (ਉਹ ਜਾਂਦੀ ਹੈ)

ਉਸਮਾਨ : (ਮਾਲਿਕ ਨੂੰ) ਭਾਈਜਾਨ ਤੁਹਾਨੂੰ ਕੀ ਹੋਇਆ ?

ਮਾਲਿਕ : ਮੈਨੂੰ, ਮੈਨੂੰ ਕੀ ਹੋਇਆ, ਇਹ ਵੀ ਕੋਈ ਦੱਸਣ ਵਾਲੀ ਗੱਲ ਐ ?

ਅੰਕਰ : (ਪ੍ਰਵੇਸ਼ ਕਰਕੇ) ਅੱਬਾ, ਤੁਸੀਂ ਰਤਾ ਚੁੱਪ ਰਹੋ ।

ਮਾਲਿਕ : ਮੈਂ ਹੁਣ ਚੁੱਪ ਨਹੀਂ ਰਹਿ ਸਕਦਾ । (ਖ਼ਾਲਿਦ ਨੂੰ ਦੇਖ ਕੇ) ਓਏ, ਤੈਨੂੰ ਮੈਂ ਇਕੋ ਹੂਰੇ ਨਾਲ ਪਾਰ ਬੁਲਾ ਦਊਂ, ਸਮਝਿਆ ? (ਸੋਟੀ ਚੁੱਕਦਾ ਹੈ)

ਖ਼ਾਲਿਦ : ਤਾਂ ਮਾਰ ਲਉ ਫੇਰ ।

ਆਮੀਨਾ : ਓਧਰ ਹਟ ਜਾ, ਖ਼ਾਲਿਦ ।

ਮਾਲਿਕ : (ਉਸਮਾਨ ਨੂੰ) ਤੂੰ ਆਪਣੇ ਪੁੱਤ ਨੂੰ ਸਮਝਾ ਲੈ । ਇਹ, ਇਹ ਸਭ ਕੁਛ ਬੰਦ ਕਰੇਂਗਾ ਕੀ ਨਹੀਂ ? (ਖ਼ਾਲਿਦ ਨੂੰ) ਓਏ, ਤੂੰ ਏਸ ਮੁਸਲਮਾਨ ਕੁੜੀ ਕੋਲੋਂ ਡਰਾਮੇ ਵਿਚ ਕੰਮ ਕਰਵਾ ਰਿਹੈਂ ? ਤੂੰ ਨਰਕ ਦੇ ਸਭ ਤੋਂ ਹੇਠਲੇ ਹਿੱਸੇ ਦਾ ਹੱਕਦਾਰ ਹੋ ਗਿਐਂ । ਤੂੰ ਇਹ ਕੰਮ ਛੱਡ ਦੇ । ਅਸੀਂ ਜਦੋਂ ਤਕ ਜੀਊਂਦੇ ਹਾਂ, ਓਦੋਂ ਤਕ ਅਸੀਂ ਇਹ ਕੰਮ ਨਹੀਂ ਹੋਣ ਦਿਆਂਗੇ । ਅੱਲ੍ਹਾ ਦੇ ਫ਼ਜ਼ਲ ਨਾਲ ਮੈਂ ਆਪਣਾ ਸਹੀ ਰੂਪ ਦਿਖਾ ਦੇਵਾਂਗਾ । ਮੇਰੇ ਨਿਆਣੇ ਹੁਣ ਤੇਰੀਆਂ ਮਨਆਈਆਂ ਲਈ ਨਹੀਂ ਮਿਲਣਗੇ । ਹੁਣ ਇਹਨੇ ਉਸ ਘਰ ਵਿਚ ਪੈਰ ਵੀ ਪਾਇਆ, ਤਾਂ ਉਥੋਂ ਇਹਦੀ ਲਾਸ਼ ਉਠੇਗੀ ।

ਆਮੀਨਾ : (ਬੇਬਸੀ ਵਿਚ) ਭਾਈਜਾਨ, ਅਸੀਂ ਕਰੀਏ ਕੀ ?

ਮਾਲਿਕ : ਮੈਂ ਪਰੂੰ ਹੱਜ ਕਰਨ ਕਿਉਂ ਨਹੀਂ ਗਿਆ ਸੀ, ਪਤੈ ਤੁਹਾਨੂੰ ? ਏਦਾਂ ਜਾਣ ਦਾ ਕੋਈ ਫ਼ਾਇਦਾ ਨਹੀਂ । ਮੇਰੇ ਸੁਧਰਨ ਨਾਲ ਇਥੇ ਸੈਂਕੜੇ ਵਿਗੜ ਜਾਣਗੇ । ਤੈਨੂੰ ਪੁੱਤ ਲੋੜੀਂਦੇ, ਤਾਂ ਇਹਨੂੰ ਨੂੜ ਕੇ ਓਥੇ ਰਖ । ਨਹੀਂ ਤਾਂ ਮੈਂ ਇਹਦੀ ਲਾਸ਼ ਦੇਖੂੰਗਾ । (ਖ਼ਾਲਿਦ ਵਲ ਮੁੜ ਕੇ) ਕੀ ਹੈ ਓਏ ਤੇਰੇ ਡਰਾਮੇ ਦਾ ਨਾਂ...ਇਹ ਧਰਤੀ ਐ...ਹੈ ਨਾ ? ਵਾਹ, ਕੀ ਨਾਂ ਐ ! ਇਹ ਧਰਤੀ ਹੈ...ਕਿਹਨੂੰ ਨਹੀਂ ਪਤਾ ? ਅਸੀਂ ਧਰਤੀ ਨੂੰ ਆਸਮਾਨ ਤਾਂ ਨਹੀਂ ਕਹਿੰਦੇ । (ਉਸਮਾਨ ਨੂੰ) ਇਹਦਾ ਦਿਮਾਗ਼ ਫਿਰ ਗਿਐ, ਇਹ ਤੂੰ ਚੰਗੀ ਤਰ੍ਹਾਂ ਸਮਝ ਲੈ ।

ਖ਼ਾਲਿਦ : (ਜ਼ੋਰ ਨਾਲ) ਇਹ ਧਰਤੀ ਹੈ—ਇਹ ਤੁਹਾਨੂੰ ਪਤੈ । ਪਰ ਤੁਹਾਡੇ ਵਿਚੋਂ ਕਿਸੇ ਨੂੰ ਯਾਦ ਨਹੀਂ ਰਹਿੰਦਾ । ਤੁਸੀਂ ਸਾਰੇ ਆਸਮਾਨ ਵਲ ਮੂੰਹ ਚੁੱਕ ਕੇ ਗੱਲਾਂ ਕਰਦੇ ਹੋ । (ਕੁਰਸੀ ਵਲ ਸੰਕੇਤ ਕਰਦਿਆਂ) ਇਥੇ ਬੈਠੋ ਤੁਸੀਂ । ਮੈਂ ਤੁਹਾਡੇ ਨਾਲ ਗੱਲ ਕਰਨੀ ਹੈ ।

ਮਾਲਿਕ : ਮੇਰੇ ਘਰ ਵਿਚ ਮੈਨੂੰ ਬੈਠਣ ਦਾ ਹੁਕਮ ਦੇਣ ਦੀ ਤੇਰੀ ਜੁਰਅਤ ? ਮੇਰੇ ਨਾਲ ਤੂੰ ਕੋਈ ਗੱਲ ਹੀ ਨਾ ਕਰ ।

ਖ਼ਾਲਿਦ : ਮੈਂ ਇਕ ਗੱਲ ਦੱਸਾਂ ? ਤੁਸੀਂ ਏਸ ਸੋਟੀ ਨਾਲ ਆਪਣੇ ਬੱਚਿਆਂ ਨੂੰ ਸੁਧਾਰ ਨਹੀਂ ਸਕਦੇ ।

ਮਾਲਿਕ : ਏਸ ਨਾਲ ਸੋਧਣ ਨਹੀਂ ਮਾਰਨ ਜਾ ਰਿਹਾਂ ।...ਜਾਉ, ਤੁਸੀਂ ਸਾਰੇ ਇਥੋਂ ਚਲੇ ਜਾਓ । ਮੈਨੂੰ ਪਾਗਲ ਨਾ ਬਣਾਓ ।

ਉਸਮਾਨ : ਆਮੀਨਾ, ਖ਼ਾਲਿਦ, ਚਲੋ ।

ਆਮੀਨਾ ਚਲਦੀ ਹੈ । ਉਸਮਾਨ ਖ਼ਾਲਿਦ ਦਾ ਹੱਥ ਫੜ ਕੇ ਬੁਲਾਉਂਦਾ ਹੈ ।

ਖ਼ਾਲਿਦ : (ਮਾਲਿਕ ਨੂੰ) ਤੁਸੀਂ ਕਹਿੰਦੇ ਹੋ, ਤਾਂ ਅਸੀਂ ਚਲੇ ਜਾਂਦੇ ਆਂ । ਏਦੂੰ ਵਧ ਤੁਸੀਂ ਕੁਝ ਨਹੀਂ ਕਰ ਸਕਦੇ ।

ਮਾਲਿਕ : (ਗਰਜਦਾ ਹੈ) ਜਾ ਦਫ਼ਾ ਹੋ ਜਾ...ਮੂੰਹ ਬੰਦ ਕਰਕੇ (ਕਾਹਲੀ ਨਾਲ ਕੋਲ ਜਾਂਦਾ ਹੈ)

ਤਿੰਨੇ ਚਲੇ ਜਾਂਦੇ ਹਨ । ਮਾਲਿਕ ਦੀ ਤੋਰ ਤੇਜ਼ ਹੁੰਦੀ ਹੈ ।

ਔਕਰ : ਮੈਂ ਕੁਝ ਨਹੀਂ ਆਖ ਸਕਦਾ । ਸਭ ਕੁਝ ਤੁਸੀਂ ਹੀ ਕਰੋ ।

ਮਾਲਿਕ : ਜਾ ਓਏ, ਤੂੰ ਵੀ ਜਾ । ਆਪਣਾ ਕੰਮ ਕਰ ਜਾ ਕੇ । ਮੈਨੂੰ ਇਥੇ ਕਿਸੇ ਦੀ ਲੋੜ ਨਹੀਂ । (ਜਾ ਕੇ ਕੁਰਸੀ ਉਤੇ ਬੈਠਦਾ ਹੈ) ਹੱਜ ਕਰਨ ਨਹੀਂ ਗਿਆ, ਚੰਗਾ ਹੀ ਕੀਤਾ ।

ਔਕਰ : ਮੈਂ ਵੀ ਇਹੀ ਕਹਿ ਰਿਹਾਂ ।

ਮਾਲਿਕ : (ਉਠਦਾ ਹੈ) ਮੈਂ ਕਿਹੈ, ਤੂੰ ਚੁਪ ਕਰਕੇ ਇਥੋਂ ਚਲੇ ਜਾ । ਹਾਂ (ਗ਼ੁੱਸੇ ਨਾਲ ਜਾਂਦਾ ਹੈ । ਟਹਿਲਦਾ ਹੈ । ਕੁਰਸੀ ਉਤੇ ਬੈਠਦਾ ਹੈ । ਅਚਾਨਕ ਉਠ ਕੇ ਤੁਰਨ ਲੱਗਦਾ ਹੈ) ਮੈਂ ਕਿਤੇ ਵੀ ਨਹੀਂ ਜਾਣਾ ਚਾਹੁੰਦਾ । ਮੈਂ ਕਿਤੇ ਨਹੀਂ ਜਾਂਦਾ । ਮੈਂ ਪਾਗਲ ਹੋ ਰਿਹਾਂ । (ਚਲਦਾ ਹੈ । ਕੁਰਸੀ ਉਤੇ ਬੈਠਦਾ ਹੈ । ਇਕਦਮ ਉਠਦਾ ਹੈ । ਫੇਰ ਚਲਦਾ ਹੈ ।) ਕਿਥੇ ਐ ਕਦੀਸਾ ? ਕਦੀਸਾ ਕਿਥੇ ਐ ? ਹਸਨ ਕਿਥੇ ਐ ? ਕਿਥੇ ਗਏ ਸਾਰੇ ? (ਹਾਕਾਂ ਮਾਰਦਾ ਹੈ ।) ਔਕਰ, ਔਕਰ । (ਦੁਬਾਰਾ ਹਾਕ ਮਾਰਦਾ ਹੈ) ਔਕਰ ਔਕਰ ! (ਔਕਰ ਪ੍ਰਵੇਸ਼ ਕਰਦਾ ਹੈ) । ਉਹ ਦੋਹਵੇਂ ਕਿਥੇ ਨੇ ? ਕਿਥੇ ਗਏ ਉਹ ਦੋਹਵੇਂ ? ਕਦੀਸਾ ਤੇ ਹਸਨ ਨੂੰ ਸੱਦ ਕੇ ਲਿਆ ਮੇਰੇ ਕੋਲ । ਜਲਦੀ ਬੁਲਾ । ਮੈਂ ਪਾਗਲ ਹੋਣ ਲੱਗਾਂ । ਮੈਂ ਪਾਗਲ ਹੋਣ ਲੱਗਾਂ । (ਮਾਲਿਕ ਪਾਗਲ ਵਾਂਗ ਟਹਿਲ ਰਿਹਾ ਹੈ । ਔਕਰ ਨੂੰ ਆਉਂਦਿਆਂ ਦੇਖ ਕੇ) ਉਹਨੂੰ ਆਖ ਇਧਰ ਆ ਕੇ ਖੜੋਵੇ ।

ਔਕਰ : ਉਹ ਕਿਤੇ ਨਜ਼ਰ ਹੀ ਨਹੀਂ ਆਈ ।

ਮਾਲਿਕ : ਹੈਂ !

ਔਕਰ : ਇਥੇ ਵੀ ਕਿਤੇ ਹੈ ਨਹੀਂ ।

ਮਾਲਿਕ : ਓਏ, ਜਾ ਕੇ ਦੋ ਤਾਬੂਤ ਲੈ ਆ । ਉਹਦੀ ਲਾਸ਼ ਤਾਂ ਮੈਂ ਹੁਣੇ ਲੈ ਆਉਂਦਾਂ । ਓਏ, ਉਹਦੀ ਲਾਸ਼ ਮੈਂ ਹੁਣੇ ਲੈ ਆਉਂਦਾਂ ।

ਪਾਗਲ ਵਾਂਗ ਸੋਟੀ ਚੁੱਕ ਕੇ ਬਾਹਰ ਵਲ ਨਠਦਾ ਹੈ ।

ਔਕਰ : ਬੱਸ ਏਸ ਸੋਟੀ ਦੀ ਕਸਰ ਰਹਿ ਗਈ ਸੀ ! ਪਰ ਹੁਣ ਇਸ ਤੋਂ ਮਾਮੂਲੀ ਜਿਹਾ ਵੀ ਕੰਮ ਨਹੀਂ ਲਿਆ ਜਾ ਸਕਦਾ ।